ਇਸ ਕਲਮ ਤੋਂ,

ਛੱਪ ਚੁੱਕੀਆਂ ਗੁਰਮਤਿ ਪੁਸਤਕਾਂ

1. ਸਬਦੁ ਗੁਰਪੀਰਾ
2. ਬਾਣੀ ਲਾਗੈ, ਸੋ ਗਤਿ ਪਾਏ
3. ਬਾਣੀ ਬੂਝੈ, ਸਚਿ ਸਮਾਵੈ

ਅੱਗੋਂ ਜਲਦੀ ਛਪਣ ਵਾਲੀਆਂ ਪੁਸਤਕਾਂ

1. ਸਾਚੀ ਬਾਣੀ, ਸੂਚਾ ਹੋਇ
2. ਕਰਣੀ ਬਾਝਹੁ, ਤਰੈ ਨ ਕੋਇ
3. ਏਕੁ ਨਾਮੁ, ਤਾਰੇ ਸੰਸਾਰੁ

੧ੴ ਸਤਿਗੁਰ ਪ੍ਰਸਾਦਿ ॥




# ਊਚੀ ਬਾਣੀ, ਊਚਾ ਹੋਇ

ਕੈਪਟਨ ਮੋਹਨ ਸਿੰਘ (ਰਿਟਾ.)

ਪ੍ਰਕਾਸ਼ਕ:-




ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ। (ਇੰਡੀਆ)

OOCHEE BAANEE, OOCHAA HOI

BY

Capt. Mohan Singh (Retd.)



ISBN : 81-7601-784-1

ਪਹਿਲੀ ਐਡੀਸ਼ਨ : ਅਗਸਤ 2006

ਭੇਟਾ : 100-00



ਪ੍ਰਕਾਸ਼ਕ:-

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : (0183) 2542346, 2547974, 2557973

ਫੈਕਸ : 91-183-2547974

E.Mail : csjs@vsnl.com, csjsexport@vsnl.com

Web site: www.csjs.com

Printed in India

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

***ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥ਅੰਗ ੧੩੯੬***

ਸੇਵਾ ਅਤੇ ਸ਼ਾਂਤੀ ਦੇ ਪੁੰਜ, ਧੰਨੁ ਧੰਨੁ ਸ੍ਰੀ ਗੁਰੂ ਅਮਰਦਾਸ ਜੀ ਨੂੰ, ਜਿਨ੍ਹਾਂ ਦੀ ਉਚਾਰਣ ਕੀਤੀ ਇਹ ਪਾਵਨ ਪੰਕਤੀ,**'ਊਚੀ ਬਾਣੀ, ਊਚਾ ਹੋਇ'** ਤੇ ਦਾਸ ਨੇ ਆਪਣੀ ਚੌਥੀ ਪੁਸਤਕ ਦਾ ਨਾਮ ਆਧਾਰਿਤ ਕੀਤਾ ਹੈ। ਦਾਸ ਤਹਿ-ਦਿਲੋਂ ਗੁਰਦੇਵ ਪਿਤਾ ਦਾ ਅਤੀ ਧੰਨਵਾਦੀ ਹੈ, ਜਿਨ੍ਹਾਂ ਨੇ ਦਾਸ ਦੇ ਸਿਰ ਤੇ ਆਪਣਾ ਮਿਹਰ ਭਰਿਆ ਹੱਥ ਰੱਖ ਕੇ, ਇਹ ਸੇਵਾ ਲਈ।

# "ਬੇਨਤੀ"

ਦਾਸ ਦੇ ਇਸ ਉਪਰਾਲੇ ਪ੍ਰਤੀ, ਆਪ ਜੀ ਦਾ ਜੋ ਵੀ ਪ੍ਰਤੀਕਰਮ ਅਥਵਾ ਸੁਝਾਵ ਹੋਵੇ, ਦਾਸ ਤਕ ਸਮੇਂ ਸਿਰ ਪਹੁੰਚਾਣ ਦੀ ਕ੍ਰਿਪਾਲਤਾ ਕਰਨੀ ਜੀ, ਤਾਂਕਿ ਅਗਲੀ ਐਡੀਸ਼ਨ ਛੱਪਣ ਤੋਂ ਪਹਿਲਾਂ-ਪਹਿਲਾਂ ਉਸ ਤੇ ਲੋੜੀਂਦਾ ਗੌਰ ਕੀਤਾ ਜਾ ਸਕੇ।

ਧੰਨਵਾਦਿ

ਦਾਸਨਿ-ਦਾਸਿ

**ਮੋਹਨ ਸਿੰਘ**

# ਕੁਝ ਆਪਣੇ ਵਲੋਂ..........

ਦਾਸ, ਇਸ ਸਮੇਂ ਸੂਰਤ (ਗੁਜਰਾਤ) ਰਹਿ ਰਿਹਾ ਸੀ। ਇਕ ਦਿਨ ਅੰਮ੍ਰਿਤ ਵੇਲੇ, ਨਾਮ-ਸਿਮਰਨ ਹੋ ਚੁੱਕਾ ਸੀ ਅਤੇ ਨਿੱਤ ਨੇਮ ਬਾਕੀ ਰਹਿੰਦਾ ਸੀ। ਅਚਾਨਕ ਨਜ਼ਰ, ਦਾਸ ਦੀ ਲਿਖੀ ਤੀਸਰੀ ਪੁਸਤਕ, "**ਬਾਣੀ ਬੂਝੈ, ਸਚਿ ਸਮਾਵੈ**" ਤੇ ਜਾ ਪਈ, ਜੋ ਉਸ ਸਮੇਂ ਮੇਜ਼ ਤੇ ਪਈ ਹੋਈ ਸੀ। ਇਹ ਪੁਸਤਕ ਛਪੀ ਨੂੰ ਤਿੰਨ ਸਾਲ ਹੋ ਚੁੱਕੇ ਸਨ। ਪੁਸਤਕ ਨੂੰ ਵੇਖਦਿਆਂ ਹੀ, ਮਨ ਅੰਦਰ ਵਿਚਾਰਾਂ ਦਾ ਕੁਝ ਅਜੇਹਾ ਪ੍ਰਵਾਹ ਚੱਲ ਪਿਆ, ਕਿ ਪਤਾ ਨਹੀਂ ਕਦੋਂ ਗੁਰਦੇਵ ਪਿਤਾ ਆਪਣੀ ਕ੍ਰਿਪਾ ਕਰਕੇ, ਰਹਿੰਦੀਆਂ ਹੋਈਆਂ ਚਾਰ ਪੁਸਤਕਾਂ ਦੀ ਛਪਵਾਈ ਦਾ ਕੰਮ ਨੇਪਰੇ ਚਾੜ੍ਹਨਗੇ। ਕਿਉਂਕਿ ਕਰਮਵਾਰ (15 + 30 + 35) ਤਕਰੀਬਨ 80,000 ਰੁਪਿਆ ਖ਼ਰਚ ਹੋ ਚੁੱਕਾ ਸੀ ਅਤੇ ਦਾਸ ਇਨ੍ਹਾਂ ਪੁਸਤਕਾਂ ਦੀ ਛਪਵਾਈ ਦਾ ਭਾਰ ਆਪਣੇ ਪੁੱਤਰਾਂ ਤੇ ਵੀ ਨਹੀਂ ਪਾਉਣਾ ਚਾਹੁੰਦਾ ਸੀ।

ਇਨ੍ਹਾਂ ਹੀ ਸੋਚਾਂ ਵਿਚ ਦਾਸ ਪਰਵਿਰਤ ਸੀ, ਕਿ ਪਤਾ ਨਹੀਂ ਆਪਣੇ ਜੀਉਂਦੇ-ਜੀਅ ਇਹ ਕੰਮ ਸੰਪੂਰਨ ਹੋਵੇਗਾ ਵੀ ਯਾ ਨਹੀਂ। ਇਤਨੇ ਨੂੰ ਬਾਕੀ ਦਾ ਰਹਿੰਦਾ ਨਿਤਨੇਮ ਸੰਪੂਰਨ ਹੋਇਆ। ਜਦੋਂ ਨਿਤਨੇਮ ਦੀ ਅਤੇ ਨਾਮ-ਸਿਮਰਨ ਦੀ ਅਰਦਾਸ ਕੀਤੀ ਗਈ, ਸੁਭਾਵਕ ਹੀ ਮਨ ਅੰਦਰ ਵਿਚਾਰ ਆ ਗਿਆ, ਕਿ ਕਿਉਂ ਨਾ ਗੁਰਦੇਵ ਪਿਤਾ ਅੱਗੇ ਅਰਦਾਸ ਕੀਤੀ ਜਾਵੇ।

**ਜੀਅ ਕੀ ਬਿਰਥਾ ਹੋਇ, ਸੋ ਗੁਰ ਪਹਿ ਅਰਦਾਸਿ ਕਰਿ ॥ ਅੰਗ ੫੨੯**
**ਗੁਹਜ ਗਲ ਜੀਅ ਕੀ, ਕੀਚੈ ਸਤਿਗੁਰ ਪਾਸਿ ॥ ਅੰਗ ੮੫੦**
**ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ ॥ ਅੰਗ ੯੬੭**

ਇਵੇਂ, ਨਿਤਨੇਮ ਦੀ ਅਰਦਾਸ ਨਾਲ, ਪੁਸਤਕਾਂ ਦੀ ਛਪਵਾਈ ਬਾਰੇ ਵੀ ਅਰਦਾਸ ਆਪਣੇ-ਆਪ ਸੁਭਾਵਕ ਹੀ ਹੋ ਗਈ। ਅਰਦਾਸ ਦੀ ਸਮਾਪਤੀ ਤੋਂ ਬਾਹਦ, ਦਾਸ ਨੂੰ ਅਜੇਹੀ ਪ੍ਰੇਰਨਾ ਗੁਰਦੇਵ ਪਿਤਾ ਨੇ ਬਖਸ਼ਸ਼ ਕੀਤੀ, ਕਿ ਦਾਸ ਨਾਸ਼ਤਾ ਅਤੇ ਬਾਕੀ ਕੰਮ ਛੱਡਕੇ, ਇਨਾਂ 4 ਪੁਸਤਕਾਂ ਦੇ ਖਰੜੇ ਲਿਆ ਕੇ, ਉਨਾਂ ਨੂੰ ਅਲੱਗ-ਅਲੱਗ

ਫਾਈਲਾਂ ਵਿਚ ਤਰਤੀਬ ਦੇ ਕੇ ਤਿਆਰ ਕਰ ਲਵੇ। ਇਨ੍ਹਾਂ ਹੀ ਦਿਨਾਂ ਵਿਚ, ਗੁਰਦੇਵ ਪਿਤਾ ਜੀ ਦੇ ਪ੍ਰੇਰਨਾ ਅਤੇ ਮਿਹਰ ਦਾ ਸਦਕਾ, ਪੰਜਾਬ ਜਾਣ ਦਾ ਪ੍ਰੋਗਰਾਮ ਬਣ ਗਿਆ। ਜਲੰਧਰ ਪਹੁੰਚ ਕੇ, ਕੁਝ ਦਿਨਾਂ ਬਾਅਦ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦਾ ਪ੍ਰੋਗਰਾਮ ਬਣ ਗਿਆ। ਅੰਮ੍ਰਿਤਸਰ ਪਹੁੰਚ ਕੇ, ਦਰਸ਼ਨ ਕੀਤੇ ਗਏ। ਉਪਰੰਤ, ਦਾਸ ਇਨ੍ਹਾਂ 4 ਪੁਸਤਕਾਂ ਦੇ ਖਰੜੇ ਵਾਲੀਆਂ ਫਾਈਲਾਂ ਲੈ ਕੇ, ਗੁਰਮੁਖ ਪਿਆਰੇ ਭਾਈ ਚਤਰ ਸਿੰਘ, ਜੀਵਨ ਸਿੰਘ ਜੀ ਪਾਸ ਪਹੁੰਚਾ। ਪਿਛਲੀਆਂ ਛੱਪ ਚੁੱਕੀਆਂ ਪੁਸਤਕਾਂ ਦੀ ਸਥਿਤੀ ਬਾਰੇ ਦਾਨ-ਪ੍ਰਦਾਨ ਕਰਨ ਤੋਂ ਬਾਹਦ, ਇਨ੍ਹਾਂ ਰਹਿੰਦੀਆਂ 4 ਪੁਸਤਕਾਂ ਦੀ ਛਪਵਾਈ ਦੀ ਜੁੰਮੇਵਾਰੀ ਬਾਰੇ ਭਾਈ ਸਾਹਿਬ ਜੀ ਨੂੰ ਅਪੀਲ-ਮਈ ਬੇਨਤੀ ਕੀਤੀ ਗਈ, ਜਿਸਨੂੰ ਉਨ੍ਹਾਂ ਨੇ ਪ੍ਰਵਾਨਗੀ ਦਾ ਸੰਕੇਤ ਦਿੰਦੇ ਹੋਏ, ਇਹ ਖਰੜੇ ਆਪਣੇ ਅਜ਼ੀਜ਼ ਛੋਟੇ ਵੀਰ ਜੀ ਨੂੰ ਵਿਖਾਲਣ ਦਾ ਇਸ਼ਾਰਾ ਕੀਤਾ। ਵੀਰ ਜੀ ਨੇ ਇਤਨੇ ਰੁਝਾਨ ਵਿਚੋਂ ਸਮਾਂ ਕੱਢਕੇ, ਇਨ੍ਹਾਂ ਖਰੜਿਆਂ ਨੂੰ ਧਿਆਨ ਪੂਰਵਕ ਵਾਚਿਆ ਅਤੇ ਕਈ ਵੱਡਮੁੱਲੇ ਸੁਝਾਵ ਦੇ ਕੇ, ਇਹ ਖਰੜੇ ਦੀਆਂ ਫਾਈਲਾਂ ਅੰਤ ਵਿਚ ਭਾਈ ਸਾਹਿਬ ਜੀ ਪਾਸ ਪਹੁੰਚਾ ਦਿੱਤੀਆਂ।

ਦਾਸ ਨੂੰ, ਉਸ ਸਮੇਂ ਅਤੀ ਪ੍ਰਸੰਨਤਾ ਹੋਈ, ਜਦੋਂ ਭਾਈ ਸਾਹਿਬ ਜੀ ਨੇ ਇਨ੍ਹਾਂ ਪੁਸਤਕਾਂ ਨੂੰ ਪ੍ਰਕਾਸ਼ਕ ਕਰਨ ਦੀ ਜਿੰਮੇਵਾਰੀ ਆਪਣੇ ਸਿਰ ਤੇ ਲੈਂਦਿਆਂ ਪ੍ਰਵਾਨਗੀ ਦਿੱਤੀ, ਇਵੇਂ ਗੁਰਦੇਵ ਪਿਤਾ ਨੇ, ਦਾਸ ਦੀ ਗੁਹਝ ਅਰਦਾਸ ਸੁਣ ਲਈ।

**ਅਰਦਾਸਿ ਸੁਣੀ ਦਾਤਾਰ, ਪ੍ਰਭਿ ਹੋਏ ਕਿਰਪਾਲ ॥ ਅੰਗ ੮੨੮**

ਦਾਸ ਨੇ, ਮਨ ਹੀ ਮਨ ਵਿਚ, ਗੁਰਦੇਵ ਪਿਤਾ ਦਾ ਹਾਰਦਿਕ ਧੰਨਵਾਦ ਕੀਤਾ, ਜਿੰਨਾਂ ਦੀ ਅਪਾਰ ਪ੍ਰੇਰਨਾ ਦਾ ਸਦਕਾ, ਦਾਸ ਦਾ ਮੇਲ ਭਾਈ ਸਾਹਿਬ ਜੀ ਨਾਲ ਕਰਾਇਆ। ਅੰਤ ਵਿਚ ਦਾਸ ਇਸ ਮਹਾਨ ਸੇਵਾ ਦੀ ਜੁੰਮੇਵਾਰੀ ਲਈ ਭਾ. ਚਤੁਰ ਸਿੰਘ ਜੀਵਨ ਸਿੰਘ ਜੀ ਦਾ ਅਤੀ ਧੰਨਵਾਦੀ ਹੈ॥ ਇਵੇਂ, ਇਨਾਂ ਪੁਸਤਕਾਂ ਦੀ ਛਪਵਾਈ ਦਾ ਕੰਮ, ਗੁਰਦੇਵ ਪਿਤਾ ਦੀ ਬਖਸ਼ਸ਼ ਅਤੇ ਭਾਈ ਸਾਹਿਬ ਦੇ ਸਹਿਯੋਗ ਨਾਲ ਨੇਪਰੇ ਚੜ੍ਹਿਆ। ਅੰਤ ਵਿਚ ਦਾਸ, ਸ. ਮਨਮੋਹਨ ਸਿੰਘ ਜੀ ਸੀਨੀਅਰ ਮੈਨੇਜਰ ਬੈਂਕ ਆਫ਼ ਬਾਰੋੜਾ, ਜੀ ਦਾ ਅਤੀ ਧੰਨਵਾਦੀ ਹੈ, ਜਿੰਨਾ ਨੇ ਆਪਣੇ ਰੁਝੇਵੇਂ ਵਿਚੋਂ ਕੀਮਤੀ ਸਮਾਂ ਕੱਢ ਕੇ, ਇਸ ਪੁਸਤਕ ਦਾ ਖਰੜਾ (Proofreading) ਵਾਚਣ ਅਤੇ ਮੁੱਖ-ਬੰਦ ਲਿਖਕੇ ਨਿਵਾਜਿਆ ਹੈ।

# ਮੁੱਖ-ਬੰਦ

ਧਰਮ ਦਾ ਅੰਤ੍ਰੀਵੀ ਮੰਤਵ, ਇਸ ਦਾ ਅਸਲ ਨਿਸ਼ਾਨਾ, ਪਰਮ-ਸੱਚ ਨਾਲ ਇਕਮਿਕ ਹੋਣਾ ਹੈ।

ਗੁਰਬਾਣੀ, ਮਨੁੱਖੀ ਆਤਮਾ ਵਿਚ ਪਰਮ-ਸੱਚ ਪ੍ਰਤੀ ਸ਼ਰਧਾ ਤੇ ਵਿਸਵਾਸ਼ ਪੈਦਾ ਕਰਕੇ ਉਸ ਨਾਲ ਪ੍ਰੀਤ ਦਾ ਵਲਵਲਾ, ਪ੍ਰੇਮ ਦੀ ਭਾਵਨਾ, ਵਿਗਾਸ ਤੇ ਉਮੰਗ ਪੈਦਾ ਕਰਦੀ ਹੈ। ਆਤਮ-ਰਸ ਪੈਦਾ ਕਰਦੀ ਹੈ। ਇਸ ਤਰ੍ਹਾਂ ਇਹ ਆਤਮਾਂ ਦੀ ਖੁਰਾਕ ਹੈ।

**"ਗੁਰ ਅੰਮ੍ਰਿਤ ਭਿੰਨੀ ਦੇਹੁਰੀ, ਅੰਮ੍ਰਿਤ ਬੁਰਕੇ ਰਾਮ ਰਾਜੇ"**

**"ਜਿਨ੍ਹਾਂ ਗੁਰਬਾਣੀ ਮਨਿ ਭਾਈਆ, ਅੰਮ੍ਰਿਤਿ ਛਕਿ ਛਕੇ"**

**("ਆਸਾ ਦੀ ਵਾਰ" ਛੰਤੁ 9)**

ਗੁਰਬਾਣੀ ਨੂੰ ਵਿਚਾਰਨ ਲਈ, ਸੇਧ ਦੀ ਲੋੜ ਹੈ। ਦੇਖਣ ਵਿਚ ਆਇਆ ਹੈ, ਸਾਰੀ ਜ਼ਿੰਦਗੀ ਨਿਕਲ ਜਾਂਦੀ ਹੈ ਪਰ ਜਪੁਜੀ ਦੇ ਭੇਤ ਵੀ ਪੱਲੇ ਨਹੀਂ ਪੈਂਦੇ।

ਅਜੋਕੇ ਸਮੇਂ ਵਿੱਚ, ਆਪਣੇ ਕੰਮਾਂ ਕਾਰਾਂ 'ਚੋਂ ਵੇਹਲ ਕੱਢ ਕੇ ਖੋਜ ਕਰਨੀ, ਕਿਸੇ ਵਿਰਲੇ ਦੇ ਜਿੰਮੇ ਆਉਂਦੀ ਹੈ। ਇਹ ਪੁਸਤਕ "ਊਚੀ ਬਾਣੀ ਊਚਾ ਹੋਇ" ਭਾਈ ਮੋਹਨ ਸਿੰਘ ਹੋਰਾਂ ਦੀ ਚੌਥੀ ਪੁਸਤਕ ਹੈ। ਇਸ ਤੋਂ ਪਹਿਲਾਂ ਵੀ, ਤਿੰਨ ਪੁਸਤਕਾਂ ਸੰਗਤਾਂ ਨੂੰ ਅਰਪਨ ਕਰ ਚੁੱਕੇ ਹਨ।

ਇਨ੍ਹੰ ਪੁਸਤਕਾਂ ਵਿਚ, ਭਾਈ ਸਾਹਿਬ ਨੇ ਬਹੁਤ ਹੀ ਖੋਜ ਕਰਕੇ, ਚਾਰ ਵਿਸ਼ੇ ਚੁਣੇ ਹਨ ਤੇ ਗੁਰਬਾਣੀ ਰਾਹੀਂ ਹੀ ਉਹਨਾਂ ਦੇ ਭੇਦ ਖੋਹਲੇ ਹਨ। ਇਨ੍ਹਾਂ ਦੀ ਤਰਤੀਬ ਬਹੁਤ ਅੱਛੀ ਹੈ। ਪੜ੍ਹਨ ਵਾਲੇ ਨੂੰ ਜਲਦੀ ਹੀ ਸਮਝ ਪੈ ਜਾਏਗੀ। ਇਹ ਕਿਤਾਬ ਇਕ 'ਰੈਫਰੈਂਸ' ਕਿਤਾਬ ਵਜੋਂ ਵੀ ਕੰਮ ਆਏਗੀ।

ਮੈਨੂੰ ਬਹੁਤ ਖ਼ੁਸ਼ੀ ਹੈ, ਕਿ ਸੱਚੇ ਪਾਤਸ਼ਾਹ ਨੇ ਆਪ ਕ੍ਰਿਪਾ ਕਰਕੇ, ਇਹਨਾਂ ਪਾਸੋਂ ਇਹ ਸੇਵਾ ਲਈ ਹੈ। ਸੱਚੇ ਪਾਤਸ਼ਾਹ, ਇਨ੍ਹਾਂ ਨੂੰ ਸਿਹਤਯਾਬੀ ਬਖਸ਼ੇ, ਤਾਂਕਿ ਪੰਥ ਦੀ ਹੋਰ ਸੇਵਾ ਕਰ ਸਕਣ।

**ਦਾਸਰਾ**
ਮਨਮੋਹਨ ਸਿੰਘ
(Sr. Manager)
Bank of Baroda
Guru Nanak Dev Ji Marg, Surat (Gujrat)

# ਸ਼ਖਸੀ ਸਮੱਸਿਆਵਾਂ ਦਾ ਗੁਰਮਤਿ ਸਮਾਧਾਨ

# Solution of Human Problems Through

# The Divine light of Holy Gurbani

## ਪਾਵਨ ਬਾਣੀ ਤੇ ਆਧਾਰਿਤ ਗੁਰਮਤਿ ਲੇਖ

## Articles Based on Holy Gurbani

ਗੁਰਬਾਣੀ ਰਾਹੀਂ ਦਰਸਾਈ, ਨਿਰੋਲ ਗੁਰਮਤਿ

ਵੀਚਾਰਧਾਰਾ ਨੂੰ

ਕੇਵਲ ਗੁਰਬਾਣੀ ਰਾਹੀਂ ਹੀ ਸਮਝ ਸਕਣ ਦਾ,

ਨਿਮਾਣਾ ਉਪਰਾਲਾ/ਸੰਕਲਪ

**A Commitment**

To understand the concept of Gurbani only

Through Gurbani

# ਨਿਰੋਲ ਗੁਰਬਾਣੀ ਤੇ ਆਧਾਰਿਤ, ਗੁਰਮਤਿ ਲੇਖ

## ਤਤਕਰਾ (INDEX)

# ਤਤਕਰਾ (INDEX)

# ਤਤਕਰਾ (INDEX)

# ਤਤਕਰਾ (INDEX)

# ਸਤਸੰਗਤਿ ਮਿਲੇ, ਸੁ ਤਰਿਆ

## ਗੁਰੂ ਅਰਜਨ ਦੇਵ ਜੀ

**ਸਬੰਧਤ ਪ੍ਰਸ਼ਨਾਵਲੀ :—**

1. "**ਸਾਧਸੰਗਤਿ**", "**ਸਤਿਸੰਗਤ**" ਦੀ ਪਰਿਭਾਸ਼ਾ (Definition) ਕੀ ਹੈ?
2. "**ਸਾਧਸੰਗਤਿ**" ਬਿਨੁ, ਜੀਵਨ ਸੱਖਣਾ, ਬੇਰਸ ਅਤੇ ਅਧੂਰਾ ਕਿਉਂ ਜਾਣਿਆ ਗਿਆ ਹੈ ?
3. ਚੰਗੇ ਮੰਦੇ ਭਾਗਾਂ ਅਤੇ ਪੂਰਬਲੇ ਕਰਮਾਂ ਦਾ, "**ਸਾਧਸੰਗਤਿ**" ਪ੍ਰਤੀ ਕੀ ਰਿਸ਼ਤਾ-ਨਾਤਾ ਅਥਵਾ ਸਬੰਧ ਹੈ ?
4. "**ਸਾਧਸੰਗਤਿ**" ਨੂੰ, ਇਤਨਾ ਮਹਾਨ ਉੱਚਾ ਦਰਜਾ, ਮਾਣ-ਵਡਿਆਈ ਅਤੇ ਸੋਭਾ ਕਿਉਂ ਪ੍ਰਦਾਨ ਕੀਤੀ ਗਈ ਹੈ ?
5. ਗੁਰਸਿੱਖੀ, ਗੁਰਸਿੱਖ, ਗੁਰਦੁਆਰਾ ਅਤੇ ਸਾਧਸੰਗਤਿ ਦਾ ਆਪਸੀ ਪ੍ਰਸਪਰ ਸਬੰਧ ਅਤੇ ਅਧਿਆਤਮਕ-ਮੇਲ ਕੀ ਹੈ ?
6. "**ਉੱਤਮ-ਸੰਗਤ**" ਦੀ, ਕੀ ਨਿਸ਼ਾਨੀ ਹੈ ਅਤੇ ਕਿਉਂ ਲਾਹੇਵੰਦ ਹੈ
7. "**ਭੈੜੀ-ਸੰਗਤ**", ਕਿਉਂ ਬਿਵਰਜਤ ਕੀਤੀ ਗਈ ਹੈ ?
8. "**ਸਾਧਸੰਗਤਿ**" ਕਰਨ ਦੇ ਕੀ-ਕੀ ਲਾਭ ਹਨ ?
9. "**ਸਾਧਸੰਗਤਿ**" ਵਿਚ ਬੈਠ ਕੇ, ਨਾਮ ਜਪਣ ਦੀ ਕੀ ਮਹੱਤਤਾ ਹੈ ?
10. ਅਕਾਲਪੁਰਖ ਦੀ ਕ੍ਰਿਪਾ, ਮੇਹਰ, ਬਖਸ਼ਸ਼ ਦਾ ਗੁਰਸਿੱਖ ਅਤੇ **ਸਾਧਸੰਗਤਿ** ਤੇ ਕੀ ਪ੍ਰਭਾਵ ਪੈਂਦਾ ਹੈ ?
11. ਕੀ "**ਸਾਧਸੰਗਤਿ**" ਬਿਨਾਂ, ਮੁਕਤੀ ਅਤੇ ਅਕਾਲਪੁਰਖ ਦੀ ਪ੍ਰਾਪਤੀ ਸੰਭਵ ਹੈ?
12. "**ਸਾਧਸੰਗਤਿ**" ਕਰਨ ਪ੍ਰਤੀ, ਗੁਰ-ਉਪਦੇਸ਼ ਕੀ-ਕੀ ਹਨ ?
13. "**ਸਾਧਸੰਗਤ**", ਕਿਉਂ ਕੀਤੀ ਜਾਂਦੀ ਹੈ ?
14. ਅਕਾਲਪੁਰਖ ਅਤੇ ਗੁਰੂ ਅੱਗੇ, ਗੁਰਸਿੱਖ, ਕਿਹੋ ਜਹੀ ਸੰਗਤ ਵਾਸਤੇ ਅਰਦਾਸ, ਬੇਨਤੀ, ਜੋਦੜੀ, ਜਾਚਨਾ ਕਰਦਾ ਹੈ ?

**ਪ੍ਰਸ਼ਨ 1. "ਸਾਧਸੰਗਤਿ", "ਸਤਿਸੰਗਤ" ਦੀ ਪਰਿਭਾਸ਼ਾ (Definition) ਕੀ ਹੈ ?**

**ਉੱਤਰ**—ਸਾਧਸੰਗਤਿ, (1) ਉਹ ਮਹਾਨ ਪਾਵਨ-ਪਵਿੱਤ੍ਰ ਅਸਥਾਨ ਹੈ, ਜਿੱਥੇ ਬੈਠ ਕੇ, ਅਕਾਲਪੁਰਖ ਦਾ ਨਾਮ ਜਪਿਆ ਜਾਂਦਾ ਹੈ, ਕੀਰਤਨ ਰਾਹੀਂ, ਗੁਣੀ ਦੇ ਗੁਣ ਗਾਏ ਜਾਂਦੇ ਹਨ, ਕਥਾ ਰਾਹੀਂ ਗੁਣਾਂ ਦੀ ਵੀਚਾਰ ਕੀਤੀ ਜਾਂਦੀ ਹੈ। ਗੁਰ-ਇਤਿਹਾਸ ਰਾਹੀਂ ਹਰੀਜਸ, ਕੀਰਤੀ, ਸਿਫਤਿ-ਸਾਲਾਹ ਅਤੇ ਅਕਾਲ-ਉਸਤਤਿ ਕੀਤੀ ਜਾਂਦੀ ਹੈ।

(2) ਇਸ ਅਸਥਾਨ ਤੇ ਅਕਾਲਪੁਰਖ ਦੇ ਗੁਣਾਂ ਦਾ, ਦੇਣ-ਲੈਣ ਰੂਪੀ ਵਪਾਰ ਕੀਤਾ ਜਾਂਦਾ ਹੈ। ਅਜੇਹੀ ਟਕਸਾਲ ਹੈ, ਜਿੱਥੇ ਅਕਾਲਪੁਰਖ ਦੇ ਗੁਣ, ਸਿੱਖੇ ਅਤੇ ਸਿਖਾਏ ਜਾਂਦੇ ਹਨ।

(3) ਅਕਾਲਪੁਰਖ ਪ੍ਰਤੀ ਸ਼ਰਧਾ, ਵਿਸਵਾਸ਼, ਪਿਆਰ ਪੈਦਾ ਹੀ ਨਹੀਂ, ਸਗੋਂ ਅੱਗੇ ਨਾਲੋਂ ਇਸ ਵਿੱਚ ਹੋਰ ਵਾਧਾ ਵੀ ਹੋਂਵਦਾ ਹੈ।

(4) ਖੋਟੀ-ਮਤਿ ਦੂਰ ਹੁੰਦੀ ਹੈ, ਉਤਮ-ਮਤਿ ਗ੍ਰਹਿਣ ਕੀਤੀ ਜਾਂਦੀ ਹੈ।

(5) ਪਾਪਾਂ/ਵਿਸ਼ੇ-ਵਿਕਾਰਾਂ ਰੂਪੀ ਮੈਲ ਧੋਤੀ ਜਾਂਦੀ ਹੈ, ਮਨ ਇਕਾਗ੍ਰਤਾ ਗ੍ਰਹਿਣ ਕਰਦਾ ਹੈ ਅਤੇ ਨਿਰਮਲ ਹੋ ਜਾਂਦਾ ਹੈ।

(6) ਸਾਧਸੰਗਤਿ ਕਰਨ ਦਾ ਸਦਕਾ, ਮਨ, ਮਾਇਆ ਦੀ ਅਵੇਸਲੀ ਨੀਂਦ ਵਿੱਚੋਂ ਜਾਗ ਕੇ, ਆਪਣੇ ਮੁੱਖ-ਮੰਤਵ ਪ੍ਰਤੀ ਸੁਚੇਤ ਹੋ ਜਾਂਦਾ ਹੈ। ਮਾਇਆ ਤੋਂ ਨਿਰਲੇਪਤਾ ਪ੍ਰਾਪਤ ਹੁੰਦੀ ਹੈ।

(7) ਹਉਮੈ ਦੂਰ ਹੋ ਜਾਂਦੀ ਹੈ ਨਿੰਮ੍ਰਿਤਾ-ਗਰੀਬੀ ਭਾਵ ਪੈਦਾ ਹੋ ਜਾਂਦਾ ਹੈ।

**1. ਜਿੱਥੇ**—ਕੇਵਲ ਅਕਾਲਪੁਰਖ ਦਾ ਨਾਮ ਜਪਿਆ ਜਾਂਦਾ ਹੈ।

**ਸਤਸੰਗਤਿ, ਕੈਸੀ ਜਾਣੀਐ ॥ ਜਿਥੈ, ਏਕੋ ਨਾਮ ਵਖਾਣੀਐ ॥**

ਸਿਰੀ ਰਾਗੁ ਮ: ੧, ਅੰਗ ੭੨

**ਤਿਤੁ ਜਾਇ ਬਹਹੁ ਸਤਸੰਗਤੀਂ, ਜਿਥੈ ਹਰਿ ਕਾ ਹਰਿਨਾਮੁ ਬਿਲੋਈਐ ॥**

ਪਉੜੀ (ਵਡਹੰਸੁ ਕੀ ਵਾਰ ਮ: ੪), ਅੰਗ ੫੮੭

**ਊਹਾਂ ਜਪੀਐ, ਕੇਵਲ ਨਾਮ ॥** ਬਸੰਤੁ ਮ: ੫, ਅੰਗ ੧੧੮੨

**ਊਹਾਂ ਸਿਮਰਹਿ, ਕੇਵਲ ਨਾਮੁ ॥** ਰਾਮਕਲੀ ਮ: ੫, ਅੰਗ ੮੯੮

2. ਜਿੱਥੇ—ਅਕਾਲਪੁਰਖ ਦੇ ਗੁਣ, ਗਾਏ ਜਾਂਦੇ ਹਨ।

**ਹਰਿ ਗੁਣ ਗਾਵੈ, ਬੈਸਿ ਸੁ ਥਾਏ ॥** ਗਉੜੀ ਗੁਆਰੇਰੀ ਮ: ੩, ਅੰਗ ੧੫੮

**ਸੰਤ ਮੰਡਲੁ, ਤਹਾਂ ਕਾ ਨਾਉ ॥**

**ਪਾਰਬ੍ਰਹਮ, ਕੇਵਲ ਗੁਣ ਗਾਉ ॥** ਭੈਰਉ ਮ: ੫, ਅੰਗ ੧੧੪੬

3. ਜਿੱਥੇ—ਅਕਾਲਪੁਰਖ ਦੇ ਗੁਣਾਂ ਦੀ ਕਥਾ, ਗੁਰਮਤਿ ਵੀਚਾਰ ਕੀਤੀ ਜਾਂਦੀ ਹੈ। ਹਰਿ ਜਸ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

**ਹਰਿ ਗੁਣ ਪੜੀਐ, ਹਰਿ ਗੁਣ ਗੁਣੀਐ ॥**

**ਹਰਿ ਹਰਿ ਨਾਮ, ਕਥਾ, ਨਿਤ ਸੁਣੀਐ ॥** ਮਾਝ ਮ: ੪, ਅੰਗ ੯੫

**ਹਰਿ ਹਰਿ ਕਥਾ, ਸਾਧਸੰਗਤਿ ਸੁਨਾਹਿ ॥** ਗਉੜੀ ਮ: ੫, ਅੰਗ ੧੯੫

**ਮਿਲਿ ਸਾਧਸੰਗਿ, ਜਸੁ ਗਾਹਿ ॥** ਬਿਲਾਵਲੁ ਮ: ੫, ਅੰਗ ੮੩੮

4. ਜਿੱਥੇ—ਅਕਾਲਪੁਰਖ ਦੀ ਕੀਰਤਿ, ਉਸਤਤਿ, ਹਰਿ-ਜਸ, ਸਿਫ਼ਤ-ਸਾਲਾਹ ਕੀਤੀ ਜਾਂਦੀ ਹੈ।

**ਸਤਸੰਗਤਿ ਮਹਿ, ਹਰਿ ਉਸਤਤਿ ਹੈ...** ਮ: ੪, ਅੰਗ ੩੨੨

**ਸਤਸੰਗਤਿ, ਸਾਈ ਹਰਿ ਤੇਰੀ, ਜਿਤੁ ਹਰਿ ਕੀਰਤਿ, ਹਰਿ ਸੁਨਣੈ ॥**

ਭੈਰਉ ਮ: ੪, ਅੰਗ ੧੧੩੫

**ਹਰਿ ਕੀਰਤਿ, ਸਾਧਸੰਗਤਿ ਹੈ, ਸਿਰਿ ਕਰਮਨ, ਕੈ ਕਰਮਾ ॥**

ਸੋਰਠਿ ਮ: ੫, ਅੰਗ ੬੪੨

5. ਜਿੱਥੇ—ਅਕਾਲਪੁਰਖ ਦੇ ਗੁਣਾਂ ਦਾ ਵਣਜ-ਵਾਪਾਰ ਕੀਤਾ ਜਾਂਦਾ ਹੈ। ਵਣਜਾਰੇ ਸਿੱਖ, ਸਾਧਸੰਗਤਿ ਵਿੱਚ ਵਿਚਰਕੇ, ਗੁਣਾਂ ਦੇ ਲੈਣ-ਦੇਣ ਦੀ ਸਾਂਝ ਪੈਦਾ ਕਰਦੇ ਹਨ।

**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਂਝ ਕਰੀਜੈ ॥**

**ਗੁਣਾਂ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**

ਸੂਹੀ ਛੰਤੁ ਮ: ੧, ਅੰਗ ੭੬੫-੬੬

**ਸਾਧਸੰਗਤਿ ਹੈ ਗੁਰ ਸਭਾ, ਰਤਨ ਪਦਾਰਥ ਵਣਜੁ ਸਹਤਾ ॥**

ਵਾਰ ੨੪, ਪਉ: ੧੯

6. ਜਿੱਥੇ—ਅਕਾਲਪੁਰਖ ਦੇ ਗੁਣ ਸਿੱਖੇ ਅਤੇ ਸਿਖਾਏ ਜਾਂਦੇ ਹਨ। ਸਾਧਸੰਗਤਿ, ਸਤਿਗੁਰਾਂ ਦੀ ਬਣਾਈ ਹੋਈ ਉਹ ਟਕਸਾਲ ਹੈ, ਜਿੱਥੋਂ ਗੁਣ ਗ੍ਰਹਿਣ ਕਰਕੇ ਗੁਰਸਿੱਖ ਰੂਪੀ ਸਿੱਕੇ ਬਾਹਰ ਨਿਕਲਦੇ ਹਨ। ਇਹ ਉਹ ਪਾਠਸ਼ਾਲਾ ਹੈ, ਜਿਸ ਦਾ ਪਾਂਧਾ (Teacher) ਸਤਿਗੁਰ ਆਪ ਹੈ।

**ਸਤਸੰਗਤਿ, ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥**

**ਪਉੜੀ (ਕਾਨੜੇ ਕੀ ਵਾਰ ਮ: ੪) ਅੰਗ ੧੩੧੬**

**ਸਾਧੂਸੰਗਿ ਸਿਖਾਇਓ ਨਾਮੁ॥** **ਆਸਾ ਮ: ੫, ਅੰਗ ੩੯੩**

**ਗੁਰਸਿਖੀ ਦਾ ਸਿਖਣਾ, ਸਬਦਿ ਸੁਰਤਿ ਸਤਿਸੰਗਤਿ ਸਿਖੈ॥**

**ਸਾਧਸੰਗਤਿ ਗੁਰਸਬਦੁ ਸੁਣਿ, ਨਾਮੁ ਦਾਨੁ ਇਸਨਾਨੁ ਸਰਿਖੈ॥**

**ਵਾਰ ੨੮, ਪਉ. ੫**

**ਗੁਰਸਿਖੀ ਮਿਲਿ ਸਾਧਸੰਗਿ, ਸਬਦ ਸੁਰਤਿ ਜਗੁ ਦੁਤਰੁ ਤਰਣਾ॥**

**ਵਾਰ ੨੮, ਪਉ. ੧੦**

7. ਜਿੱਥੇ—ਅਕਾਲਪੁਰਖ ਪ੍ਰਤੀ ਪਿਆਰ, ਸ਼ਰਧਾ-ਭਾਵਨਾ ਅਥਵਾ ਲਗਨ-ਪ੍ਰੀਤ ਪੈਦਾ ਹੋਵੇ ਅਤੇ ਸੱਚ (ਅਕਾਲਪੁਰਖ) ਨਾਲ ਮੇਲ ਹੋ ਸਕੇ। ਗੁਰੂ ਦੇ ਸ਼ਬਦ ਨਾਲ ਪ੍ਰੀਤ ਬਣ ਸਕੇ।

**ਮਿਲਿ ਸਤਸੰਗਤਿ, ਸਬਦੁ ਮਨੁ ਮੋਹੈ॥** **ਗੂਜਰੀ ਮ: ੪, ਅੰਗ ੪੯੨**

**ਸਚੀ ਸੰਗਤਿ, ਸਚਿ ਮਿਲੈ, ਸਚੈ ਨਾਇ ਪਿਆਰੁ॥**

**ਸਲੋਕੁ ਮ; ੩, (ਵਾਰ ਵਡਹੰਸੁ ਮ: ੪) ਅੰਗ ੫੮੬**

ਸੱਚ ਰੂਪੀ ਅਕਾਲਪੁਰਖ ਦੀ ਸੰਗਤ ਕਰਨ ਦਾ ਸਦਕਾ, ਬੁੱਧੀ ਨਿਰਮਲ ਹੋ ਜਾਂਦੀ ਹੈ।

**ਸਤਸੰਗਤ ਮਿਲਿ, ਬਿਬੇਕ ਬੁਧਿ ਹੋਈ॥**

**ਪਾਰਸੁ ਪਰਸਿ, ਲੋਹਾ ਕੰਚਨੁ ਹੋਈ॥** **ਆਸਾ ਕਬੀਰ ਜੀ, ਅੰਗ ੪੮੧**

8. ਪੰਥ ਦੀ ਮਹਾਨ ਹਸਤੀ, ਉੱਚ ਕੋਟੀ ਦੇ ਵਿਦਵਾਨ ਅਤੇ ਗੁਰਬਾਣੀ ਦੇ ਪ੍ਰਮੁੱਖ ਅਤੇ ਸਭ ਤੋਂ ਪਹਿਲੇ ਵਿਆਖਿਆਕਾਰ, ਭਾਈ ਗੁਰਦਾਸ ਜੀ ਦੇ ਨਜ਼ਰ-ਗੋਚਰੇ ਸਾਧਸੰਗਤਿ ਦੀ ਪਰਿਭਾਸ਼ਾ ਵੇਖਣ ਦਾ ਪ੍ਰਯਤਨ ਕਰੀਏ।

**ਇਕੁ ਸਿਖੁ, ਦੁਇ ਸਾਧਸੰਗੁ, ਪੰਜੀਂ ਪਰਮੇਸਰੁ॥** **ਵਾਰ ੧੩ ਪਉ. ੧੯**

9. ਜਿੱਥੇ-ਮਨ ਤੇ ਚੜ੍ਹੀ ਹੋਈ ਜਨਮਾਂ-ਜਨਮਾਂਤ੍ਰਾਂ ਦੀ ਪਾਪਾਂ, ਵਿਸ਼ੇ-ਵਿਕਾਰਾਂ ਰੂਪੀ ਮੈਲ, ਨਾਮ ਜਪਣ ਦਾ ਸਦਕਾ ਧੋਤੀ ਜਾਂਦੀ ਹੈ ਅਤੇ ਮਨ-ਗੰਗਾ ਦੀ ਤਰ੍ਹਾਂ ਨਿਰਮਲ ਅਥਵਾ ਪਵਿੱਤਰ ਹੋ ਜਾਂਦਾ ਹੈ। ਦੁੱਖ, ਮਿਟ ਜਾਂਦੇ ਹਨ।

**ਗੁਰ ਸੰਤ ਸਭਾ, ਦੁਖੁ ਮਿਟੈ ਰੋਗੁ ॥** ਬਸੰਤੁ ਮ: ੧, ਅੰਗ ੧੧੭੦

**ਸੁ ਥਾਉ ਸਚੁ, ਮਨੁ ਨਿਰਮਲੁ ਹੋਇ ॥** ਗਉੜੀ ਗੁਆਰੇਰੀ ਮ: ੩, ਅੰਗ ੧੫੮

**ਸਾਧਸੰਗਿ, ਮਲੁ ਸਗਲੀ ਖੋਤ ॥ ੭ (੨) ॥** ਗਉੜੀ ਸੁਖਮਨੀ ਮ: ੫, ਅੰਗ ੨੭੧

**ਸਾਧਸੰਗਿ, ਮਲੁ ਲਾਥੀ ॥** ਸੋਰਠਿ ਮ: ੫, ਅੰਗ ੬੨੫

**ਮਿਲਿ ਸੰਤ ਸਭਾ, ਮਨ ਮਾਂਜੀਐ ਭਾਈ...** ਸੋਰਠਿ ਮ: ੫, ਅੰਗ ੬੩੯

**ਕਿਲਵਿਖ ਕਾਟੇ, ਸਾਧਸੰਗਿ ॥** ਬਸੰਤੁ ਮ: ੫, ਅੰਗ ੧੧੮੨

**ਸਾਧਸੰਗਤਿ ਹੋਇ, ਨਿਰਮਲਾ...** ਸਿਰੀ ਰਾਗੁ ਮ: ੫, ਅੰਗ ੪੪

**ਮਨ ਕੀ ਕਟੀਐ ਮੈਲੁ, ਸਾਧਸੰਗਿ ਵੁਠਿਆਂ ॥**

ਪਉੜੀ (ਵਾਰ ਗੂਜਰੀ ਮ: ੫) ਅੰਗ ੫੨੦

**ਭਗਤ ਜਨਾ ਕੈ ਸੰਗਿ, ਪਾਪ ਗਵਾਵਣਾ ॥** ਪਉੜੀ (ਸੋਰਠਿ ਵਾਰ) ਅੰਗ ੬੫੨

10. ਕਲਿਜੁਗ ਅੰਦਰ, ਮੈਲ ਧੋਣ ਦਾ ਸਭ ਤੋਂ ਸਰਬੋਤਮ ਅਤੇ ਸੌਖਾ ਸਾਧਨ ਹੀ ਇਹੋ ਹੈ, ਕਿ ਸਾਧਸੰਗਤ ਵਿੱਚ ਬੈਠ ਕੇ, ਗੁਣ ਦਾਤੇ ਦੇ ਗੁਣ ਗਾਏ ਜਾਵਣ, ਜਿਸਦੇ ਫਲਸਰੂਪ ਮੈਲ ਧੋਤੀ ਜਾਂਦੀ ਹੈ।

**ਕੋਟਿ ਤੀਰਥ ਮਜਨ ਇਸਨਾਨਾ, ਇਸ ਕਲਿ ਮਹਿ ਮੈਲੁ ਭਰੀਜੈ ॥**

**ਸਾਧਸੰਗਤਿ, ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ ॥**

ਸੂਹੀ ਮ: ੫, ਅੰਗ ੭੪੮

11. ਸਾਧਸੰਗਤਿ ਵਿਚਿ ਬੈਠ ਕੇ ਨਾਮ ਜਪਣ ਦਾ ਸਦਕਾ, ਭਟਕਿਆ ਹੋਇਆ ਮਨ ਵਸਿ ਆ ਜਾਂਦਾ ਹੈ। ਵਾਪਸ ਇਕਾਗਰਤਾ ਪ੍ਰਾਪਤ ਕਰ ਲੈਂਦਾ ਹੈ।

**ਮਨੂਆ ਚਲੈ, ਚਲੈ ਬਹੁ ਬਹੁ ਬਿਧਿ, ਮਿਲਿ ਸਾਧੂ ਵਸਗਤਿ ਕਰਿਆ ॥**

ਰਾਗੁ ਕਾਨੜਾ ਮ: ੪, ਅੰਗ ੧੨੯੪

**ਸਾਧਸੰਗਿ, ਅਸਥਿਤਿ ਮਨੁ ਪਾਵੈ ॥ ੫ (੨) ॥**

ਗਉੜੀ ਸੁਖਮਨੀ ਮ:੫, ਅੰਗ ੨੭੧

**ਮਨੁ ਅਸਮਝੁ, ਸਾਧਸੰਗਿ ਪਤੀਆਨਾ ॥** ਰਾਮਕਲੀ ਮ: ੫, ਅੰਗ ੮੯੦

**ਕੋਟਿ ਕਰਮ ਕਰਿ, ਦੇਹਿ ਨ ਸੋਧਾ ॥**

**ਸਾਧਸੰਗਤਿ ਮਹਿ, ਮਨੁ ਪਰਬੋਧਾ ॥** ਕਾਨੜਾ ਮ: ੫, ਅੰਗ ੧੨੯੮

**ਬਿਸਰਿ ਗਈ, ਸਭ ਤਾਤਿ ਪਰਾਈ ॥**

**ਜਬ ਤੇ, ਸਾਧਸੰਗਤਿ ਮੋਹਿ ਪਾਈ ॥** ਕਾਨੜਾ ਮ: ੫, ਅੰਗ ੧੨੯੯

12. ਸਾਧਸੰਗਤਿ ਵਿਚ ਵਿਚਰਦਿਆਂ ਹੋਇਆਂ, ਦੂਸਰਿਆਂ ਵਲ ਵੇਖ ਕੇ ਮਨ ਅੰਦਰ ਉਤਸ਼ਾਹ, ਉੱਦਮ ਪੈਦਾ ਹੋ ਜਾਂਦਾ ਹੈ ਅਤੇ ਪ੍ਰੇਰਨਾ ਮਿਲਦੀ ਹੈ।

**ਸਾਧੂਸੰਗਿ, ਭਇਆ ਮਨਿ ਉਦਮ...** ਸੋਰਠਿ ਮ: ੫, ਅੰਗ ੬੧੯

13. ਮਾਇਆ ਦੀ ਅਵੇਸਲੀ ਨੀਂਦ ਵਿੱਚ ਮਦਮੱਸਤ ਸੁੱਤਾ ਹੋਇਆ ਮਨ, ਸਾਧਸੰਗਤਿ ਦੇ ਪਰਤਾਪ ਸਦਕਾ, ਜਾਗ ਪੈਂਦਾ ਹੈ। ਆਪਣੇ ਜੀਵਨ ਦੇ ਸ਼ਖਸੀ ਮੁੱਖ-ਮੰਤਵ ਪ੍ਰਤੀ ਸੁਚੇਤ/ਸਾਵਧਾਨ ਹੋ ਜਾਂਦਾ ਹੈ।

**ਸਾਧਸੰਗਿ, ਮਨ ਸੋਵਤ ਜਾਗੇ ॥** ਆਸਾ ਮ: ੫, ਅੰਗ ੩੮੬

**ਸਾਧਸੰਗਤਿ, ਪਰਸਾਦਿ ਸੰਤਨ ਕੈ,**

**ਸੋਇਓ ਮਨੁ ਜਾਗਿਓ ॥** ਗਉੜੀ ਮਾਝ ਮ: ੫, ਅੰਗ ੨੧੫

14. ਸਾਧਸੰਗਤਿ ਵਿੱਚ ਬੈਠ ਕੇ ਕੀਤੀ ਹੋਈ ਭਗਤੀ ਦੇ ਫਲਸਰੂਪ, ਮਾਇਆ ਦੇ ਪੰਚ-ਦੂਤ ਵਸਿ ਵਿਚ ਆ ਜਾਂਦੇ ਹਨ। ਹੁਣ ਮਨ ਉਨ੍ਹਾਂ ਦੇ ਪਿੱਛੇ ਨਹੀਂ ਲੱਗਦਾ ਸਗੋਂ ਪੰਚ, ਦੂਤ ਉਸਦੇ ਅੱਗੇ-ਅੱਗੇ ਭੱਜਦੇ ਹਨ।

**ਦਰਬਿ ਸਿਆਣਪ, ਨ ਓਇ ਰਹਤੇ ॥**

**ਸਾਧਸੰਗਿ, ਓਇ ਦੁਸਟ ਵਸਿ ਹੋਤੇ ॥** ਗਉੜੀ ਗੁਆਰੇਰੀ ਮ: ੫, ਅੰਗ ੧੮੨

**ਕਰਿ ਕਰਿ ਹਾਰਿਓ ਅਨਿਕ ਬਹੁ ਭਾਂਤੀ, ਛੋਡਹਿ ਕਤਹੂ ਨਾਹੀ ॥**

**ਏਕ ਬਾਤ ਸੁਨਿ ਤਾ ਕੀ ਓਟਾ, ਸਾਧਸੰਗਿ ਮਿਟ ਜਾਹੀ ॥**

ਗਉੜੀ ਮ: ੫, ਅੰਗ ੨੦੬

**ਕਾਮ ਕ੍ਰੋਧ ਬੁਰਿਆਈਆਂ, ਸੰਗਿ ਸਾਧੂ ਤੁਟੁ ॥** ਪਉੜੀ ੫, ਅੰਗ ੩੧੫

**ਸਾਧਸੰਗਿ ਉਧਾਰਿ ਇਹੁ ਮਨੁ, ਆਠ ਪਹਰ ਆਰਾਧਿ ॥**

**ਕ੍ਰਾਮੁ ਕ੍ਰੋਧੁ ਅਹੰਕਾਰੁ ਬਿਨਸੈ, ਮਿਟੈ ਸਗਲ ਉਪਾਧਿ ॥** ਗੂਜਰੀ ਮ: ੫, ਅੰਗ ੫੦੧

**ਸਗਲ ਪਰਾਛਤ ਲਾਥੇ ॥**

**ਮਿਲਿ ਸਾਧਸੰਗਤਿ ਕੈ ਸਾਥੇ ॥** ਸੋਰਠਿ ਮ: ੫, ਅੰਗ ੬੨੧

ਪੰਚ ਚੋਰ ਆਗੈ ਭਗੇ, ਜਬ ਸਾਧਸੰਗੇਤਿ ॥

ਪੂੰਜੀ ਸਾਬਤੁ ਘਣੋ ਲਾਭੁ, ਗ੍ਰਿਹਿ ਸੋਭਾ ਸੇਤ ॥ ਬਿਲਾਵਲੁ ਮ: ੫, ਅੰਗ ੮੧੦

ਕਾਮ ਕ੍ਰੋਧ ਲੋਭ ਮਦ ਨਿੰਦਾ,

ਸਾਧਸੰਗਿ ਮਿਟਿਆ ਅਭਿਮਾਨ ॥ ਭੈਰਉ ਮ: ੫, ਅੰਗ ੧੧੫੧

ਸਤਿਸੰਗਤਿ ਮੇਲਾਪ ਕਰਿ, ਪੰਚ ਦੂਤ ਸੰਘਾਰੇ ॥ ਵਾਰ ੪੧, ਪਉ. ੨

ਸਾਧਸੰਗਤਿ ਮਿਲਿ ਚਲਣਾ,

ਭਜਿ ਗਏ ਠਗ, ਚੋਰ ਡਰੰਦੇ ॥ ਵਾਰ ੫, ਪਉ. ੨੦

15. ਸਾਧਸੰਗਤਿ ਨਾਲ ਮਿਲ ਕੇ ਕੀਤੀ ਹੋਈ ਭਗਤੀ, ਹਉਮੈ ਦਾ ਰੂਪ ਨਹੀਂ ਧਾਰਣ ਕਰਦੀ।

ਸਾਧ ਕੈ ਸੰਗਿ, ਮਿਟੈ ਅਭਿਮਾਨੁ ॥ ੭ (੧) ॥

ਗਉੜੀ ਸੁਖਮਨੀ ਮ: ੫, ਅੰਗ ੨੭੧

ਹਉਮੈ ਮਮਤਾ ਮੋਹੁ ਛੁਟਾ, ਜਾਂ ਸੰਗਿ ਮਿਲਿਆ ਸਾਧੇ ॥

ਬਿਹਾਗੜਾ ਛੰਤੁ ਮ: ੫, ਅੰਗ ੫੪੨

ਸਾਧਸੰਗਤਿ ਕੈ ਬਾਸਬੈ, ਕਲਮਲ ਸਭਿ ਨਸਨਾ ॥

ਪ੍ਰਭ ਸੇਤੀ ਰੰਗਿ ਰਾਤਿਆ, ਤਾ ਤੇ ਗਰਭਿ ਨ ਗ੍ਰਸਨਾ ॥

ਬਿਲਾਵਲੁ ਮ: ੫, ਅੰਗ ੮੧੧

16. ਹਉਮੈ ਮਿਟ ਜਾਣ ਤੇ, ਮਨ ਅੰਦਰ ਨਿਮਰਤਾ ਆ ਜਾਂਦੀ ਹੈ।

ਢੇਰੀ ਢਾਹਹੁ ਸਾਧਸੰਗਿ, ਅਹੰਬੁਧਿ ਬਿਕਰਾਲ ॥

ਸੁਖ ਪਾਵਹੁ, ਸਹਜੇ ਬਸਹੁ, ਦਰਸਨੁ ਦੇਖਿ ਨਿਹਾਲ ॥

ਪਉੜੀ, (ਗਉੜੀ ਬਾਵਨ ਅਖਰੀ), ਅੰਗ ੨੫੬

ਸਾਧਸੰਗਿ ਹੋਇ, ਸਭਿ ਕੀ ਰੇਨ ॥ ੭ (੨) ॥

ਗਉੜੀ ਸੁਖਮਨੀ ਮ: ੫, ਅੰਗ ੨੭੧

**ਪ੍ਰਸ਼ਨ 2. "ਸਾਧਸੰਗਤਿ" ਬਿਨੁ, ਜੀਵਨ ਸੱਖਣਾ, ਬੇਰਸ ਅਤੇ ਅਧੂਰਾ ਕਿਉਂ ਜਾਣਿਆ ਗਿਆ ਹੈ ?**

**ਉੱਤਰ**—ਅੱਜ ਦੀ ਮਨੋਵਿਗਿਆਨਕ ਖੋਜ (Psychological Research) ਨੇ, ਇਹ ਸਾਬਤ ਕਰ ਦਿਖਾਇਆ ਹੈ, ਕਿ ਦੁਨੀਆਂ ਦਾ ਹਰੇਕ ਮਨੁੱਖ, ਜਿਸ ਵੀ ਸਮਾਜਿਕ ਭਾਈਚਾਰੇ ਵਿੱਚ ਆਪਣਾ ਨਿਤਾਪ੍ਰਤੀ ਜੀਵਨ ਬਤੀਤ ਕਰਦਾ ਹੈ, ਬੇਸ਼ੱਕ ਉਹ ਕਿਸੇ ਵੀ ਧਰਮ ਅਤੇ ਸਮਾਜ ਨਾਲ ਸਬੰਧ ਰੱਖਦਾ ਹੋਵੇ, ਕੁਦਰਤੀ ਸੁਭਾਵਕ ਤੌਰ ਤੇ, ਉਸ ਸਮਾਜ ਵਿੱਚ ਆਪਣਾ ਸਤਿਕਾਰ ਅਤੇ ਪੋਜ਼ੀਸ਼ਨ ਸਿਰਫ ਕਾਇਮ ਹੀ ਨਹੀਂ ਰੱਖਣਾ ਚਾਹੁੰਦਾ ਸਗੋਂ ਆਪਣੇ ਆਪ ਨੂੰ ਉਸ ਸਮਾਜ ਦਾ ਇੱਕ ਅਟੁੱਟ ਅੰਗ ਵੀ ਮਹਿਸੂਸ ਕਰਦਾ ਹੈ।

ਜਦੋਂ ਕਿਤੇ, ਕਿਸੇ ਕਾਰਨ ਕਰਕੇ, ਮਿਲ ਚੁੱਕੇ ਸਤਿਕਾਰ ਅਤੇ ਪੋਜ਼ੀਸ਼ਨ ਉਸ ਨੂੰ ਘਟਦੇ (Decline) ਦਿਖਾਈ ਦਿੰਦੇ ਹਨ। ਉਸ ਦੇ ਮਨ ਨੂੰ ਧੱਕਾ ਲੱਗਦਾ ਹੈ ਅਤੇ ਉਸ ਦੇ ਮਨ ਤੇ ਇਸਦਾ ਡੂੰਘਾ ਪ੍ਰਭਾਵ ਪੈਂਦਾ ਹੈ। ਇਸ ਕਮੀ ਨੂੰ ਮਹਿਸੂਸ ਕਰਦਿਆਂ, ਉਹ ਆਪਣੇ ਜੀਵਨ ਨੂੰ ਬੇਰੱਸ, ਸੱਖਣਾ ਤੇ ਅਧੂਰਾ ਜਿਹਾ ਅਨੁਭਵ ਕਰਨ ਲੱਗ ਜਾਂਦਾ ਹੈ। ਇਹ ਅਖੌਤੀ (So-Called) ਸਮਾਜਿਕ ਸਤਿਕਾਰ ਕਦੇ ਵੱਧਦਾ ਅਤੇ ਕਦੇ ਘੱਟਦਾ ਰਹਿੰਦਾ ਹੈ।

ਸਮਾਜਿਕ ਸਤਿਕਾਰ ਦੇ ਇਸ ਉਤਾਰ-ਚੜ੍ਹਾ ਨੂੰ ਇੱਕ ਸਦੀਵੀ ਸਤਿਕਾਰ ਪ੍ਰਦਾਨ ਕਰਨ ਲਈ, ਸਤਿਗੁਰਾਂ ਨੇ ਸਾਧਸੰਗਤ ਦਾ ਪਾਵਨ ਅਸੂਲ ਅਸਥਾਪਨ ਕੀਤਾ ਜਿਸ ਰਾਹੀਂ, ਗੁਰਸਿੱਖ ਨੇ ਆਪਣੇ ਸਮਾਜਿਕ ਭਾਈਚਾਰੇ ਵਿੱਚ ਇੱਕ ਰਸਮੀ (Routine) ਤੌਰ ਤੇ ਜੀਵਨ ਨਹੀਂ ਜੀਉਣਾ, ਸਗੋਂ ਸਾਧਸੰਗਤਿ ਅੰਦਰ ਵਿਚਰਦਿਆਂ ਹੋਇਆਂ, ਪਰਮਾਰਥ ਦੇ ਪੰਧ ਨੂੰ ਤਹਿ ਕਰਨ ਲਈ ਅਤੇ ਆਪਣੇ ਅਧਿਆਤਮਕ-ਵਿਕਾਸ (Spititual Development) ਲਈ ਆਤਮਕ ਬਲ ਨੂੰ ਸਿਰਫ ਮਜਬੂਤ ਹੀ ਨਹੀਂ ਕਰਨਾ ਸਗੋਂ ਅੱਗੇ ਵੀ ਵਧਾਉਣਾ ਹੈ ਤਾਂ ਕਿ ਮਨੁੱਖ-ਮਾਤ੍ਰ-ਜੀਵ ਆਪਣੇ ਸ਼ਖਸੀ ਜੀਵਨ ਦੇ ਮੁੱਖ-ਮੰਤਵ ਨੂੰ ਪੂਰਾ ਕਰ ਸਕੇ।

ਸਾਧਸੰਗਤਿ ਕਰਨ ਤੋਂ ਬਿਨਾਂ, ਅਕਾਲਪੁਰਖ ਪ੍ਰਤੀ ਸੱਚੀ-ਸੁੱਚੀ ਭੈ-ਭਾਉ-ਭਾਵਨੀ, ਲਗਨ, ਸ਼ਰਧਾ, ਯਕੀਨ-ਭਰੋਸਾ-ਵਿਸ਼ਵਾਸ ਉਤਪਨ ਨਹੀਂ ਹੋ ਸਕਦੇ।

1. **ਮਿਲਿ ਸੰਗਤਿ, ਸਰਧਾ ਉਪਜੈ,.....** ਮਾਰੂ ਮ : ੪ (੯੯੭)

2. **ਸਾਧਸੰਗਿ, ਰਾਮਈਆ, ਰਸੁ ਪਾਇਓ**
**ਨਾਨਕ, ਜਾ ਕੈ ਭਾਵਨੀ ਨੀਕੀ ॥** ਮਲਾਰ ਮ: ੫, ਅੰਗ ੧੨੭

**ਸਾਧਸੰਗਤਿ, ਉਪਜੈ ਬਿਸ੍ਵਾਸ ॥** ਥਿੰਤੀ ਕਬੀਰ ਜੀ, ਅੰਗ ੩੪੩

**ਸਾਧਸੰਗਤਿ ਬਿਨਾਂ, ਭਾਉ ਨਹੀ ਊਪਜੈ,**
**ਭਾਵ ਬਿਨੁ, ਭਗਤਿ ਨਹੀ ਹੋਇ ਤੇਰੀ ॥** ਧਨਾਸਰੀ ਰਵਿਦਾਸ ਜੀ, ਅੰਗ ੬੯੪

**ਸਾਧਸੰਗਤਿ ਵਿਣੁ, ਸੰਗੁ ਹੈ, ਸਭੁ ਕਚਾ ਚਾਉ ॥** ਵਾਰ ੨੭, ਪਉ. ੧੭

ਸਾਧਸੰਗਤ ਤੋਂ ਬਿਨਾਂ ਜੀਵਨ, ਇੱਕ ਪਸ਼ੂ ਦੇ ਸਮਾਨ ਹੈ।

**ਬਿਨੁ ਸੰਗਤੀ, ਸਭਿ ਐਸੇ ਰਹਹਿ, ਜੈਸੇ ਪਸ ਢੋਰ ॥** ਆਸਾ ਮ: ੩, ਅੰਗ ੪੨੭

ਪ੍ਰਸ਼ਨ 3. ਚੰਗੇ-ਮੰਦੇ ਭਾਗਾਂ ਅਤੇ ਪੂਰਬਲੇ ਕਰਮਾਂ ਦਾ "ਸਾਧਸੰਗਤ" ਪ੍ਰਤੀ ਕੀ ਰਿਸ਼ਤਾ-ਨਾਤਾ ਅਥਵਾ ਸਬੰਧ ਹੈ ?

ਉੱਤਰ—1. ਬਿਨੁ ਭਾਗਾਂ—ਭਾਗਾਂ ਤੋਂ ਬਿਨਾਂ, ਸੱਚੀ ਸਤਿਸੰਗਤ ਅਤੇ ਸੱਚੀ ਸੰਗਤਿ ਤੋਂ ਬਿਨਾਂ, ਭਗਤੀ ਅਤੇ ਭਗਤੀ ਕਰਨ ਤੋਂ ਬਿਨਾਂ, ਸੱਚੇ ਸਤਿਗੁਰੂ ਨਾਲ ਮੇਲ ਨਹੀਂ ਹੋ ਸਕਦਾ। ਜੀਵਨ, ਵਿਸ਼ੇ-ਵਿਕਾਰਾਂ ਰੂਪੀ ਮੈਲ ਵਿੱਚ ਗ੍ਰਸਤ ਰਹਿੰਦਾ ਹੈ।

ਬਿਨੁ ਭਾਗਾਂ, ਸਤਸੰਗੁ ਨ ਪਾਈਐ,
ਕਰਮਿ ਮਿਲੈ, ਹਰਿ ਨਾਮੁ ਹਰੀ॥
ਬਿਨੁ ਭਗਤੀਂ, ਨਹੀਂ ਸਤਿਗੁਰੁ ਪਾਈਐ,
ਬਿਨੁ ਭਾਗਾਂ, ਨਹੀਂ ਭਗਤਿ ਹਰੀ॥ ਬਸੰਤੁ ਹਿੰਡੋਲ ਮ: ੧, ਅੰਗ ੧੧੭੨
ਬਿਨੁ ਭਾਗਾਂ, ਸਤਸੰਗੁ ਨ ਲਭੈ,
ਬਿਨੁ ਸੰਗਤਿ, ਮੈਲੁ ਭਰੀਜੈ ਜੀਉ॥ ਮਾਝ ਮ: ੪, ਅੰਗ ੯੫

2. ਭਾਗ-ਹੀਣ—ਜੀਵਨ-ਧ੍ਰਿਗ

ਬਿਨੁ ਭਾਗਾਂ, ਦਰਸਨ ਨ ਥੀਐ,
ਭਾਗ ਹੀਣ, ਬਹਿ ਰੋਇ॥ ਸਿਰੀ ਰਾਗੁ ਮ: ੪, ਅੰਗ ੪੧
ਭਾਗਹੀਣ, ਭ੍ਰਮਿ ਚੋਟਾਂ ਖਾਵਹਿ॥ ਮਾਝ ਮ: ੪, ਅੰਗ ੯੫
ਜਿਨ ਹਰਿ ਹਰਿ, ਹਰਿ ਰਸੁ ਨਾਮੁ
ਨਾ ਪਾਇਆ, ਤੇ ਭਾਗਹੀਣ ਜਮ ਪਾਸਿ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ,
ਧ੍ਰਿਗੁ ਜੀਵੇ, ਧ੍ਰਿਗੁ ਜੀਵਾਸਿ॥ ਰਾਗੁ ਗੂਜਰੀ ਮ: ੪, ਅੰਗ ੪੯੨
ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ,
ਸੇ ਭਾਗਹੀਣ, ਪਾਪੀ ਜਮਿ ਖਾਇਆ ਗੂਜਰੀ ਮ: ੪,ਅੰਗ ੪੯੪

3. ਮੰਦੇ ਭਾਗ—

ਓਇ ਵੇਚਾਰੇ, ਕਿਆ ਕਰਹਿ, ਜਾਂ ਭਾਗ ਧੁਰਿ ਮੰਦੇ॥ ਅੰਗ ੩੧੬-੧੭
ਵਿਚਿ ਸੰਗਤਿ, ਢੋਈ ਨ ਲਹਨਿ, ਜੋ ਖਸਮੁ ਵਿਸਾਰੇ॥ ਵਾਰ ੪੧, ਪਉ. ੨

4. ਪੂਰਬਲੇ-ਕਰਮ—

ਜਿਨ ਹਰਿ ਜਨ, ਸਤਿਗੁਰ ਸੰਗਤਿ ਪਾਈ,
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥ ਰਾਗੁ ਗੂਜਰੀ ਮ: ੪, ਅੰਗ ੪੯੨

**ਹਰਿ ਨਾਮੁ ਨ ਸਿਮਰਹਿ ਸਾਧਸੰਗਿ, ਤੈ ਤਨਿ ਉਡੈ ਖੇਹ ॥**

**ਜਿਨਿ ਕੀਤੀ ਤਿਸੈ ਨ ਜਾਣਈ, ਨਾਨਕ, ਫਿਟੁ ਅਲੂਣੀ ਦੇਹ ॥**

**ਸਲੋਕੁ ਮ: ੫, ਅੰਗ ੫੫੩-੫੪**

ਭਾ: ਗੁਰਦਾਸ ਜੀ ਦਰਸਾਉਂਦੇ ਹਨ, ਕਿ ਸਾਧਸੰਗਤ ਤੋਂ ਬਿਨਾਂ, ਜੀਵਨ ਕਿਹੋ ਜਿਹਾ ਹੈ, ਜਿਵੇਂ :–

1. ਧੋਣ ਤੋਂ ਬਿਨਾਂ, ਕੱਪੜੇ ਮੈਲੇ ਵਿਖਾਈ ਦੇਂਦੇ ਹਨ।
2. ਤੇਲ ਤੋਂ ਬਿਨਾਂ, ਸੁੱਕੇ ਕੇਸ ਇੱਕ ਭਿਆਨਕ ਅਤੇ ਡਰਾਉਣੀ ਸੂਰਤ ਧਾਰਣ ਕਰ ਲੈਂਦੇ ਹਨ।
3. ਸ਼ੀਸ਼ੇ ਦਾ ਧੁੰਦਲਾਪਨ ਸਾਫ ਕਰਨ ਤੋਂ ਬਿਨਾਂ, ਉਸ ਵਿੱਚ ਪਰਛਾਈ ਸਾਫ ਨਹੀਂ ਵਿਖਾਈ ਦੇਂਦੀ।
4. ਬਰਖਾ ਤੋਂ ਬਿਨਾਂ, ਫਸਲ ਪੈਦਾ ਨਹੀਂ ਹੁੰਦੀ।
5. ਦੀਵੇ ਦੇ ਪ੍ਰਕਾਸ਼ ਤੋਂ ਬਿਨਾਂ, ਵੱਡੇ ਵੱਡੇ ਭਵਨ/ਬੰਗਲੇ ਵੀ, ਭੂਤ-ਬੰਗਲੇ ਬਣ ਜਾਂਦੇ ਹਨ।
6. ਲੂਣ ਅਤੇ ਘਿਉ ਤੋਂ ਬਿਨਾਂ, ਭੋਜਨ ਬੇਰੱਸ, ਬੇਸੁਆਦ ਭਾਵ ਇਕ-ਸਮਾਨ ਹੈ।

ਇਵੇਂ ਹੀ, ਸਾਧਸੰਗਤਿ ਕਰਨ ਤੋਂ ਬਿਨਾਂ ਅਤੇ ਗੁਰੂ-ਗਿਆਨ ਰੂਪੀ ਪ੍ਰਕਾਸ਼ ਤੋਂ ਬਿਨਾਂ, ਜੀਵ ਦੇ ਦੁੱਖ-ਦਲਿੱਦ੍ਰ, ਮੁਸੀਬਤਾਂ, ਜਨਮ-ਮਰਣ ਦੇ ਗੇੜ, ਭਰਮ-ਸਹਸੇ ਇਤਿਆਦਿ ਕਦੇ ਮਿਟ ਨਹੀਂ ਸਕਦੇ।

**ਜੈਸੇ ਜਲ ਧੋਇ ਬਿਨ, ਅੰਬਰ[1] ਮਲੀਨ ਹੋਤ,**
**ਬਿਨ ਤੇਲ ਮੇਲੋਂ, ਤੈਸੇ ਕੇਸ ਹੂੰ ਭਿਆਨ ਹੈ॥**
**ਜੈਸੇ ਬਿਨੁ ਮਾਂਜੇ, ਦਰਪਨ[2] ਜੋਤਿ ਹੀਨ ਹੋਤ,**
**ਬਰਖਾ ਬਿਹੂਨ, ਜੈਸੇ ਖੇਤ ਮੈ ਨ ਧਾਨ ਹੈ ॥**
**ਜੈਸੇ ਬਿਨੁ ਦੀਪਕ, ਭਵਨ ਅੰਧਕਾਰ ਹੋਤ,**
**ਲੋਣ[3] ਘ੍ਰਿਤਿ[4] ਬਿਨੁ, ਜੈਸੇ ਭੋਜਨ ਸਮਾਨ ਹੈ ॥**
**ਤੈਸੇ ਬਿਨੁ ਸਾਧਸੰਗਤਿ, ਜਨਮ ਮਰਨ ਦੁਖ,**
**ਮਿਟਤ ਨ ਭ੍ਰਮ, ਬਿਨ ਗੁਰ ਗਿਆਨ ਹੈ ॥** **ਕਬਿੱਤ, ਭਾ: ਗੁਰਦਾਸ ਜੀ**

ਜਿਵੇਂ, ਗੁਰੂ ਧਾਰਣ ਕਰਨ ਤੋਂ ਬਿਨਾਂ, ਅਕਾਲਪੁਰਖ-ਪ੍ਰਾਪਤੀ ਨਹੀਂ ਹੋ ਸਕਦੀ, ਇਵੇਂ ਹੀ, ਪ੍ਰਮਾਤਮਾ ਦੇ ਦੈਵੀ ਗੁਣ ਧਾਰਣ ਕਰਨ ਵਾਲੇ ਭਲੇ ਮਹਾਂਪੁਰਖਾਂ ਸਾਧੂ-ਸੰਤਾਂ-ਮਹਾਤਮਾ, ਗੁਰਮੁਖਾਂ-ਗੁਰਸਿਖਾਂ ਦੀ ਸੰਗਤ ਕਰਨ ਤੋਂ ਬਿਨਾਂ, ਗੁਰੂ ਦੇ ਦੱਸੇ ਹੋਏ ਮਾਰਗ ਤੇ ਨਹੀਂ ਤੁਰਿਆ ਜਾ ਸਕਦਾ।

---

1. ਕੱਪੜੇ 2. ਸ਼ੀਸ਼ਾ 3. ਲੂਣ 4. ਘਿਉ।

**ਹਰਿ ਕੀਰਤਿ ਸਾਧਸੰਗਤਿ ਹੈ,**
**ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ,**
**ਜਿਸੁ ਪੁਰਬ ਲਿਖੇ ਕਾ ਲਹਨਾ॥** ਸੋਰਠਿ ਮ: ੫, ਅੰਗ ੬੪੨

5. ਪੂਰੇ-ਭਾਗ—
**ਪੂਰੇ ਭਾਗਿ ਸਤਸੰਗਤਿ ਲਹੈ...** ਸਿਰੀ ਰਾਗੁ ਮ: ੩, ਅੰਗ ੩੫

6. ਵੱਡੇ ਭਾਗ—
1. **ਵਡਭਾਗੀ, ਹਰਿ ਸੰਗਤਿ ਪਾਵਹਿ॥** ਮਾਝ ਮ: ੪, ਅੰਗ ੯੫
2. **ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ॥**
   **ਬਡੈ ਭਾਗਿ ਸਾਧਸੰਗਿ ਪਾਇਓ॥** ਰਾਮਕਲੀ ਮ: ੫, ਅੰਗ ੮੮੫
3. **ਵਡਭਾਗੀ ਸਾਧਸੰਗੁ ਪਰਾਪਤਿ, ਤਿਨ ਭੇਟਤ ਦੁਰਮਤਿ ਖੋਈ॥**
   ਸੋਰਠਿ ਮ: ੫, ਅੰਗ ੬੧੮

ਪੂਰਬਲੇ ਕਰਮਾਂ, ਵੱਡੇ ਅਤੇ ਪੂਰੇ ਭਾਗਾਂ ਤੋਂ ਬਿਨਾਂ, ਨੇਕ ਸੰਗਤਿ ਦੀ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ। ਪ੍ਰਮਾਤਮਾ ਦੀ ਭਗਤੀ ਕਰਨ ਲਈ, ਉੱਚੀ-ਸੁੱਚੀ ਸੰਗਤਿ ਦਾ ਹੋਣਾ ਬਹੁਤ ਜ਼ਰੂਰੀ ਹੈ। ਇਸ ਤੋਂ ਬਿਨਾਂ, ਪਰਮਾਰਥ ਦੇ ਪਾਂਧੀ ਦਾ ਅਧਿਆਤਮਕ-ਵਿਕਾਸ (Spiritual-Development) ਨਹੀਂ ਹੋ ਸਕਦਾ। ਭਗਤੀ ਰਾਹੀਂ, ਪੂਰਬਲੇ ਕਰਮ ਜਦੋਂ ਅੰਕੁਰ ਭਾਵ ਪ੍ਰਗਟ ਹੁੰਦੇ ਹਨ, ਉਦੋਂ ਹੀ ਸੱਚੇ ਸਤਿਗੁਰੂ ਨਾਲ ਮਿਲਾਪ ਹੋਇਆ ਕਰਦਾ ਹੈ।

**ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ॥**
**ਮਿਟਿਓ ਅੰਧੇਰੁ, ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ॥**
ਗਉੜੀ ਮ: ੫, ਅੰਗ ੨੦੪

ਭਾਗ-ਹੀਣ/ਮੰਦ ਭਾਗੀ ਵਿਚਾਰੇ ਭਟਕਦੇ ਰਹਿੰਦੇ ਹਨ। ਪਾਵਨ ਬਾਣੀ ਨੇ ਅਜੇਹੇ ਮਨੁੱਖਾਂ ਨੂੰ ਸਾਕਤ ਅਤੇ ਮਨਮੁੱਖ ਦਾ ਦਰਜਾ ਦਿੱਤਾ ਹੈ ਅਤੇ ਇਨ੍ਹਾਂ ਦਾ ਮਾਤਲੋਕ ਦਾ ਜੀਵਨ ਧ੍ਰਿਗ ਅਤੇ ਪ੍ਰਲੋਕ ਦੁਹੇਲਾ ਦਰਸਾਇਆ ਹੈ।

**ਪ੍ਰਸ਼ਨ 4. "ਸਾਧਸੰਗਤਿ" ਨੂੰ ਇਤਨਾ ਮਹਾਨ ਉੱਚਾ ਦਰਜਾ, ਮਾਣ-ਵਡਿਆਈ ਅਤੇ ਸੋਭਾ, ਕਿਉਂ ਪ੍ਰਦਾਨ ਕੀਤੀ ਗਈ ਹੈ ?**

**ਉੱਤਰ**—ਪੰਚਮ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਇੱਕ ਗੁਰਸਿੱਖ ਨੇ ਪ੍ਰਸ਼ਨ ਕੀਤਾ, ਗੁਰਦੇਵ ਪਿਤਾ ਕਿ, ਕੀ ਕੋਈ ਇਹੋ ਜਿਹਾ ਪਾਵਨ ਪਵਿੱਤਰ ਅਸਥਾਨ ਹੈ, ਜਿੱਥੇ ਅਕਾਲਪੁਰਖ ਦੀ ਯਾਦ ਕਦੇ ਵੀ ਨਾ ਵਿਸਰਦੀ ਹੋਵੇ, ਜਿੱਥੇ ਬੈਠ ਕੇ ਮੈਂ ਅੱਠੇ ਪਹਿਰ ਤੇਰੀ ਆਰਾਧਨਾ ਕਰ ਸਕਾਂ ਅਤੇ ਮੇਰੇ ਸਾਰੇ ਪਾਪਾਂ ਦੀ ਮੈਲ ਧੋਤੀ ਜਾਵੇ।

ਉੱਤਰ ਵਿੱਚ ਗੁਰਦੇਵ ਪਿਤਾ ਦਰਸਾਂਦੇ ਹਨ ਕਿ, ਮੈਂ ਇਹੋ ਜਹੇ ਅਸਥਾਨ ਦੀ ਭਾਲ ਵਿੱਚ ਸਾਂ ਅਤੇ ਲੱਭਦੇ-ਲੱਭਦੇ ਪ੍ਰਮਾਤਮਾ ਪਿਤਾ ਦੀ ਬਖਸ਼ਸ਼ ਦਾ ਸਦਕਾ, ਮੈਂ ਉਸ ਪਾਵਨ ਪਵਿੱਤਰ ਅਸਥਾਨ ਤੇ ਪਹੁੰਚਾ, ਜਿਸ ਨੂੰ ਸਾਧਸੰਗਤਿ ਦਾ ਮਹਾਨ ਦਰਜਾ ਪ੍ਰਦਾਨ ਕੀਤਾ ਗਿਆ ਹੈ।

**ਵਿਸਰਹਿ ਨਾਹੀ, ਜਿਤੁ ਤੂ ਕਬਹੂ, ਸੋ ਥਾਨੁ ਤੇਰਾ ਕੇਹਾ॥**
**ਆਠ ਪਹਰ, ਜਿਤੁ ਤੁਧੁ ਧਿਆਈਂ, ਨਿਰਮਲ ਹੋਵੈ ਦੇਹਾ॥**
**ਮੇਰੇ ਰਾਮ, ਹਉ, ਸੋ ਥਾਨੁ, ਭਾਲਣ ਆਇਆ॥**
**ਖੋਜਤ ਖੋਜਤ, ਭਇਆ ਸਾਧਸੰਗਿ, ਤਿਨ ਸਰਣਾਈ ਪਾਇਆ॥**

ਸੂਹੀ ਮ: ੫, ਅੰਗ ੭੮੭

ਸਾਧਸੰਗਤਿ ਕਰਨ ਸਦਕਾ, ਗੁਪਤ ਨਾਮ ਪ੍ਰਗਟ ਹੋ ਜਾਂਦਾ ਹੈ, ਦੈਵੀ ਗੁਣ ਪ੍ਰਫੁਲਤ ਹੁੰਦੇ ਹਨ ਅਤੇ ਨਾਮ-ਰਸ ਦੀ ਪ੍ਰਾਪਤੀ ਹੁੰਦੀ ਹੈ।

**ਧੰਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ,**
**ਮਿਲਿ ਜਨ, ਨਾਨਕ, ਨਾਮੁ ਪਰਗਾਸਿ॥**
**ਹਰਿ ਹਰਿ ਨਾਮੁ, ਮਿਲੈ ਤ੍ਰਿਪਤਾਸਹਿ,**
**ਮਿਲਿ ਸੰਗਤਿ, ਗੁਣ ਪਰਗਾਸ॥** ਰਾਗੁ ਗੂਜਰੀ ਮ: ੪, ਅੰਗ ੪੯੨

ਇਸ ਲਈ, ਸਾਧਸੰਗਤਿ ਪ੍ਰਮਾਤਮਾਂ ਦਾ ਹੀ ਰੂਪ ਹੈ।

**ਸਾਧਸੰਗਤਿ, ਪੂਰਨ ਬ੍ਰਹਮੁ॥** ਵਾਰ ੬ ਪਉ. ੭

**ਗਰੰਟੀ—**

**ਸੰਤਾਂ ਸੰਗਤਿ, ਨਰਕਿ ਨ ਪਾਈ॥** ਮਾਰੂ ਮ: ੫, ਅੰਗ ੧੦੨੦

ਮਹਿਮਾ—

**ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ॥**

**ਅੰਧਲੇ ਤ੍ਰਿਭਵਣ ਸੂਝਿਆ, ਗੁਰਿ ਭੇਟ ਪੁਨੀਤਾ॥**

**ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ॥**

**ਮੈਲੁ ਖੋਈ, ਕੋਟਿ ਅਘ ਹਰੇ, ਨਿਰਮਲ ਭਏ ਚੀਤਾ॥**

**ਬਿਲਾਵਲੁ ਮ: ੫, ਅੰਗ ੮੦੯**

ਸਾਧਸੰਗਤਿ ਕਰਨ ਦਾ ਸਦਕਾ, "ਪਿੰਗਲਾ ਜੋ ਭਾਵੇਂ ਤੁਰ ਤਾਂ ਨਹੀਂ ਸਕਦਾ ਪਰੰਤੂ ਪਰਬਤ (ਪਹਾੜ) ਤੇ ਜ਼ਰੂਰ ਚੜ੍ਹ ਸਕਦਾ ਹੈ। ਮੂਰਖ ਨੂੰ ਵਿਦਵਾਨ ਬਣਾ ਸਕਦੀ ਹੈ। ਇੱਕ ਨੇਤਰਹੀਨ ਮਨੁੱਖ ਨੂੰ, ਤੀਨ ਲੋਕਾਂ ਦੀ ਸੋਝੀ ਕਰਵਾ ਸਕਦੀ ਹੈ। ਪਾਪਾਂ-ਵਿਸ਼ੇ-ਵਿਕਾਰਾਂ ਰੂਪੀ ਮੈਲ ਧੋਤੀ ਜਾਂਦੀ ਹੈ ਅਤੇ ਮਨ ਨਿਰਮਲ ਹੋ ਜਾਂਦਾ ਹੈ।

**ਸੋਭਾ, ਤੇਜ ਪ੍ਰਤਾਪ, ਮਹਾਤਮ :—**

**ਸੁਖ ਸਾਗਰੁ ਹੈ ਸਾਧਸੰਗੁ,**

**ਸੋਭਾ ਲਹਰਿ ਤਰੰਗ ਅਤੋਲੈ** **ਵਾਰ ੧੨ ਪਉ. ੨੦**

**ਸਾਧਸੰਗਤਿ ਅਸਥਾਨ, ਜਗਮਗ ਨੂਰ ਹੈ॥**

**ਲਖ ਲਖ ਸਸੀਅਰ ਭਾਨੁ, ਕਿਰਨ ਠਰੂਰ ਹੈ॥** **ਵਾਰ ੩, ਪਉ. ੧੦**

ਭਾਈ ਗੁਰਦਾਸ ਜੀ ਨੇ, ਸਾਧਸੰਗਤਿ ਨੂੰ, ਮਾਤ ਲੋਕ ਵਿੱਚ ਵੱਸਦਾ, ਸੱਚਖੰਡ ਬਿਆਨ ਕੀਤਾ ਹੈ।

**ਸਾਧਸੰਗਤਿ ਸਚਿਖੰਡਿ ਹੈ......** **ਵਾਰ ੧੧, ਪਉ. ੧**

ਭਗਤ ਕਬੀਰ ਸਾਹਿਬ ਜੀ ਨੇ ਦਰਸਾਇਆ ਹੈ, ਕਿ ਜੇ ਕਿਸੇ ਨੇ ਜੀਉਂਦੇ-ਜੀਅ ਸਵਰਗ ਵੇਖਣਾ ਹੈ, ਤਾਂ ਫਿਰ ਸਾਧਸੰਗਤ ਵਿੱਚ ਜਾ ਕੇ ਵਿਚਰੋ ਅਤੇ ਅਨੁਭਵ ਕਰੋ।

**ਸਾਧਸੰਗਤਿ, ਬੈਕੁੰਠੈ ਆਹਿ॥** **ਗਉੜੀ ਕਬੀਰ ਜੀ, ਅੰਗ ੩੨੫**

ਨਾਰਦ ਮੁਨੀ ਦੇ ਪੁੱਛਣ ਤੇ, ਕਿ ਸਾਧਸੰਗਤ ਨੂੰ ਏਨਾ ਮਾਣ-ਵਡਿਆਈ ਸੋਭਾ ਕਿਉਂ ਪ੍ਰਦਾਨ ਕੀਤੀ ਗਈ ਹੈ ਤਾਂ ਉਸ ਦੇ ਸਵਾਲ ਦੇ ਜਵਾਬ ਵਿੱਚ ਅਕਾਲਪੁਰਖ ਨੇ ਦੱਸਿਆ, ਕਿ ਸਾਧਸੰਗਤ ਹੀ ਤਾਂ ਮੇਰਾ ਨਿੱਜ-ਸਰੂਪ ਹੈ, ਸਾਧਸੰਗਤ ਹੀ ਮੇਰਾ ਮਾਤ-ਪਿਤਾ, ਪਰਿਵਾਰ ਅਤੇ ਮਿੱਤਰ ਸਖਾਈ ਹੈ ਜਾਂ ਇਉਂ ਕਹਿ ਲਉ ਕਿ ਸਾਧਸੰਗਤ ਹੀ ਮੇਰਾ ਸਭ ਕੁਝ ਹੈ।

**ਨਿਜ ਘਰ ਮੇਰੋ ਸਾਧਸੰਗਤਿ ਨਾਰਦ ਮੁਨਿ,**
**ਦਰਸਨ ਸਾਧਸੰਗ, ਮੇਰੋ ਨਿਜ ਰੂਪ ਹੈ॥**
**ਸਾਧਸੰਗ ਮੇਰੋ ਮਾਤ ਪਿਤਾ ਔ ਕੁਟੰਬ ਸਖਾ,**
**ਸਾਧਸੰਗ ਮੇਰੋ ਸੁਤ ਸ੍ਰੇਸਟ ਅਨੂਪ ਹੈ॥**
**ਸਾਧਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,**
**ਸਾਧਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥**
**ਸਾਧਸੰਗ ਰੰਗ ਰਸ ਭੋਗ ਸੁਖ ਸਹਜ ਮੈ,**
**ਸਾਧਸੰਗ ਸੋਭਾ ਅਤਿ ਉਪਮਾ ਔ ਊਪ ਹੈ॥** ਕਬਿੱਤ ਭਾ: ਗੁਰਦਾਸ ਜੀ

ਸਾਧਸੰਗਤਿ ਹੀ ਐਸਾ ਮਹਾਨ ਅਸਥਾਨ ਹੈ, ਜਿਥੋਂ ਸਭ ਪਦਾਰਥ ਪ੍ਰਾਪਤ ਹੁੰਦੇ ਹਨ ਅਤੇ ਪ੍ਰਮਾਤਮਾ ਨਾਲ ਮਿਲਾਪ (ਸੰਜੋਗ) ਹੋਂਵਦਾ ਹੈ। ਐਸੀ ਸੰਗਤ, ਧੰਨਤਾ ਦੇ ਯੋਗ ਹੈ।

**ਸਾਧਸੰਗਤਿ ਤੇ ਸਭ ਫਲ ਪਾਏ...** ਸੋਰਠਿ ਮ: ੫, ਅੰਗ ੬੨੧
**ਸਾਧਸੰਗਤਿ ਕੈ ਵਾਰਣੈ, ਮਿਲਿਆ ਸੰਜੋਗ॥** ਬਿਲਾਵਲੁ ਮ: ੫, ਅੰਗ ੮੧੭
**ਸਾਧਸੰਗਤਿ, ਵਿਟਹੁ ਕੁਰਬਾਣੀ॥** ਵਾਰ ੧੦, ਪਉ. ੬

ਸਾਧਸੰਗਤਿ ਦਾ ਮਹਾਤਮ/ਪਰਤਾਪ, ਭਾ. ਸਾ. ਭਾ. ਗੁਰਦਾਸ ਜੀ ਨੇ ਆਪਣੀ ਇਸ ਰਚਿਤ ਵਾਰ ੨੦, ਪਉ. ੬ ਅੰਦਰ ਦਰਸਾਇਆ ਹੈ।

ਇਕ ਰਾਜਾ ਹਰੀ ਚੰਦ ਹੋਇਆ ਹੈ ਜਿਸਦੀ ਪਟਰਾਣੀ ਦਾ ਨਾਮ ਤਾਰਾ ਦੱਸਿਆ ਗਿਆ ਹੈ, ਜੋ ਭਗਤੀ-ਭਾਵ ਵਾਲੀ ਸੀ। ਰਾਜ-ਮਹੱਲ ਦੇ ਪਾਸ ਕਿਸੇ ਸਾਧੂ ਮੰਡਲੀ ਦਾ ਉਤਾਰਾ ਸੀ, ਜੋ ਰਾਤ ਨੂੰ ਭਜਨ ਮੰਡਲੀ ਦੇ ਰੂਪ ਵਿੱਚ ਹਰੀ ਜਸ ਕਰਿਆ ਕਰਦੇ ਸਨ। ਤਾਰਾ ਰਾਣੀ, ਮਾਮੂਲੀ ਕਪੜੇ ਪਹਿਨਕੇ ਪੈਰੀਂ ਖੜਾਵਾਂ ਪਾ ਕੇ, ਰਾਤ ਨੂੰ ਕੀਰਤਨ ਸੁਣਨ ਜਾਇਆ ਕਰਦੀ ਸੀ। ਅੰਮ੍ਰਿਤ ਵੇਲੇ, ਘਰ ਵਾਪਸ ਪਰਤ ਕੇ, ਆਪਣੇ ਬਿਸਤਰੇ ਤੇ ਆ ਕੇ ਸੌਂ ਜਾਂਦੀ ਸੀ। ਇਸ ਬਾਰੇ, ਰਾਜੇ ਨੂੰ ਕੋਈ ਪਤਾ ਨਹੀਂ ਸੀ।

**ਸੁਖ ਰਾਜੇ ਹਰੀ ਚੰਦ ਘਰਿ, ਨਾਰਿ ਸੁ ਤਾਰਾ ਲੋਚਨ ਰਾਣੀ॥**
**ਸਾਧਸੰਗਤਿ ਮਿਲਿ ਗਾਵਦੇ, ਰਾਤੀਂ ਜਾਇ ਸੁਣੈ ਗੁਰਬਾਣੀ॥**

ਇਕ ਰਾਤ ਰਾਜੇ ਦੀ ਅੱਖ ਖੁੱਲ੍ਹ ਗਈ, ਅੱਧੀ ਰਾਤ ਦਾ ਸਮਾਂ ਸੀ, ਰਾਣੀ ਨੂੰ ਪਲੰਘ ਤੇ ਨਾ ਦੇਖ ਕੇ ਰਾਜੇ ਦੇ ਮਨ ਵਿੱਚ ਤਾਰਾ ਰਾਣੀ ਦੇ ਆਚਰਣ ਬਾਰੇ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਹੋ ਗਏ। ਰਾਤ ਬੀਤ ਗਈ, ਸਵੇਰੇ ਰਾਣੀ ਆਪਣੇ ਪਲੰਘ ਤੇ ਸੁੱਤੀ ਪਈ ਸੀ।

**ਪਿਛਹੁ ਰਾਜਾ ਜਾਗਿਆ, ਅਧੀ ਰਾਤਿ ਨਿਖੰਡ ਵਿਹਾਣੀ॥**

**ਰਾਣੀ ਦਿਸ ਨ ਆਵਈ, ਮਨ ਵਿਚਿ ਵਰਤ ਗਈ ਹੈਰਾਣੀ॥**

ਦੂਜੀ ਰਾਤੇ, ਜਦੋਂ ਰਾਣੀ ਕੀਰਤਨ ਸੁਣਨ ਵਾਸਤੇ ਤੁਰੀ ਤੇ ਰਾਜਾ ਵੀ, ਕੁਝ ਫਾਸਲੇ ਤੇ, ਉਸਦੇ ਪਿੱਛੇ-ਪਿੱਛੇ ਲੱਗ ਤੁਰਿਆ। ਰਾਣੀ ਨੂੰ ਕੀਰਤਨ ਸਭਾ ਵਿੱਚ ਬੈਠੀ ਵੇਖ ਕੇ, ਰਾਜੇ ਨੇ ਰਾਣੀ ਦੀ ਖੜਾਵ ਦਾ ਇਕ ਪੈਰ ਚੁੱਕ ਲਿਆਂਦਾ ਅਤੇ ਰਾਜ ਮਹਲੀਂ ਵਾਪਸ ਆ ਗਿਆ। ਰਾਣੀ ਜਦੋਂ, ਕੀਰਤਨ ਦੀ ਸਮਾਪਤੀ ਤੇ ਬਾਹਰ ਆਈ, ਤਾਂ ਆਪਣੀ ਇਕ ਖੜਾਵ ਉਥੇ ਨਾ ਦੇਖਕੇ ਕੁਝ ਘਬਰਾ ਗਈ ਕਿ ਇੱਕੋ ਖੜਾਵ ਲੈ ਕੇ ਗਈ ਅਤੇ ਰਾਜਾ ਉੱਠ ਗਿਆ ਤੇ ਸ਼ੰਕਾ ਕਰੇਗਾ। ਪ੍ਰਮਾਤਮਾ ਅੱਗੇ ਲਾਜ-ਪੱਤ ਰੱਖਣ ਪ੍ਰਤੀ ਅਰਦਾਸ/ਬੇਨਤੀ ਕੀਤੀ। ਜਦੋਂ ਬੇਨਤੀ ਕਰਕੇ ਅੱਖਾਂ ਖੋਲ੍ਹੀਆਂ, ਤਾਂ ਕੀ ਵੇਖਦੀ ਹੈ, ਕਿ ਜਿੱਥੇ ਇੱਕੋ ਖੜਾਵ ਪਈ ਹੋਈ ਸੀ, ਉੱਥੇ ਹੁਣ ਦੂਸਰੀ ਖੜਾਵ ਵੀ ਨਾਲ ਹੀ ਪਈ ਹੋਈ ਹੈ। ਪੈਰੀਂ ਪਾ ਕੇ, ਘਰ ਰਾਜ-ਮਹੱਲਾਂ ਵਿੱਚ ਵਾਪਸ ਆ ਗਈ।

**ਸਾਧਸੰਗਤਿ ਅਰਾਧਿਆ, ਜੋੜੀ ਜੁੜੀ ਖੜਾਉ ਪੁਰਾਣੀ।**

ਸਵੇਰ ਹੋਈ, ਰਾਜੇ ਨੇ ਦੇਖਿਆ, ਰਾਣੀ ਦੇ ਪਲੰਘ ਕੋਲ ਦੋਨੋਂ ਖੜਾਵਾਂ ਪਈਆਂ ਹੋਈਆਂ ਸਨ। ਉਸਨੂੰ ਬੜੀ ਹੈਰਾਨੀ ਹੋਈ। ਉਸ ਨੇ ਜਿੱਥੇ ਰਾਤ ਵਾਲੀ ਖੜਾਵ ਰੱਖੀ ਸੀ, ਉਸ ਅਸਥਾਨ ਤੇ ਗਿਆ, ਉਹ ਖੜਾਵ ਉੱਥੇ ਹੀ ਪਈ ਹੋਈ ਸੀ। ਰਾਜਾ ਉਸ ਖੜਾਵ ਨੂੰ ਚੁੱਕ ਕੇ ਬਾਹਰ ਲੈ ਗਿਆ ਤੇ ਦੂਸਰੀਆਂ ਖੜਾਵਾਂ ਨਾਲ ਮੇਲ ਕੇ ਵੇਖਿਆ, ਸਾਰੀਆਂ ਇਕੋ ਜਿਹੀਆਂ ਸਨ। ਵਾਲ ਜਿੰਨਾਂ ਵੀ ਕੋਈ ਅੰਤਰ ਨਹੀਂ ਸੀ।

**ਰਾਜੇ ਡਿਠਾ ਚਲਿਤੁ ਏਹੁ, ਏਹੁ ਖੜਾਵ ਹੈ ਚੋਜ ਵਿਡਾਣੀ।**

ਰਾਜਾ ਇਹ ਅਲੌਕਿਕ ਖੇਲ ਵੇਖ ਕੇ ਹੈਰਾਨ ਹੋਇਆ। ਉਸਨੇ ਸਾਰੀ ਗੱਲ ਰਾਣੀ ਨੂੰ ਦੱਸ ਕੇ, ਆਪਣੀ ਕਰਨੀ ਤੇ ਸ਼ਰਮਿੰਦਾ ਹੋ ਕੇ ਖ਼ਿਮਾ ਮੰਗੀ।

**ਸਾਧਸੰਗਤਿ ਵਿਟਹੁ ਕੁਰਬਾਣੀ॥**

ਇਵੇਂ, ਇਸ ਰਚਨਾ ਰਾਹੀਂ, ਭਾਈ ਸਾਹਿਬ ਨੇ ਦਰਸਾਇਆ ਹੈ, ਕਿ ਸਾਧਸੰਗਤਿ ਕਰਨ ਦਾ ਕੀ ਮਹਾਤਮ ਅਥਵਾ ਪਰਤਾਪ ਹੈ, ਜੋ ਭਗਤੀ ਕਰਨ ਦੇ ਨਾਲ, ਭਗਤ ਦੀ ਲਾਜਪੱਤ ਵੀ ਰੱਖਦੀ ਹੈ।

**ਪ੍ਰਸ਼ਨ 5. ਗੁਰਸਿੱਖੀ, ਗੁਰਸਿੱਖ, ਗੁਰਦੁਆਰਾ ਅਤੇ ਸਾਧਸੰਗਤਿ ਦਾ ਆਪਸੀ ਪ੍ਰਸਪਰ ਮੇਲ ਅਥਵਾ ਸਬੰਧ ਕੀ ਹੈ?**

**ਉੱਤਰ—ਗੁਰਸਿੱਖੀ—**ਭਾ: ਗੁਰਦਾਸ ਜੀ ਦਰਸਾਂਦੇ ਹਨ, ਕਿ ਗੁਰਸਿੱਖੀ ਕਿਵੇਂ ਦੇਖਣੀ ਹੈ, ਕਿੱਥੇ ਦੇਖਣੀ ਹੈ ਅਤੇ ਕਿਵੇਂ ਅੰਦਰ ਮਹਿਸੂਸ ਕਰਨੀ ਹੈ।

**ਗੁਰਸਿਖੀ ਦਾ ਦੇਖਣਾ, ਗੁਰਮੁਖਿ, ਸਾਧਸੰਗਤਿ, ਗੁਰਦੁਆਰਾ॥**
**ਗੁਰਸਿਖੀ ਦਾ ਚਖਣਾ, ਸਾਧਸੰਗਤਿ, ਗੁਰੁਸਬਦੁ ਵੀਚਾਰਾ॥** ਵਾਰ ੨੮, ਪਉ. ੭

ਗੁਰਸਿੱਖੀ, ਗੁਰਸਿੱਖ, ਗੁਰਦਵਾਰਾ ਅਤੇ ਸਾਧਸੰਗਤਿ, ਇਨ੍ਹਾਂ ਸਾਰਿਆਂ ਦਾ ਹੀ, ਆਪਸੀ ਪ੍ਰਸਪਰ ਅਧਿਆਤਮਕ ਰਿਸ਼ਤਾ-ਨਾਤਾ ਅਥਵਾ ਸਬੰਧ ਅਟੁੱਟ ਹੈ, ਕਿਉਂਕਿ ਇਹ ਸਾਰੇ ਹੀ ਆਪਸ ਵਿੱਚ ਇੱਕ ਦੂਸਰੇ ਤੇ (Inter-Dependent) ਨਿਰਭਰ ਹਨ।

**ਗੁਰਮੁਖਿ ਸੁਖ ਫਲੁ ਸਾਧਸੰਗੁ, ਪਰਮਹੰਸ, ਗੁਰਸਿਖ ਸੋਹੰਦੇ॥**
**ਮਾਨ ਸਰੋਵਰੁ ਛਡਿ ਕੈ, ਹੋਰਤ ਥਾਇ, ਨ ਜਾਇ ਬਹੰਦੇ॥** ਵਾਰ ੧੬, ਪਉ. ੮

ਜੇ ਗੁਰਸਿੱਖੀ ਵੇਖਣੀ ਹੈ, ਤੇ ਪਹਿਲੋਂ ਗੁਰਮੁਖਿ/ਗੁਰਸਿੱਖ ਬਣਨਾ ਹੋਵੇਗਾ, ਫਿਰ ਗੁਰਦੁਆਰੇ ਬੈਠ ਕੇ ਸਾਧਸੰਗਤ ਕਰਨੀ ਹੋਵੇਗੀ। ਗੁਰਸਿੱਖੀ ਨੂੰ ਕਮਾਉਣ ਦਾ ਅਥਵਾ ਸਿੱਖਣ ਦਾ ਵੀ ਤਰੀਕਾ ਦੱਸਦੇ ਹਨ।

**ਗੁਰਸਿਖੀ ਦਾ ਸਿਖਣਾ, ਸਬਦਿ ਸੁਰਤਿ ਸਤਿਸੰਗਤਿ ਸਿਖੈ॥**
**ਸਾਧਸੰਗਤਿ, ਗੁਰਸਬਦੁ ਸੁਣਿ, ਨਾਮੁ ਦਾਨ, ਇਸਨਾਨ, ਸਰਿਖੈ॥**
ਵਾਰ ੨੮, ਪਉ. ੫

ਭਾਈ ਸਾਹਿਬ ਜੀ, ਦਰਸਾਂਦੇ ਹਨ, ਕਿ ਐ ਭਾਈ, ਜੇਕਰ ਮਾਤ ਲੋਕ ਵਿੱਚ ਵੱਸਦਾ ਸਚਖੰਡ ਵੇਖਣਾ ਹੈ, ਗੁਰਮਤਿ ਗ੍ਰਹਿਣ ਕਰਨੀ ਹੈ ਅਤੇ ਗੁਰਸਿੱਖੀ ਵਾਰੇ ਕੁਝ ਜਾਨਣ ਦੀ ਲਾਲਸਾ ਹੈ ਤਾਂ ਫਿਰ ਗੁਰਦੁਆਰੇ ਜਾ ਕੇ ਸਾਧਸੰਗਤ ਵਿੱਚ ਜਾ ਕੇ ਵਿਚਰੋ। ਗੁਰਸਿੱਖੀ/ਗੁਰਮਤਿ ਸਭ ਆਪੇ ਹੀ ਸਮਝ ਆ ਜਾਣਗੇ।

**ਸਾਧਸੰਗਤਿ, ਗੁਰਮਤਿ, ਗੁਰਸਿਖੀ॥** ਵਾਰ ੨੮, ਪਉ. ੧
**ਸਾਧਸੰਗਤਿ, ਸਚਿਖੰਡਿ ਹੈ.....** ਵਾਰ ੧੧, ਪਉ. ੧

ਬਾਣੀ ਰੂਪੀ ਗੁਰੂ ਦੀ ਸੰਗਤਿ, ਅਕਾਲਪੁਰਖ ਨੂੰ ਵੀ ਭਾਉਂਦੀ ਹੈ ਜਿਸ ਦੇ ਫਲਸਰੂਪ ਅਕਾਲਪੁਰਖ ਦਾ ਨਾਮ, ਮਨੁੱਖ-ਮਾਤ੍ਰ ਜੀਵ ਨੂੰ ਵੀ ਮਿੱਠਾ ਲੱਗਦਾ ਹੈ।

**ਸਤਸੰਗਤ ਗੁਰ ਕੀ, ਹਰਿ ਪਿਆਰੀ,**

**ਜਿਨ ਹਰਿ ਹਰਿਨਾਮੁ ਮੀਠਾ ਮਨਿ ਭਾਇਆ ॥** **ਗੁਜਰੀ ਮ: ੪, ਅੰਗ ੪੯੪**

**ਗੁਰਸਿੱਖੀ ਦੇ ਦਾਇਰੇ ਅੰਦਰ ਸਾਧਸੰਗਤ ਦੀ ਪਰਿਭਾਸ਼ਾ :—**

ਗੁਰਸਿੱਖੀ ਅੰਦਰ, ਸਾਧਸੰਗਤਿ/ਸਤਿਸੰਗਤਿ ਦਾ ਦਰਜਾ, ਉਸ ਮਹਾਨ ਅਸਥਾਨ ਨੂੰ ਪ੍ਰਦਾਨ ਕੀਤਾ ਗਿਆ ਹੈ ਜਿੱਥੇ (1) ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪ੍ਰਕਾਸ਼ ਕੀਤਾ ਗਿਆ ਹੋਵੇ।

(2) ਜਿੱਥੇ, ਗੁਰਮੁਖਿ ਜਨ ਬੈਠ ਕੇ ਅਕਾਲਪੁਰਖ ਦੀ ਕੀਰਤੀ, ਸਿਫਤ-ਸਾਲਾਹ, ਹਰਿ-ਜਾਪ ਕਰਦੇ ਹੋਵਨ, ਜਿੱਥੇ ਸਿਰਫ ਅਕਾਲਪੁਰਖ ਦੇ ਹੀ ਗੁਣ ਗਾਏ ਜਾਂਦੇ ਹੋਵਣ। ਕਥਾ/ਵੀਚਾਰ ਵੀ ਗੁਣ ਦਾਤੇ ਦੀ ਹੀ ਹੋਵੇ।

ਇਹ ਉਪਰੋਕਤ ਅਸੂਲਾਂ ਨੂੰ ਪਾਸੇ ਰੱਖ ਕੇ, ਗੁਰਸਿੱਖੀ ਅੰਦਰ, ਹੋਰ ਕਿਸੇ ਵਿਸ਼ੇਸ਼ ਅਸਥਾਨ ਨੂੰ, ਸਾਧਸੰਗਤਿ ਦਾ ਮਹਾਨ ਦਰਜਾ, ਨਹੀਂ ਦਿੱਤਾ ਜਾ ਸਕਦਾ।

ਮਿਸਾਲ ਦੇ ਤੌਰ ਤੇ, ਭਾਵੇਂ ਕਿਸੇ ਸਭਾ (Meeting) ਵਿੱਚ ਗੁਰਮੁਖਿ/ਗੁਰਸਿੱਖ ਸੰਤ/ਭਗਤ ਜਨ ਹੀ ਕਿਉਂ ਨਾ ਹਿੱਸਾ ਲੈ ਰਹੇ ਹੋਵਣ।

ਜਿਵੇਂ ਸਿਫਰੇ (Zeros) ਭਾਵੇਂ ਕਿਤਨੇ ਹੀ ਹੋਵਣ ਜਦੋਂ ਤਕ ਇਨਾਂ ਦੇ ਖੱਬੇ ਪਾਸੇ ਹਿੰਸਾ (1 ਤੋਂ 9 ਤਕ) ਨਹੀਂ ਲਗਾਇਆ ਜਾਂਦਾ, ਕੀਮਤ ਨਹੀਂ ਬਣਦੀ। ਇਵੇਂ, ਗੁਰਮੁਖਿ/ਗੁਰਸਿੱਖ ਭਾਵੇਂ ਕਿੰਨੇ ਵੀ ਉੱਚੇ-ਸੁੱਚੇ ਜੀਵਨ, ਕਰਣੀ-ਕਮਾਈ ਵਾਲੇ ਹੋਵਣ ਗੁਰੂ ਤੋਂ ਬਿਨਾਂ ਕੀਮਤ ਨਹੀਂ ਪੈਂਦੀ।

**ਕਿਉਂਕਿ—**

**ਸਤਿਗੁਰ ਬਾਝਹੁ, ਸੰਗਤਿ ਨ ਹੋਈ ॥** **ਮਾਰੂ ਮ: ੩, ਅੰਗ ੧੦੬੮**

**ਗੁਰ ਸਾਧੂ ਸੰਗਤਿ ਮਿਲੈ, ਹੀਰੇ ਰਤਨ ਲਭੰਨਿ ॥**

**ਨਾਨਕ, ਲਾਲ ਅਮੋਲਕਾ, ਗੁਰਮੁਖਿ ਖੋਜ ਲਹੰਨਿ ॥**

**ਸਲੋਕ ਮ: ੩, ਅੰਗ ੧੪੧੬**

**ਜਹ ਸਤਿਗੁਰੁ, ਤਹ ਸਤਸੰਗਤਿ ਬਣਾਈ ॥** **ਗਉੜੀ ਗੁਆਰੇਰੀ ਮ: ੩, ਅੰਗ ੧੬੦**

**ਸਤਿਸੰਗਤਿ ਊਤਮ, ਸਤਿਗੁਰ ਕੇਰੀ, ਗੁਨ ਗਾਵੈ, ਹਰਿ ਪ੍ਰਭ ਕੇ ॥**

**ਸੂਹੀ ਮ: ੪, ਅੰਗ ੭੩੧**

ਇਨ੍ਹਾਂ ਉਪਰੋਕਤ, ਦਰਸਾਏ ਗਏ ਬੁਨਿਆਦੀ ਅਸੂਲਾਂ ਨੂੰ ਮੁੱਖ ਰੱਖਦਿਆਂ ਹੋਇਆਂ ਹੀ, ਗੁਰਦੁਆਰੇ ਹੋਂਦ ਵਿੱਚ ਆਏ, ਜੋ ਪਹਿਲੇ-ਪਹਲ ਧਰਮਸ਼ਾਲਾ ਹੀ ਸਨ।

**ਗੁਰੂ ਦੁਆਰੈ ਹੋਇ, ਸੋਝੀ ਪਾਇਸੀ॥**

**ਏਤੁ ਦੁਆਰੈ ਧੋਇ, ਹਛਾ ਹੋਇਸੀ॥** ਸੂਹੀ ਮ: ੧, ਅੰਗ ੭੩੦

ਗੁਰਸਿੱਖੀ, ਗੁਰਸਿੱਖ, ਗੁਰਦੁਆਰਾ ਅਤੇ ਸਾਧਸੰਗਤਿ ਦੇ ਆਪਸੀ ਪ੍ਰਸਪਰ ਅਧਿਆਤਮਕ ਤਾਲਮੇਲ/ਜੋੜ ਅਥਵਾ ਅਟੁੱਟ ਸਬੰਧ ਦੀ ਸਹੀ ਪਰਿਭਾਸ਼ਾ ਦੀ ਜਾਣਕਾਰੀ ਨਾ ਰੱਖਣ ਵਾਲੇ, ਕਈ ਵਾਰੀ ਵੱਡੇ-ਵੱਡੇ ਸਾਧੂ-ਸੰਤ-ਮਹਾਤਮਾ-ਮਹਾਪੁਰਖ ਅਤੇ ਗੁਰਮੁਖਿ/ਗੁਰਸਿੱਖ ਜਨ ਵੀ ਟਪਲਾ ਖਾ ਜਾਂਦੇ ਹਨ।

ਜਾਗਤ-ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪ੍ਰਕਾਸ਼ ਕਰਨ ਤੋਂ ਬਿਨਾਂ, ਕਦੇ-ਕਦੇ ਕਈ ਵਾਰੀ ਗੁਰਮੁਖਿ/ਗੁਰਸਿੱਖਾਂ ਦੇ ਨਿਵਾਸ ਅਸਥਾਨ ਤੇ ਵੀ ਕੀਰਤਨ ਕੀਤਾ ਜਾਂਦਾ ਹੈ। ਜਿਸ ਵਾਰੇ, ਸਮੇਂ ਸਿਰ, ਧਿਆਨ ਦੇਣਾ ਜ਼ਰੂਰੀ ਹੈ। ਇਵੇਂ, ਕੁਝ ਸਮਾਂ ਲੰਘ ਜਾਣ ਤੋਂ ਬਾਅਦ, ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦੀ ਜ਼ਰੂਰਤ ਹੀ ਨਹੀਂ ਮਹਿਸੂਸ ਕੀਤੀ ਜਾਵੇਗੀ। ਇਸ ਲਈ ਹਰ ਗੁਰਸਿੱਖ ਲਈ, ਇਨ੍ਹਾਂ ਬੁਨਿਆਦੀ ਅਸੂਲਾਂ ਨੂੰ ਸਹੀ ਤਰੀਕੇ ਨਾਲ ਸਮਝਣਾ ਬਹੁਤ ਜ਼ਰੂਰੀ ਹੈ।

**ਸਤਿਗੁਰ ਬਚਨ, ਬਚਨ ਹੈ ਸਤਿਗੁਰ.....** ਕਾਨੜਾ ਮ: ੪, ਅੰਗ ੧੩੧੦

**ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ,**

**ਸੁ ਕਾਰ ਕਮਾਇ ਜੀਉ॥** ਸੂਹੀ ਮ: ੫, ਅੰਗ ੭੬੩

**ਗੁਰੁਸਿਖੀ ਦਾ ਮੰਨਣਾ, ਗੁਰਬਚਨੀਂ ਗਲਿ ਹਾਰ ਪਰੋਵੈ॥** ਵਾਰ ੨੮, ਪਉ. ੯

ਭਾ: ਗੁਰਦਾਸ ਜੀ :—

**ਪ੍ਰ: ਗੁਰੁਸਿਖੀ ਦਾ ਕਰਮੁ ਏਹੁ, ?**

**ਉ: ਗੁਰ ਫੁਰਮਾਏ, ਗੁਰਸਿਖ ਕਰਣਾ॥**

**ਗੁਰੁਸਿਖੀ ਮਿਲਿ ਸਾਧਸੰਗਿ, ਸਬਦੁ ਸੁਰਤਿ ਜਗੁ ਦੁਤਰੁ ਤਰਣਾ॥**

ਵਾਰ ੨੮, ਪਉ. ੧੦

**ਗੁਰਸੰਗਤ ਕੀਨੀ ਖਾਲਸਾ :—**

ਦਸਵੇਂ ਨਾਨਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ: ਵਿੱਚ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ, ਗੁਰਸਿੱਖਾਂ ਵਲੋਂ ਪੁੱਛੇ ਜਾਣ ਤੇ, ਕਿ ਪੰਥ ਨੂੰ, ਕਿਸ ਦੇ ਲੜ ਲਾ ਕੇ ਜਾ ਰਹੇ ਹੋ, ਤਾਂ ਉਨ੍ਹਾਂ ਨੇ ਤਿੰਨ ਬੁਨਿਆਦੀ ਅਸੂਲ ਦਰਸਾਏ।

1. **ਪੂਜਾ ਅਕਾਲ ਕੀ**
2. **ਪਰਚਾ ਸ਼ਬਦ ਕਾ**
3. **ਦੀਦਾਰ ਖਾਲਸੇ ਕਾ**

ਸਾਧਸੰਗਤ ਦਾ ਅਸਲੀ ਰੂਪ, ਦਸਵੇਂ ਜਾਮੇ ਵਿੱਚ, ਖਾਲਸੇ ਦੇ ਰੂਪ ਵਿੱਚ ਪ੍ਰਗਟ ਹੋਇਆ। ਇਸੇ ਲਈ ਉਨ੍ਹਾਂ ਨੇ ਖਾਲਸੇ ਨੂੰ ਏਨੀ ਮਾਣ-ਵਡਿਆਈ ਬਖਸ਼ਸ਼ ਕੀਤੀ।

**ਖ਼ਾਲਸਾ, ਮੇਰੋ ਰੂਪ ਹੈ ਖਾਸ॥**

**ਖ਼ਾਲਸੇ ਮਹਿ, ਹੌਂ ਕਰੌਂ ਨਿਵਾਸ॥**

**ਖ਼ਾਲਸਾ, ਮੇਰੋ ਪਿੰਡ ਪਰਾਨ॥**

**ਖ਼ਾਲਸਾ, ਮੇਰੀ ਜਾਨ ਕੀ ਜਾਨ॥**

**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਿਨ ਭੇਵ॥**

**ਯਾ ਮੈ ਰੰਚ, ਨਾ ਮਿਥਿਆ ਭਾਖੀ॥**

**ਪਾਰਬ੍ਰਹਮ ਗੁਰੁ ਨਾਨਕ ਸਾਖੀ॥**

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਖ਼ਾਲਸੇ ਪ੍ਰਤੀ ਆਪਣਾ ਪਿਆਰ-ਸਤਿਕਾਰ ਅਤੇ ਅਪੱਣਤ ਦਰਸਾਉਣ ਲਈ, ਅਕਾਲਪੁਰਖ ਅਤੇ ਉਸਦੇ ਰੂਪ ਗੁਰੂ ਨਾਨਕ ਦੇਵ ਜੀ ਨੂੰ ਹਾਜ਼ਰ-ਨਾਜ਼ਰ ਜਾਣਦਿਆਂ ਹੋਇਆਂ, ਇਹ ਵਿਸ਼ਵਾਸ ਦਿਵਾਇਆ, ਕਿ ਮੈਂ ਜੋ ਕੁਝ ਇਨ੍ਹਾਂ ਪਾਵਨ ਪੰਕਤੀਆਂ ਰਾਹੀਂ ਕਿਹਾ ਹੈ, ਇਸ ਵਿੱਚ ਰੱਤੀ-ਮਾਤ੍ਰ ਵੀ ਝੂਠ ਨਹੀਂ ਹੈ। ਇਥੋਂ ਤਕ ਕਿ ਕਲਗੀਧਰ ਪਾਤਸ਼ਾਹ ਨੇ ਖ਼ਾਲਸੇ ਨੂੰ ਕੇਵਲ ਆਪਣਾ ਇਸ਼ਟ ਹੀ ਨਹੀਂ ਸਤਿਗੁਰੂ ਵੀ ਮੰਨਿਆ। ਦੁਨੀਆਂ ਦੇ ਧਾਰਮਿਕ ਇਤਿਹਾਸ ਵਿੱਚ ਕਿਤੇ ਵੀ ਇਸ ਦੀ ਕੋਈ ਮਿਸਾਲ ਨਹੀਂ ਮਿਲਦੀ। ਜਦੋਂ ਇੱਕ ਕੌਮ ਦੇ ਸਿਰਜਨਹਾਰ ਨੇ ਅਨੁਆਈ ਕੌਮ ਨੂੰ ਏਡਾ ਵੱਡਾ ਮਾਣ ਬਖਸ਼ਿਆ ਹੋਵੇ।

**ਪ੍ਰਸ਼ਨ 6. "ਉੱਤਮ-ਸੰਗਤ" ਦੀ ਕੀ ਨਿਸ਼ਾਨੀ ਹੈ ਅਤੇ ਕਿਉਂ ਲਾਹੇਵੰਦ ਹੈ ?**

**ਉੱਤਰ—ਉੱਤਮ-ਸੰਗਤਿ :**—ਉਤਮ ਸੰਗਤਿ ਦੀ ਪਰਿਭਾਸ਼ਾ ਨੂੰ ਸਮਝਣ ਲਈ, ਪਹਿਲੋਂ ਇਹ ਜਾਨਣਾ ਜ਼ਰੂਰੀ ਹੈ, ਕਿ ਸੰਗਤ ਚੰਗੀ ਹੋਵੇ ਯਾ ਮੰਦੀ ਪ੍ਰੰਤੂ ਉਸ ਦਾ ਪ੍ਰਭਾਵ ਕਿਵੇਂ ਪੈਂਦਾ ਹੈ। ਸਿਆਣੇ ਆਖਦੇ ਹਨ, **"ਜੈਸੀ ਸੰਗਤਿ, ਤੈਸੀ ਰੰਗਤਿ"**

ਭਾ: ਗੁਰਦਾਸ ਜੀ ਦਰਸਾਂਦੇ ਹਨ ਕਿ :—

1. ਜਿਵੇਂ, ਕਿਸੇ ਇਕ ਖਾਸ ਪਾਸਿਓਂ ਚੱਲੀ ਹੋਈ ਹਵਾ, ਬੱਦਲਾਂ ਨੂੰ ਇਕੱਠੇ ਕਰਕੇ, ਬਰਖਾ ਕਰਵਾਂਦੀ ਹੈ ਅਤੇ ਦੂਸਰੇ ਹੀ ਪਾਸਿਓਂ ਜੇ ਹਵਾ ਚੱਲੇ ਤਾਂ ਬੱਦਲਾਂ ਨੂੰ ਉਡਾ ਦੇਂਦੀ ਹੈ ਅਤੇ ਮੀਂਹ ਨਹੀਂ ਪੈਂਦਾ।

2. ਜਿਵੇਂ, ਇੱਕ ਕਿਸੇ ਖਾਸ ਜਗ੍ਹਾ ਦਾ ਪੀਤਾ ਹੋਇਆ ਪਾਣੀ, ਦੇਹੀ ਨੂੰ ਅਰੋਗ ਰੱਖਦਾ ਹੈ ਅਤੇ ਦੂਸਰੇ ਹੀ ਅਸਥਾਨ ਦਾ ਪੀਤਾ ਹੋਇਆ ਪਾਣੀ, ਦੇਹੀ ਨੂੰ ਰੋਗ ਲਗਾ ਕੇ ਦੁੱਖ ਪੈਦਾ ਕਰਦਾ ਹੈ।

3. ਜਿਵੇਂ, ਅਗਨੀ ਦੇ ਸੇਕ ਨਾਲ ਭੋਜਨ, ਸਬਜੀ ਤਿਆਰ ਕੀਤੇ ਜਾਂਦੇ ਹਨ ਅਤੇ ਉਹੀ ਅਗਨੀ, ਵੱਡੇ-ਵੱਡੇ ਭਵਨਾਂ ਨੂੰ ਜਾਲ ਕੇ ਮਿੰਟਾਂ ਵਿੱਚ ਹੀ ਮਿੱਟੀ ਦੇ ਸਮਾਨ ਕਰ ਦੇਂਦੀ ਹੈ।

ਇਵੇਂ ਹੀ, ਮਨੁੱਖ-ਮਾਤ੍ਰ-ਜੀਵ ਜਿਹੋ ਜਹੀ ਸੰਗਤ ਕਰਦਾ ਹੈ, ਉਹੋ ਜਿਹਾ ਅਕਸਰ ਬਣ ਜਾਂਦਾ ਹੈ। ਆਮ ਵੇਖਣ ਵਿੱਚ ਆਇਆ ਹੈ, ਕਿ ਇਨਸਾਨ ਜੋ ਕੁਝ ਵੀ ਆਪਣੀ ਅੱਖੀਂ ਵੇਖਦਾ ਹੈ ਉਸ ਦਾ ਪ੍ਰਭਾਵ ਉਸ ਦੇ ਮਨ ਤੇ ਸਭ ਤੋਂ ਛੇਤੀ ਅਤੇ ਸਭ ਤੋਂ ਡੂੰਘਾ ਪੈਂਦਾ ਹੈ। ਆਪਣੇ ਉੱਤੇ ਦੂਸਰਿਆਂ ਦਾ ਅਸਰ ਪੈ ਜਾਣਾ ਇੱਕ ਕੁਦਰਤੀ ਸੁਭਾਵਕ ਗੱਲ ਹੈ।

**ਕਾਹੂ ਦਸ਼ਾ ਕੋ ਪਵਨ, ਗਵਨ ਕੈ ਬਰਖਾ ਹੈ,**
**ਕਾਹੂ ਦਸ਼ਾ ਕੋ ਪਵਨ, ਬਾਦਰ ਬਿਲਾਤ ਹੈ।**
**ਕਾਹੂ ਜਲ ਪਾਨ ਕੀਏ, ਰਹਤ ਅਰੋਗ ਦੇਹੀ,**
**ਕਾਹੂ ਜਲ ਪਾਨ ਬਿਆਪੈ, ਬ੍ਰਿਥਾ ਬਿਲਲਾਤ ਹੈ॥**
**ਕਾਹੂ ਗ੍ਰਿਹ ਕੀ ਅਗਨਿ, ਪਾਕ ਸਾਕ ਸਿਧ ਕਰੈ,**
**ਕਾਹੂ ਗ੍ਰਿਹ ਕੀ ਅਗਨਿ, ਭਵਨ ਜਲਾਤ ਹੈ॥**
**ਕਾਹੂ ਕੀ ਸੰਗਤਿ ਮਿਲਿ, ਜੀਵਨ ਮੁਕਤਿ ਹੋਇ,**
**ਕਾਹੂ ਕੀ ਸੰਗਤਿ ਮਿਲਿ, ਜਮਪੁਰਿ ਜਾਤ ਹੈ॥** **ਕਬਿੱਤ, ਭਾ: ਗੁਰਦਾਸ ਜੀ**

ਜਿੱਥੇ ਚੰਗੀ ਸੰਗਤ ਜੀਵਨ ਮੁਕਤੀ ਦੇਣ ਦੇ ਸਮਰਥ ਹੈ, ਉੱਥੇ ਭੈੜੀ ਸੰਗਤ ਵੀ ਜਮਾਂ ਦੇ ਵੱਸ ਪਾ ਦੇਂਦੀ ਹੈ। ਪਰਮਾਰਥ ਦੇ ਪਾਂਧੀ ਦੇ ਅਧਿਆਤਮਕ-ਵਿਕਾਸ (Spiritual Development) ਵਿੱਚ, ਉੱਤਮ ਸੰਗਤ ਦਾ ਬਹੁਤ ਵੱਡਾ ਹੱਥ (Role) ਹੈ।

ਇਨਸਾਨ ਜਿੰਨੀ ਉੱਚੀ ਸੰਗਤ ਕਰਦਾ ਹੈ, ਅਕਸਰ ਉਤਨੇ ਉੱਚੇ ਜੀਵਨ ਵਾਲਾ ਬਣ ਜਾਂਦਾ ਹੈ। ਪਾਵਨ ਬਾਣੀ ਅਤੇ ਗੁਰਸਬਦ ਦੀ ਸੰਗਤਿ ਸਭ ਤੋਂ ਉੱਚੀ ਅਤੇ ਸਰਬੋਤਮ ਦਰਸਾਈ ਗਈ ਹੈ।

**ਊਚੀ ਬਾਣੀ, ਊਚਾ ਹੋਇ॥** ਆਸਾ ਮ: ੩, ਅੰਗ ੩੬੧

**ਸਬਦੇ ਊਚੋ, ਊਚਾ ਹੋਇ॥** ਮ: ੩, ਅੰਗ ੩੬੩

ਆਉ, ਇਕ ਪੁਰਾਤਨ ਸਾਖੀ ਰਾਹੀਂ ਸੇਧ ਪ੍ਰਾਪਤ ਕਰੀਏ, ਕਿ ਕਿਵੇਂ ਇਸ ਇਲਾਹੀ ਰੱਬੀ-ਕਲਾਮ, ਉੱਚੀ-ਸੁੱਚੀ ਬਾਣੀ ਦੀ ਸੰਗਤਿ ਨੇ ਵੱਡੇ-ਵੱਡੇ ਠਗ, ਰਾਖਸ਼, ਬਲੀ ਅਤੇ ਚੋਰਾਂ ਦੇ ਜੀਵਨ ਪਲਟਾ ਦਿੱਤੇ।

**ਸਚੁ ਗੁਰ ਕੀ ਸਾਖੀ, ਅੰਮ੍ਰਿਤ ਭਾਖੀ, ਤਿਤੁ ਮਨੁ ਮਾਨਿਆ ਮੇਰਾ॥**

ਧਨਾਸਰੀ ਮ: ੧, ਅੰਗ ੬੯੬

ਜਗਤ ਗੁਰ ਬਾਬਾ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ-ਮਨੁੱਖਤਾ ਦਾ ਉਧਾਰ ਕਰਦੇ ਕਰਦੇ, ਤੀਸਰੀ ਉਦਾਸੀ ਸਮੇਂ ਪਾਕ ਪਟਨ, ਸ਼ੇਖ ਬਾਬਾ ਫ਼ਰੀਦ ਜੀ ਸ਼ਕਰਗੰਜ ਦੀ ਬਾਰ੍ਹਵੀਂ (12) ਪੀੜ੍ਹੀ-ਵਿਚੋਂ ਸ਼ੇਖ ਬ੍ਰਹਮ ਜੀ ਨਾਲ ਵਿਚਾਰ-ਵਟਾਂਦਰਾ ਕੀਤਾ ਅਤੇ ਸ਼ੇਖ ਬਾਬਾ ਫ਼ਰੀਦ ਜੀ ਦੀ ਬਾਣੀ, ਸ਼ੇਖ ਬ੍ਰਹਮ ਪਾਸੋਂ ਲਈ, ਇਥੋਂ ਆਪ ਤੁਲੰਭੇ ਦੀ ਧਰਤੀ ਨੂੰ ਭਾਗ ਲਾਏ। ਏਥੇ ਇਕ ਸ਼ੇਖ ਸੱਜਣ ਨਾਮੀਂ ਠੱਗ ਰਹਿੰਦਾ ਸੀ, ਜਿਸਨੇ ਬਾਣਾ ਤਾਂ ਫ਼ਕੀਰਾਂ ਵਾਲਾ ਧਾਰਨ ਕੀਤਾ ਹੋਇਆ ਸੀ ਪਰੰਤੂ ਰਾਤ ਦੇ ਅੰਧੇਰੇ ਵਿੱਚ ਕੰਮ ਅਧਰਮੀਆਂ ਨਾਲੋਂ ਵੀ ਭੈੜੇ ਕਰਿਆ ਕਰਦਾ ਸੀ। ਉਸਨੇ ਆਏ-ਗਏ ਮੁਸਾਫਰਾਂ ਦੀ ਸੁੱਖ-ਸਹੂਲਤ ਅਤੇ ਆਰਾਮ ਲਈ, ਹਿੰਦੂਆਂ ਲਈ ਠਾਕੁਰ-ਦੁਆਰਾ ਤੇ ਮੁਸਲਮਾਨਾਂ ਲਈ ਮਸੀਤ ਬਣਾ ਰੱਖੀ ਸੀ। ਆਏ ਮੁਸਾਫਰਾਂ ਦੀ ਟਹਿਲ-ਸੇਵਾ ਲਈ ਭੋਜਨ ਦਾ ਵੀ ਬੰਦੋਬਸਤ ਬਣਾ ਰੱਖਿਆ ਸੀ। ਰਾਤ ਪੈਣ ਤੇ ਮੁਸਾਫਰਾਂ ਨੂੰ ਲੁੱਟ ਲੈਂਦਾ ਸੀ ਅਤੇ ਮਾਰ ਕੇ ਲਾਸ਼ਾਂ ਅੰਦਰੇ ਹੀ ਦੱਬ ਦਿੰਦਾ ਸੀ। ਇਸ ਦੀ ਅਜੇਹੀ ਕਰਮ-ਕਰਤੂਤ ਦਾ ਬਾਹਰ ਵਾਲੇ ਬੰਦਿਆਂ ਨੂੰ ਕੋਈ ਪਤਾ ਨਹੀਂ ਸੀ। ਉਨ੍ਹਾਂ ਦੀਆਂ ਨਜ਼ਰਾਂ ਵਿੱਚ ਇਹ ਬੜਾ ਪੀਰ-ਫ਼ਕੀਰ ਨੇਕ-ਦਿਲ, ਪਰਉਪਕਾਰੀ ਇਨਸਾਨ ਪ੍ਰਤੀਤ ਹੁੰਦਾ ਸੀ।

ਜਦੋਂ ਬਾਬਾ ਜੀ ਏਥੇ ਪਹੁੰਚੇ ਉਨ੍ਹਾਂ ਲਈ ਵੀ ਭੋਜਨ ਆਦਿ ਦਾ ਪ੍ਰਬੰਧ ਕੀਤਾ ਗਿਆ। ਰਾਤ ਕੱਟਣ ਲਈ, ਆਰਾਮ ਕਰਨ ਲਈ ਬੰਦੋਬਸਤ ਬਣਾਇਆ ਗਿਆ। ਜਦੋਂ ਰਾਤ ਪੈ ਗਈ ਤੇ ਸ਼ੇਖ ਸੱਜਣ, ਬਾਬਾ ਜੀ ਪਾਸ ਆਇਆ ਅਤੇ ਆਰਾਮ ਕਰਨ ਲਈ ਕਿਹਾ। ਅੱਗੋਂ ਜਾਣੀ-ਜਾਣ ਬਾਬਾ ਜੀ ਨੇ ਆਖਿਆ, ਪੁਰਖਾ ਅਸੀਂ ਬਿਰਾਜਣ ਤੋਂ ਪਹਿਲਾਂ ਇਕ ਸ਼ਬਦ ਦਾ ਗਾਇਨ ਕਰਾਂਗੇ। ਫਿਰ ਆਰਾਮ ਕਰਾਂਗੇ। ਸੱਜਣ ਵੀ ਉੱਥੇ ਹੀ ਬੈਠ ਗਿਆ। ਬਾਬਾ ਨਾਨਕ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ, ਤੇ ਇਕ ਸ਼ਬਦ ਜੋ ਸੂਹੀ ਰਾਗ ਵਿੱਚ ਹੈ, ਗਾਉਣਾ ਕੀਤਾ।

**ਊਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ ॥**
**ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍ ॥**
**ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ ॥**
**ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨਿ ॥**
**ਚਾਕਰੀਆਂ ਚੰਗਿਆਈਆਂ, ਅਵਰ ਸਿਆਣਪ ਕਿਤੁ ॥**
**ਨਾਨਕ ਨਾਮ ਸਮਾਲਿ ਤੂੰ, ਬਧਾ ਛੁਟਹਿ ਜਿਤੁ ॥** ਸੂਹੀ ਮ: ੧, ਅੰਗ ੭੨੯

ਇਸ ਸ਼ਬਦ ਰਾਹੀਂ, ਗੁਰੂ ਜੀ ਨੇ ਇਵੇਂ ਸਮਝਾਉਣਾ ਕੀਤਾ, ਕਿ :—1. ਕੈਹੇ ਦਾ ਭਾਂਡਾ ਭਾਵੇਂ ਬਾਹਰੋਂ ਵੇਖਣ ਨੂੰ ਸਾਫ਼ ਤੇ ਚਿਲਕਦਾ ਵਿਖਾਈ ਦੇਂਦਾ ਹੈ, ਪਰੰਤੂ ਥੋੜ੍ਹਾ ਜਿਹਾ ਰਗੜਨ ਨਾਲ, ਇਸ ਦੀ ਅੰਦਰਲੀ ਕਾਲਖ ਬਾਹਰ ਆ ਜਾਂਦੀ ਹੈ। 2. ਇਵੇਂ ਹੀ ਬਗਲਾ ਵੇਖਣ ਨੂੰ ਭਾਵੇਂ ਦੁੱਧ ਚਿੱਟਾ ਤੇ ਸੁੰਦਰ ਦਿਖਾਈ ਦਿੰਦਾ ਹੈ ਪਰੰਤੂ ਇਕ ਲੱਤ ਤੇ ਖਲੋ ਕੇ ਡੱਡੂਆਂ, ਮੱਛੀਆਂ ਦੀ ਭਾਲ ਵਿੱਚ ਆਪਣੇ ਸ਼ਿਕਾਰ ਲਈ, ਕਿਵੇਂ ਨੀਝ ਲਾ ਕੇ ਰੱਖਦਾ ਹੈ, ਕਿ ਕਦੋਂ ਸ਼ਿਕਾਰ ਫਸੇ ਤੇ ਉਹ ਹੜੱਪ ਕਰ ਜਾਏ।

ਗੁਰੂ ਜੀ ਦੇ ਉਚਾਰਣ ਕੀਤੇ ਹੋਏ ਇਸ ਸ਼ਬਦ ਦੀ ਇੱਕ-ਇੱਕ ਪੰਕਤੀ ਅਤੇ ਇੱਕ-ਇੱਕ ਅੱਖਰ ਬਾਣ ਦੀ ਤਰ੍ਹਾਂ, ਸੱਜਣ ਜੋ ਅਜੇ ਠੱਗ ਬਿਰਤੀ ਦਾ ਹੀ ਸੀ, ਹਿਰਦੈ ਨੂੰ ਵਿੰਨ੍ਹ ਗਿਆ। ਉਸ ਦੇ ਕੀਤੇ ਹੋਏ ਪਾਪਾਂ ਦੀ ਤਸਵੀਰ ਜਦੋਂ ਉਸਨੂੰ Replay ਦੀ ਤਰ੍ਹਾਂ ਵਿਖਾਈ ਦਿੱਤੀ। ਕੀਤੇ ਹੋਏ ਪਾਪਾਂ ਕਾਰਨ, ਉਸ ਦਾ ਹਿਰਦਾ ਕੰਬ ਗਿਆ ਤੇ ਸੱਜਣ, ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਅਤੇ ਕੀਤੇ ਹੋਏ ਗੁਨਾਹਾਂ ਦੀ ਮੁਆਫ਼ੀ ਮੰਗਦੇ ਹੋਏ, ਅੱਗੋਂ ਲਈ ਪਛਤਾਵਾ ਕਰਦੇ ਹੋਏ, ਤੋਬਾ ਕੀਤੀ। ਬਾਬਾ ਜੀ ਨੇ ਇਸਦੇ ਪਿਛਲੇ ਸਾਰੇ ਗੁਨਾਹ ਬਖਸ਼ ਦਿੱਤੇ ਅਤੇ ਅੱਗੋਂ ਲਈ ਸਿੱਖ ਬਣਾ ਕੇ, ਨੇਕ-ਨੀਤੀ ਨਾਲ ਸੱਚੇ ਦਿਲੋਂ, ਆਏ ਗਏ ਮੁਸਾਫਰਾਂ ਦੀ ਟਹਿਲ ਸੇਵਾ ਕਰਨ ਦਾ ਉਪਦੇਸ਼ ਦਿੱਤਾ, ਇਵੇਂ ਸੱਜਣ ਠੱਗ, ਅੱਜ ਠੱਗ ਨਹੀਂ ਰਿਹਾ, ਸਿੱਖੀ ਦਾ ਇਕ ਪ੍ਰਚਾਰਕ ਬਣਿਆ ਤੇ ਏਥੇ ਸਭ ਤੋਂ ਪਹਿਲੀ ਧਰਮਸ਼ਾਲਾ ਸਥਾਪਤ ਹੋਈ।

ਅਕਾਲਪੁਰਖ ਦੇ ਦੈਵੀ ਗੁਣ, ਉਸ ਦੇ ਭੇਜੇ ਹੋਏ ਸਾਧੂ-ਸੰਤਾਂ-ਮਹਾਂਪੁਰਸ਼ਾਂ, ਭਗਤ-ਜਨਾਂ, ਹਰੀ-ਜਨਾਂ ਅਤੇ ਗੁਰਮੁਖਾਂ/ਗੁਰਸਿੱਖਾਂ ਅੰਦਰ ਮੌਜੂਦ ਹੋਇਆ ਕਰਦੇ ਹਨ। ਇਸ ਲਈ, ਨਾਮ ਅਭਿਆਸੀ ਕਮਾਈ ਵਾਲੇ, ਕਰਣੀ ਦੇ ਸੂਰੇ, ਬਚਨਾਂ ਦੇ ਪੂਰੇ, ਉੱਚੇ-ਸੁੱਚੇ ਜੀਵਨ ਆਚਾਰ-ਬਿਉਹਾਰ ਦੇ ਧਾਰਨੀ ਗੁਰਮੁਖਾਂ, ਗੁਰਸਿੱਖਾਂ ਦੀ ਸੰਗਤ ਕਰਨੀ ਬਹੁਤ ਜ਼ਰੂਰੀ ਹੈ।

**ਊਤਮ ਸੰਗਤਿ, ਊਤਮ ਹੋਵੈ,**

**ਗੁਣ ਕਉ ਧਾਵੈ, ਅਵਗਣ ਧੋਵੈ ॥** ਆਸਾ ਮ: ੧, ਅੰਗ ੪੧੪

ਉੱਤਮ ਬਣਨ ਲਈ, ਸਿਰਫ ਉੱਤਮ ਆਖਣ ਜਾਂ ਵੇਖਣ ਤਕ ਹੀ ਸੀਮਤ ਨਹੀਂ ਹੈ, ਉੱਤਮ ਬਣਨ ਦਾ ਉਪਰਾਲਾ ਵੀ ਕਰਨਾ ਚਾਹੀਦਾ ਹੈ। ਕਿਉਂਕਿ :—

**ਊਤਮੁ ਆਖਿ, ਨ ਊਚਾ ਹੋਇ** ਅੰਗ ੧੩੩੧

**ਊਤਮ ਸੰਗਤਿ, ਗਤਿ ਮਿਤਿ ਊਤਮ,**

**ਜਗਤ ਭਉਜਲ, ਪਾਰਿ ਤਰਾਇਆ ॥** ਮਾਰੂ ਮ: ੧, ਅੰਗ ੧੦੪੨

**ਸਤੀ ਪਹਰੀਂ ਸਤੁ ਭਲਾ, ਬਹੀਐ ਪੜਿਆਂ ਪਾਸਿ ॥**

**ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥**

**ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥**

ਸਲੋਕ ਮ: ੨, (ਵਾਰ ਮਾਝ), ਅੰਗ: ੧੪੬

**ਅਵਗੁਣ ਕਾਟਿ, ਗੁਣ ਰਿਦੈ ਸਮਾਇ ॥** ਧਨਾਸਰੀ ਮ: ੩, ਅੰਗ: ੬੬੩

**ਸਚੀ ਸੰਗਤਿ, ਸਚਿ ਮਿਲੈ, ਸਚੈ ਨਾਇ ਪਿਆਰੁ ॥**

ਸਲੋਕੁ ਮ: ੩, (ਵਾਰ ਵਡਹੰਸੁ ਮ: ੪), ਅੰਗ: ੫੮੬

**ਹਰਿ ਕੇ ਲੋਗ, ਰਾਮ ਜਨ ਊਤਮ,**

**ਮਿਲਿ ਊਤਮ ਪਦਵੀ ਪਾਵੈ ॥** ਰਾਮਕਲੀ ਮ: ੪, ਅੰਗ: ੮੮੧

**ਸਚੀ ਬੈਸਕ ਤਿਨ੍ਹਾ ਸੰਗਿ, ਜਿਨ ਸੰਗਿ ਜਪੀਐ ਨਾਉਂ ॥** ਮ: ੫, ਅੰਗ: ੫੨੦

**ਕਬੀਰ, ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥**

**ਓਇ ਭੀ ਚੰਦਨ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥੧੧ ॥**

ਸਲੋਕ ਕਬੀਰ ਜੀ, ਅੰਗ ੧੩੬੫

ਗੁਰਮੁਖਿ ਜਨ, ਚੰਦਨ ਦੇ ਬੂਟੇ ਦੇ ਸਮਾਨ ਹਨ ਜਿਨ੍ਹਾਂ ਦੀ ਸੰਗਤ ਕਰਨ ਨਾਲ ਛਿੱਛਰੇ ਦੇ ਬੂਟੇ ਵੀ, ਚੰਦਨ ਦੀ ਖੁਸ਼ਬੂ ਗ੍ਰਹਿਣ ਕਰ ਲੈਂਦੇ ਹਨ।

ਲੋਹੇ ਦੀਆਂ ਕਿੱਲਾਂ, ਪਾਣੀ ਵਿੱਚ ਰੱਖੋ ਤਾਂ ਡੁੱਬ ਜਾਂਦੀਆਂ ਹਨ ਪ੍ਰੰਤੂ ਇਹੀ ਕਿੱਲਾਂ ਜਦੋਂ ਬੇੜੀ ਬਣਾਉਣ ਲਈ ਲੱਕੜੀ ਵਿੱਚ ਲਗਾਈਆਂ ਜਾਂਦੀਆਂ ਹਨ ਤਾਂ ਬੇੜੀ ਸੰਗ ਹੋਣ ਦਾ ਸਦਕਾ ਪਾਣੀ ਵਿੱਚ ਤਰ ਜਾਂਦੀਆਂ ਹਨ। ਇਵੇਂ ਹੀ, ਮੰਦੇ ਜੀਵਨ ਵਾਲਾ ਮਨੁੱਖ ਵੀ, ਉੱਚੇ ਜੀਵਨ ਵਾਲਿਆਂ ਦੀ ਜਦੋਂ ਸੰਗਤਿ ਕਰਦਾ ਹੈ, ਇਸ ਭਵਸਾਗਰ ਵਿੱਚੋਂ ਤਰ ਕੇ ਪਾਰ ਲੰਘ ਜਾਂਦਾ ਹੈ।

**ਪ੍ਰਸ਼ਨ 7. "ਭੈੜੀ ਸੰਗਤਿ", ਕਿਉਂ ਬਿਵਰਜਤ ਕੀਤੀ ਗਈ ਹੈ ?**

**ਉੱਤਰ—ਭੈੜੀ ਸੰਗਤਿ**—ਜਿਵੇਂ ਉੱਤਮ ਸੰਗਤ ਕਰਨ ਦਾ ਸਦਕਾ, ਗੁਰਮੁਖਿ ਇਸ ਭਵਸਾਗਰ 'ਚੋਂ ਤਰ ਕੇ ਪਾਰ ਲੰਘ ਜਾਂਦਾ ਹੈ। ਇਵੇਂ ਹੀ ਭੈੜੀ, ਸਾਕਤਾਂ/ਮਨਮੁਖਾਂ/ਦੁਰਜਨਾਂ ਦੀ ਸੰਗਤ ਕਰਨ ਵਾਲਾ ਮਨੁੱਖ, ਡੁੱਬ ਜਾਂਦਾ ਹੈ। ਇਸੇ ਲਈ ਹੀ, ਭੈੜੀ ਸੰਗਤ ਕਰਨੀ, ਵਿਵਰਜਤ ਕੀਤੀ ਗਈ ਹੈ।

**ਕਬੀਰ, ਸਾਕਤ ਸੰਗੁ ਨ ਕੀਜੀਐ,**

**ਦੂਰਹਿ ਜਈਐ ਭਾਗਿ ॥**

**ਬਾਸਨੁ ਕਾਰੋ ਪਰਸੀਐ ॥**

**ਤਉ ਕਛੁ ਲਾਗੈ ਦਾਗੁ ॥੧੩੧॥** **ਸਲੋਕੁ ਕਬੀਰ ਜੀ, ਅੰਗ ੧੩੭੧**

1. ਜਿਵੇਂ, ਕਾਲੇ ਬਰਤਨ ਨੂੰ ਸਾਫ ਕਰਨ ਲੱਗਿਆਂ, ਕਾਲੇ ਦਾਗ ਥੋੜ੍ਹੇ-ਬਹੁਤ ਜ਼ਰੂਰੀ ਹੀ ਲੱਗ ਜਾਇਆ ਕਰਦੇ ਹਨ।

2. ਜਿਵੇਂ, ਕੋਲੇ ਦੀ ਖਾਨ ਵਿੱਚ ਕੰਮ ਕਰਨ ਵਾਲਾ ਬੰਦਾ ਭਾਵੇਂ, ਕਿੰਨਾ ਵੀ ਬਚ-ਬਚਾ ਕੇ ਕੰਮ ਕਰੇ, ਕਾਲੇ ਦਾਗ ਅਕਸਰ ਲੱਗ ਹੀ ਜਾਂਦੇ ਹਨ।

1. **ਸਾਕਤ**—ਅਕਾਲਪੁਰਖ ਨਾਲੋਂ ਟੁੱਟਾ ਹੋਇਆ ਮਨੁੱਖ, ਜੋ ਕਾਲੀ ਕੰਬਲੀ ਸਮਾਨ ਹੈ, ਜੋ ਧੋਣ ਨਾਲ ਵੀ, ਸਫੇਦ ਨਹੀਂ ਹੁੰਦੀ।

2. **ਮਨਮੁੱਖ**—ਜੋ ਮਨ ਦੀ ਮਤਿ ਪਿੱਛੇ ਲੱਗ ਕੇ ਕੰਮ ਕਰਦਾ ਹੈ।

3. **ਦੁਰਜਨ**—ਜੋ ਭੈੜੇ ਕੰਮ ਕਰਦਾ ਹੈ। ਕਬੀਰ ਸਾਹਿਬ ਦਰਸਾਂਦੇ ਹਨ, ਕਿ ਭੈੜੀ ਸੰਗਤ ਦਾ ਇਵੇਂ ਅਸਰ ਪੈਂਦਾ ਹੈ, ਜਿਵੇਂ ਕੇਲੇ ਦਾ ਬੂਟਾ, ਬੇਰਾਂ ਦੀਆਂ ਝਾੜੀਆਂ ਦੇ ਨਜ਼ਦੀਕ ਲਗਾ ਦਿੱਤਾ ਜਾਏ ਅਤੇ ਜਦੋਂ ਹਵਾ ਚਲਦੀ ਹੈ, ਬੂਟੇ ਝੂਲਦੇ ਹਨ ਤਾਂ ਬੇਰੀਆਂ ਦੇ ਕੰਡੇ, ਕੇਲੇ ਦੇ ਪੱਤਿਆਂ ਨੂੰ ਚੀਰ/ਪਾੜ ਛੱਡਦੇ ਹਨ। ਜਿਵੇਂ ਕੇਲੇ ਦੇ ਪੱਤਿਆਂ ਦੀ, ਬੇਰੀ ਦੇ ਕੰਡਿਆਂ ਨਾਲ ਦੋਸਤੀ ਨਹੀਂ ਨਿਭ ਸਕਦੀ, ਇਵੇਂ ਹੀ, ਗੁਰਮੁੱਖ ਤੇ ਮਨਮੁੱਖ ਦੀ ਦੋਸਤੀ ਸਿਰੇ ਨਹੀਂ ਚੜ੍ਹਦੀ।

**ਕਬੀਰ, ਮਾਰੀ ਮਰਉ ਕੁਸੰਗ ਕੀ, ਕੇਲੇ ਨਿਕਟਿ ਜੁ ਬੇਰਿ ॥**

**ਉਹ ਝੂਲੈ, ਉਹ ਚੀਰੀਐ, ਸਾਕਤ ਸੰਗੁ ਨ ਹੇਰਿ ॥੮੮॥**

**ਸਲੋਕ ਕਬੀਰ ਜੀ, ਅੰਗ ੧੩੬੯**

ਕਿਹੋ ਜਿਹੀ ਸੰਗਤ, ਵਿਵਰਜਤ ਹੈ ?

**ਕੁਸੰਗਤਿ ਬਹਹਿ, ਸਦਾ ਦੁਖੁ ਪਾਵਹਿ, ਦੁਖੋ ਦੁਖੁ ਕਮਾਇਆ।**

**ਮਾਰੂ ਮ: ੩, ਅੰਗ ੧੦੬੮**

**ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਿ ਵਸਾਇ ॥**

**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥** ਸਲੋਕ ਮ: ੩, ਅੰਗ ੧੪੧੭

**ਨਾਨਕ, ਮਨਮੁਖਾਂ ਨਾਲੋਂ ਤੁਟੀ ਭਲੀ, ਜਿਨ ਮਾਇਆ ਮੋਹ ਪਿਆਰ ॥**

ਸਲੋਕ ਮ: ੪, ਅੰਗ ੩੧੬

**ਬਗੁਲਾ ਕਾਗ, ਨੀਚ ਕੀ ਸੰਗਤਿ, ਜਾਇ ਕੁਰੰਗ ਬਿਖੁ ਮੁਖਿ ਲਾਈਐ ॥**

ਰਾਮਕਲੀ ਮ: ੪, ਅੰਗ ੮੮੧

**ਨਾਨਕ, ਕਚੜਿਆਂ ਸਿਉ ਤੋੜਿ....** ਸਲੋਕ ਡਖਣੇ ਮ: ੫, ਅੰਗ ੧੧੦੨

**ਦੂਰਜਨ ਦੇਖ, ਦੂਰ ਤੇ ਭਾਗੇ ॥**

**ਦੂਰਜਨ ਕੀ ਸੰਗਤਿ, ਸੁਖ ਨਾਹੀਂ ॥ ਕਰ ਬਿਚਾਰ, ਦੇਖੋ ਮਨ ਮਾਹੀ ॥**

ਰਹਿਤਨਾਮਾ ਭਾ: ਦੇਸਾ ਸਿੰਘ

ਅਜੇਹੇ ਗੁਰਮੁਖਾਂ, ਗੁਰਸਿੱਖਾਂ ਦੀ ਸੰਗਤ ਸ਼ੋਭਨੀਕ ਅਥਵਾ ਭਲੀ ਹੈ ਜਿਨ੍ਹਾਂ ਦਾ ਜੀਵਨ ਉੱਚਾ ਅਤੇ ਹਰ ਪੱਖੋਂ ਸੁੱਚਾ ਹੈ ?

**ਸਚਿਆਰ ਸਿਖ, ਬੈਠੇ, ਸਤਿਗੁਰ ਪਾਸਿ ॥** ਪਉੜੀ, ਅੰਗ ੩੧੪

**...ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ॥** ਗੂਜਰੀ ਮ: ੪, ਅੰਗ ੮੯੨

**ਸਾਧਸੰਗਤਿ, ਸੋਹਨਿ ਗੁਰ ਭਾਈ ॥** ਵਾਰ ੨੯, ਪਉ. ੬

ਪ੍ਰਸ਼ਨ 8. "ਸਾਧ-ਸੰਗਤ" ਕਰਨ ਦੇ, ਕੀ-ਕੀ ਲਾਭ ਹਨ?

ਉੱਤਰ—1. ਜਿਵੇਂ, ਪਾਣੀ ਦੇਣ ਨਾਲ ਸੁੱਕੇ/ਕੁਮਲਾਏ ਹੋਏ ਰੁੱਖ/ਬਿਰਖ/ਬੂਟੇ/ਪੌਦੇ ਦਵਾਰਾ ਹਰੇ ਭਰੇ ਹੋ ਜਾਇਆ ਕਰਦੇ ਹਨ।

ਇਵੇਂ ਹੀ, ਪ੍ਰਮਾਤਮਾ ਨਾਲੋਂ ਟੁੱਟੇ ਹੋਏ ਜੀਵ, ਉਸ ਸੁੱਕੇ ਹੋਏ ਬਿਰਖ ਸਮਾਨ, ਸੰਗਤਿ ਰੂਪੀ ਪਾਣੀ ਦੇਣ ਨਾਲ, ਹਰੇ ਭਰੇ ਹੋ ਜਾਂਦੇ ਹਨ ਭਾਵ ਵਾਪਸ ਅਕਾਲਪੁਰਖ ਨਾਲ ਜੁੜ ਜਾਂਦੇ ਹਨ ਅਤੇ ਸਾਧਸੰਗਤਿ ਕਰਨ ਸਦਕਾ, ਹਉਮੈ ਤੋਂ ਛੁਟਕਾਰਾ ਪਾ ਲੈਂਦੇ ਹਨ।

**ਮੇਰੇ ਮਾਧਉ ਜੀ, ਸਤਸੰਗਤਿ ਮਿਲੇ, ਸੁ ਤਰਿਆ ॥**
**ਗੁਰਪਰਸਾਦਿ, ਪਰਮਪਦੁ ਪਾਇਆ, ਸੂਕੇ ਕਾਸਟ ਹਰਿਆ ॥ ਰਹਾਉ ॥**

**ਗੂਜਰੀ ਮ: ੫, ਅੰਗ ੪੯੫**

**ਮਿਲਿ ਪਾਣੀ, ਜਿਉ ਹਰੇ ਬੂਟ ॥**
**ਸਾਧਸੰਗਤਿ, ਤਿਉ ਹਉਮੈ ਛੂਟ ॥** **ਬਸੰਤੁ ਮ: ੫, ਅੰਗ ੧੧੮੧**

2. ਜਿਵੇਂ, ਚੰਦਨ ਦਾ ਸੰਗ ਕਰਨ ਵਾਲੇ ਛਿਛੂਰੇ ਦੇ ਬੂਟੇ ਵੀ, ਚੰਦਨ ਹੀ ਬਣ ਜਾਂਦੇ ਹਨ। ਇਵੇਂ ਹੀ, ਭੈੜੇ ਬੰਦੇ ਵੀ, ਉੱਚੀ ਸਾਧਸੰਗਤਿ ਕਰਨ ਦਾ ਪਰਤਾਪ/ਸਦਕਾ, ਚੰਗੀ ਕਰਣੀ ਵਾਲੇ ਗੁਰਮੁਖਿ ਬਣ ਜਾਂਦੇ ਹਨ।

**ਕਬੀਰ, ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸੁ ॥**
**ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥੧੧ ॥**

**ਸਲੋਕੁ ਕਬੀਰ ਜੀ, ਅੰਗ ੧੩੬੫**

3. ਜਿਵੇਂ, ਚੰਦਨ ਸੰਗ ਰਹਿਣ ਵਾਲਾ ਰਿੰਡ ਦਾ ਬੂਟਾ, ਚੰਦਨ ਸਮਾਨ ਬਣ ਜਾਂਦਾ ਹੈ। ਇਵੇਂ ਹੀ, ਮੰਦੀ ਤੋਂ ਮੰਦੀ ਕਰਣੀ ਵਾਲਾ ਪਤਿਤ ਮਨੁੱਖ ਵੀ ਸਾਧਸੰਗਤਿ ਕਰਨ ਦਾ ਸਦਕਾ ਅਕਾਲਪੁਰਖ ਦੀ ਦਰਗਾਹ ਵਿੱਚ ਪਰਵਾਣ ਹੋ ਜਾਂਦਾ ਹੈ।

**ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ,**
**ਤਿਉ ਸਤਸੰਗਤਿ ਮਿਲਿ, ਪਤਿਤ ਪਰਵਾਣੁ ॥** **ਗੋਂਡ ਮ: ੪, ਅੰਗ ੮੬੧**

**ਰਾਮ, ਪਾਰਸ ਚੰਦਨ, ਹਮ ਕਾਸਟ ਲੋਸਟ ॥**
**ਹਰਿ ਸੰਗਿ, ਹਰੀ ਸਤਸੰਗੁ ਭਏ, ਹਰਿ ਕੰਚਨੁ ਚੰਦਨੁ ਕੀਨੇ ॥ ਰਹਾਉ ॥**

**ਧਨਾਸਰੀ ਮ: ੪, ਅੰਗ ੬੬੮**

4. ਜਿਵੇਂ, ਪਾਰਸ ਨਾਲ ਰਗੜਨ ਤੇ ਲੋਹਾ, ਲੋਹੇ ਤੋਂ ਸੋਨਾ ਬਣ ਜਾਇਆ ਕਰਦਾ ਹੈ। ਇਵੇਂ ਹੀ, ਆਮ ਜੀਵਨ ਵਾਲਾ ਮਨੁੱਖ, ਆਪਣੇ ਤੋਂ ਉੱਚੇ ਜੀਵਨ ਵਾਲਿਆਂ ਦੀ ਸੰਗਤ ਕਰਨ ਨਾਲ, ਮਨਮੁੱਖ ਤੋਂ ਗੁਰਮੁੱਖ ਬਣ ਜਾਂਦਾ ਹੈ।

**ਪਾਰਸੁ ਭੇਟਿ ਕੰਚਨੁ ਧਾਤੁ ਹੋਈ, ਸਤਸੰਗਤਿ ਕੀ ਵਡਿਆਈ ॥**

ਗੂਜਰੀ ਮ: ੧, ਅੰਗ ੫੦੫

**ਜਿਉ ਲੋਹਾ, ਪਾਰਸਿ ਭੇਟੀਐ,**

**ਮਿਲਿ ਸੰਗਤਿ, ਸੁਵਰਨੁ ਹੋਇ ਜਾਇ ॥** ਮ: ੪, ਅੰਗ ੩੦੩

**ਹਮ ਪਾਥਰ ਲੋਹ, ਲੋਹ ਬਡ ਪਾਥਰ, ਗੁਰਸੰਗਤਿ ਨਾਵ ਤਰਾਵੈਗੋ ॥**

**ਜਨਮ ਜਨਮ ਕੀ ਹਉਮੈ ਮਲੁ ਲਾਗੀ, ਮਿਲਿ ਸੰਗਤਿ, ਮਲੁ ਲਹਿ ਜਾਵੈਗੋ ॥**

**ਜਿਉ ਲੋਹਾ ਤਰਿਓ ਸੰਗਿ ਕਾਸਟ, ਲਗਿ ਸਬਦਿ ਗੁਰੂ ਹਰਿ ਆਵੈਗੋ ॥**

ਕਾਨੜਾ ਮ: ੪, ਅੰਗ ੧੩੦੯

**ਸਤਸੰਗਤਿ ਮਿਲਿ, ਬਿਬੇਕ ਬੁਧਿ ਹੋਈ ॥**

**ਪਾਰਸੁ ਪਰਸਿ, ਲੋਹਾ ਕੰਚਨੁ ਹੋਈ ॥** ਆਸਾ ਕਬੀਰ ਜੀ, ਅੰਗ ੪੮੧

5. ਜਿਵੇਂ, ਲੋਹੇ ਦੀਆਂ ਕਿੱਲਾਂ ਆਪਣੇ ਆਪ, ਪਾਣੀ ਵਿੱਚ ਤਰਨ ਦੇ ਸਮਰਥ ਨਹੀਂ ਹਨ। ਪਾਣੀ ਵਿੱਚ ਛੱਡਦਿਆਂ ਸਾਰ ਹੀ ਡੁੱਬ ਜਾਇਆ ਕਰਦੀਆਂ ਹਨ। ਪਰੰਤੂ ਇਹੋ ਹੀ ਕਿੱਲਾਂ ਜਦੋਂ ਲੱਕੜੀ ਦੀ ਬੇੜੀ ਬਣਾਉਣ ਲਈ ਲਗਾਈਆਂ ਜਾਂਦੀਆਂ ਹਨ। ਉਸ ਬੇੜੀ-ਸੰਗ, ਤਰਨ ਦੇ ਸਮਰਥ ਬਣ ਜਾਂਦੀਆਂ ਹਨ।

**ਜਿਉ ਕਾਸਟ ਸੰਗਿ, ਲੋਹਾ ਬਹੁ ਤਰਤਾ.....** ਕਾਨੜਾ ਮ: ੪, ਅੰਗ ੧੨੯੭

**ਜਿਉ ਸੰਗਿ ਕਾਸਟ ਲੋਹ ਤਰਾ ॥** ਬਿਲਾਵਲੁ ਮ: ੪, ਅੰਗ ੭੭੯

**ਬੂਡਤ ਲੋਹ, ਸਾਧਸੰਗਿ ਤਰੈ ॥** ਰਾਮਕਲੀ ਮ: ੫, ਅੰਗ ੮੯੬

6. ਜਿਵੇਂ, ਚਿਹਰੇ ਤੇ ਲੱਗੇ ਹੋਏ ਕਾਲੇ ਦਾਗ, ਸ਼ੀਸ਼ੇ ਵਿੱਚ ਚਿਹਰਾ ਵੇਖਣ ਨਾਲ ਦਿਖਾਈ ਪੈ ਜਾਂਦੇ ਹਨ, ਇਵੇਂ ਹੀ, ਸਾਧਸੰਗਤ ਕਰਨ ਦਾ ਸਦਕਾ, ਇਨਸਾਨ ਨੂੰ ਸਾਧਸੰਗਤ ਰੂਪੀ ਸ਼ੀਸ਼ੇ ਵਿੱਚ ਦੀ ਵੇਖਣ ਨਾਲ ਆਪਣੇ ਅਉਗੁਣਾਂ ਦਾ ਅਹਿਸਾਸ ਹੋ ਜਾਂਦਾ ਹੈ। ਜਦੋਂ ਅਜੇਹੀ ਸਮਝ ਪੈ ਜਾਂਦੀ ਹੈ, ਅਵਗੁਣ ਧੋਤੇ ਜਾਂਦੇ ਹਨ, ਗੁਣ ਗ੍ਰਹਿਣ ਕੀਤੇ ਜਾਂਦੇ ਹਨ।

**ਗੁਣ ਕਉ ਧਾਵੈ, ਅਵਗਣ ਧੋਵੈ ॥** ਆਸਾ ਮ: ੧, ਅੰਗ ੪੧੪

**ਅਵਗੁਣ ਕਾਟਿ, ਗੁਣ ਰਿਦੈ ਸਮਾਇ ॥** ਧਨਾਸਰੀ ਮ: ੩, ਅੰਗ ੬੬੩

7. ਜਦੋਂ ਅਉਗਣ ਧੋਤੇ ਜਾਂਦੇ ਹਨ ਅਤੇ ਗੁਣ ਧਾਰਨ ਕੀਤੇ ਜਾਂਦੇ ਹਨ ਤਾਂ ਗੁਣ ਹੋਰ ਵੀ ਪ੍ਰਫੁੱਲਤ ਹੁੰਦੇ ਹਨ।

**... ਮਿਲਿ ਸੰਗਤਿ, ਗੁਣ ਪਰਗਾਸਿ ॥** ਰਾਗੁ ਗੂਜਰੀ ਮ: ੪, ਅੰਗ ੪੯੨

8. ਸਾਧਸੰਗਤਿ ਕਰਨ ਦੇ ਫਲਸਰੂਪ, ਬਗਲੇ, ਕਾਂ, ਡੱਡੂ ਅਤੇ ਚਿੱਚੜ ਦਾ ਸੁਭਾਅ ਰੱਖਣ ਵਾਲੇ ਮਨਮੁੱਖ/ਸਾਕਤ ਬੰਦੇ ਵੀ ਗੁਰਮੁਖਾਂ ਵਿੱਚ ਵਿਚਰਦਿਆਂ ਹੋਇਆਂ, ਕੋਇਲਾਂ ਤੇ ਹੰਸ ਵਰਗੇ ਚੰਗੇ ਸੁਭਾਅ ਵਾਲੇ ਬਣ ਜਾਂਦੇ ਹਨ।

**ਬਗੁਲਾ ਕਾਗ, ਨੀਚ ਕੀ ਸੰਗਤਿ,**

**ਜਾਇ ਕਰੰਗ ਬਿਖੂ ਮੁਖਿ ਲਾਈਐ ॥**

**ਨਾਨਕ ਮੇਲਿ, ਮੇਲਿ ਪ੍ਰਭ ਸੰਗਤ,**

**ਮਿਲਿ ਸੰਗਤਿ, ਹੰਸੁ ਕਰਾਈਐ ॥** ਰਾਮਕਲੀ ਮ: ੪, ਅੰਗ ੮੮੧-੮੨

9. ਸਾਧਸੰਗਤ ਕਰਦਿਆਂ-ਕਰਦਿਆਂ, ਜਦੋਂ ਮਨ ਅੰਦਰੋਂ ਭ੍ਰਮ, ਸਹਸੇ ਅਤੇ ਸ਼ੰਕੇ ਦੂਰ ਹੋ ਜਾਂਦੇ ਹਨ, ਅੰਦਰ ਨਾਮ ਦਾ ਵਾਸਾ ਹੋ ਜਾਂਦਾ ਹੈ, ਤਾਂ ਸਹਿਜੇ-ਸਹਿਜੇ ਮਨ ਅੰਦਰੋਂ ਦਵੈਤ, ਈਰਖਾ, ਵੈਰ-ਵਿਰੋਧ ਦੀ ਭਾਵਨਾ ਖਤਮ ਹੋ ਜਾਂਦੀ ਹੈ। ਮਨ "ਜੈਸੇ ਗੰਗਾ ਨੀਰ" ਦੀ ਤਰ੍ਹਾਂ ਨਿਰਮਲ ਹੋ ਜਾਂਦਾ ਹੈ, ਹੁਣ ਉਸੇ ਹੀ ਮਨ ਦੀ ਅਵਸਥਾ ਸਮਦ੍ਰਿਸ਼ਟੀ ਵਾਲੀ ਬਣ ਜਾਂਦੀ ਹੈ। ਸਾਰੇ ਪਾਸੇ ਅਕਾਲਪੁਰਖ ਦਾ ਹੀ ਰੂਪ ਨਜ਼ਰੀ ਪੈਂਦਾ ਹੈ। ਸਰਬ-ਸਾਂਝੀਵਾਲਤਾ, ਸਦਭਾਵਨਾ ਅਤੇ ਨਿਰਵੈਰਤਾ ਆਦਿ ਗੁਣਾਂ ਦਾ ਵਾਸਾ ਹੋ ਜਾਂਦਾ ਹੈ।

**ਸਾਧਸੰਗਿ, ਦੁਸਮਨ ਸਭਿ ਮੀਤ ॥**

**ਸਾਧਸੰਗਿ, ਕਿਸ਼ ਸਿਉ ਨਹੀ ਬੈਰੁ ॥** ਗਉੜੀ ਸੁਖਮਨੀ, ਅੰਗ ੨੭੧

**ਨਾ ਕੋ ਬੈਰੀ, ਨਹੀ ਬਿਗਾਨਾ,**

**ਸਗਲ ਸੰਗਿ, ਹਮ ਕਉ ਬਨਿ ਆਈ ॥**

**ਸਭਿ ਮਹਿ, ਰਵਿ ਰਹਿਆ ਪ੍ਰਭ ਏਕੈ,**

**ਪੇਖਿ ਪੇਖਿ, ਨਾਨਕ ਬਿਗਸਾਈ ॥** ਕਾਨੜਾ ਮ: ੫, ਅੰਗ ੧੨੯੯

10. ਸਾਧਸੰਗਤਿ ਕਰਨ ਦਾ ਸਦਕਾ, ਭਾਣਾ ਖਿੜੇ-ਮੱਥੇ ਪ੍ਰਵਾਣ ਕਰਨ ਦੀ, ਗੁਰਸਿੱਖ ਜੀਵਨ-ਜਾਚ ਮਿਲਦੀ ਹੈ। ਹੁਕਮ ਮੰਨਣ ਦਾ ਸੁਭਾਉ ਬਣ ਜਾਂਦਾ ਹੈ ਅਤੇ ਇਵੇਂ, ਅਕਾਲਪੁਰਖ ਦੇ ਹੁਕਮ ਦੀ ਕਮਾਈ ਕਰਨੀ ਸੰਭਵ ਹੋ ਜਾਂਦੀ ਹੈ।

**ਜਬ ਤੇ ਸਾਧਸੰਗਤਿ ਮੋਹਿ ਪਾਈ॥**

**ਜੋ ਪ੍ਰਭ ਕੀਨੋ, ਸੋ ਭਲ ਮਾਨਿਓ,**

**ਏਹ ਸੁਮਤਿ ਸਾਧੂ ਤੇ ਪਾਈ॥** ਕਾਨੜਾ ਮ: ੫, ਅੰਗ ੧੨੯੯

**ਸਾਧਸੰਗਿ, ਭਏ ਆਗਿਆਕਾਰੀ॥** ਗਉੜੀ ਸੁਖਮਨੀ ਮ: ੫, ਅੰਗ ੨੭੨

**ਸਾਧਸੰਗਿ ਮਿਲਿ, ਹੁਕਮ ਕਮਾਵੈ॥** ਵਾਰ ੨੯, ਪਉ. ੧੩

11. ਸਾਧਸੰਗਤ ਦੀ ਚਰਨ ਧੂੜਿ :—

ਸਾਧਸੰਗਤ ਦੇ ਚਰਨਾਂ ਦੀ ਧੂੜ ਸਭ ਪ੍ਰਕਾਰ ਦੀ ਦੁਰਮਤਿ ਮੈਲ ਧੋਣ ਦੇ ਸਮਰਥ ਹੈ।

**ਸਾਧਸੰਗਤ ਕੀ ਧੂਰਿ, ਪਰੀ ਉਡਿ ਨੇਤ੍ਰੀ,**

**ਸਭਿ ਦੁਰਮਤਿ ਮੈਲੁ ਗਵਾਈ॥ ਰਹਾਉ॥** ਮਲਾਰ ਮ: ੪, ਅੰਗ ੧੨੬੩

12. ਸਾਧਸੰਗਤਿ ਕਰਨ ਤੇ ਸਦੀਵੀ, ਅਧਿਆਤਮ ਸੁੱਖ-ਸ਼ਾਂਤੀ ਮਿਲਦੀ ਹੈ। ਆਸਾ, ਮਨਸਾ ਅਤੇ ਤ੍ਰਿਸ਼ਨਾ ਬੁਝਿ ਜਾਂਦੀ ਹੈ।

**ਭਾਈ ਰੇ, ਸੁਖੁ, ਸਾਧਸੰਗਿ ਪਾਇਆ॥** ਸਿਰੀ ਰਾਗੁ ਮ: ੫, ਅੰਗ ੪੨

**ਜੇ ਲੋੜਹਿ, ਸਦਾ ਸੁਖੁ ਭਾਈ॥**

**ਸਾਧੂਸੰਗਤਿ, ਗੁਰਹਿ ਬਤਾਈ॥** ਬਸੰਤੁ ਮ: ੫, ਅੰਗ ੧੧੮੨

**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ,**

**ਸਾਧਸੰਗਿ, ਮੇਰੀ ਜਲਨਿ ਬੁਝਾਈ॥** ਰਾਗੁ ਗਉੜੀ ਪੂਰਬੀ ਮ: ੫, ਅੰਗ ੨੦੪

**ਤਿਖ ਬੁਝਿ ਗਈ, ਗਈ ਮਿਲਿ ਸਾਧ ਜਨਾ॥** ਕਾਨੜਾ ਮ: ੫, ਅੰਗ ੧੩੦੫

**ਕਹੁ ਨਾਨਕ, ਜਉ ਸਾਧਸੰਗੁ ਪਾਇਆ॥**

**ਬੁਝੀ ਤ੍ਰਿਸਨਾ, ਮਹਾਂ ਸੀਤਲਾਇਆ॥** ਰਾਮਕਲੀ ਮ: ੫, ਅੰਗ ੯੧੩

**ਅਨਦੁ ਗਰੀਬੀ ਸਾਧਸੰਗਿ, ਜਿਤੁ ਪ੍ਰਭ ਚਿਤਿ ਆਏ॥**

ਰਾਗੁ ਸੂਹੀ ਮ: ੫, ਅੰਗ ੭੪੫

**ਕਹੁ ਨਾਨਕ, ਮਿਲਿ ਸੰਤਸੰਗਤਿ, ਤੇ ਮਗਨ ਭਏ ਲਿਵਲਾਈ॥**

ਸਾਰੰਗ ਮ: ੫, ਅੰਗ ੧੨੧੪

**ਸਾਧਸੰਗਤਿ ਕਰਿ ਸੇਵ, ਸੁਖ ਫਲੁ ਪਾਇਆ॥** ਵਾਰ ੨੦, ਪਉ. ੧੦

13. ਸਹਿਜੇ-ਸਹਿਜੇ ਅਵਸਥਾ ਅਜੇਹੀ ਬਣ ਜਾਂਦੀ ਹੈ ਕਿ ਮਨ ਅੰਦਰ, ਸਬਰ, ਸੰਤੋਖ, ਸਹਿਨਸ਼ੀਲਤਾ ਅਤੇ ਧੀਰਜ, ਆਦਿ ਗੁਣ ਅੰਤਹਕਰਣ ਵਿੱਚ ਸਮਾ ਜਾਂਦੇ ਹਨ।

**ਸੰਗਤਿ ਕਰਤ, ਸੰਤੋਖੁ ਮਨਿ ਪਾਇਆ॥** ਰਾਮਕਲੀ ਮ: ੫, ਅੰਗ ੮੮੯

14. ਹਰਿ-ਧਨ ਦੀ ਕਮਾਈ, ਸਾਧਸੰਗਤਿ ਦੇ ਮਹਾਨ ਪਾਵਨ ਪਵਿੱਤਰ ਅਸਥਾਨ ਤੋਂ ਬਿਨਾਂ, ਨਹੀਂ ਕੀਤੀ ਜਾ ਸਕਦੀ।

**ਸਤਸੰਗਤਿ ਸੰਗਿ, ਹਰਿ ਧਨੁ ਖਟੀਐ,**
**ਹੋਰਥੈ, ਹੋਰਤੁ ਉਪਾਇ,**
**ਹਰਿ ਧਨੁ ਕਿਤੈ ਨ ਪਾਈ॥** ਸੂਹੀ ਮ: ੪, ਅੰਗ ੭੩੪

15. ਸਾਧਸੰਗਿ, ਗੁਣ-ਗਾਉਣ ਦਾ ਸਦਕਾ, ਗਿਆਨ ਰੂਪੀ ਪ੍ਰਕਾਸ਼ ਰਾਹੀਂ ਅਗਿਆਨਤਾ ਰੂਪੀ ਅੰਧੇਰਾ ਦੂਰ ਹੋ ਜਾਂਦਾ ਹੈ।

**ਸਤਸੰਗਤਿ, ਮਿਲੀਐ ਹਰਿ ਸਾਧੂ, ਮਿਲਿ ਸੰਗਤਿ, ਹਰਿ ਗੁਣ ਗਾਇ॥**
**ਗਿਆਨ ਰਤਨੁ, ਬਲਿਆ ਘਟਿ ਚਾਨਣ, ਅਗਿਆਨੁ ਅੰਧੇਰਾ ਜਾਇ॥**

ਆਸਾ ਮ: ੪, ਅੰਗ ੩੬੮

16. ਸਰਬ ਕਾਰਜ, ਨਿਰਵਿਘਨ ਸੰਪੂਰਨ ਹੋ ਜਾਂਦੇ ਹਨ।

**ਸਰਬ ਕਾਰਜ ਸਿਧਿ ਭਏ, ਗਾਏ ਗੁਨ ਗੋਪਾਲ॥**
**ਮਿਲਿ ਸਾਧਸੰਗਤਿ, ਪ੍ਰਭੂ ਸਿਮਰੇ, ਨਾਠਿਆ ਦੁਖ ਕਾਲ॥**

ਕਲਿਆਨ ਮ: ੫, ਅੰਗ ੧੩੨੩

17. ਕਾਮ, ਕ੍ਰੋਧ, ਲੋਭ ਮੋਹ ਅਤੇ ਅਹੰਕਾਰ ਦੂਰ ਹੋ ਜਾਂਦਾ ਹੈ।

**ਕਾਮ ਕ੍ਰੋਧ ਲੋਭ ਮਦ ਨਿੰਦਾ, ਸਾਧਸੰਗਿ ਮਿਟਿਆ ਅਭਿਮਾਨ॥**

ਭੈਰਉ ਮ: ੫, ਅੰਗ ੧੧੫੧

18. ਮਨ ਦੀਆਂ ਸਭ ਇੱਛਾਵਾਂ ਕੇਵਲ ਪੂਰੀਆਂ ਹੀ ਨਹੀਂ ਹੋਇਆ ਕਰਦੀਆਂ, ਅਕਾਲਪੁਰਖ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ।

**ਸਭੇ ਇਛਾਂ ਪੂਰੀਆਂ, ਸਾਧਸੰਗਤਿ ਮਿਲਿ, ਪੂਰਾ ਪਾਇਆ॥**

ਵਾਰ ੨੬, ਪਉ. ੧੬

19. ਮਨਿ ਵਸਿ ਆ ਜਾਂਦਾ ਹੈ।

**ਸਾਧਸੰਗਤਿ ਮਹਿ, ਮਨੁ ਪਰਬੋਧਾ॥** ਕਾਨੜਾ ਮ: ੫, ਅੰਗ ੧੨੯੮

**ਸਾਧਸੰਗਤਿ ਮਿਲਿ, ਮਨ ਵਸਿ ਆਇਆ॥** ਵਾਰ ੨੯, ਪਉ. ੯

20. ਜਨਮ-ਮਰਣ ਦਾ ਗੇੜ ਮੁੱਕ ਜਾਂਦਾ ਹੈ।

**ਕਹੁ ਨਾਨਕ, ਜਉ ਸਾਧਸੰਗੁ ਪਾਇਓ,**
**ਤਉ ਫਿਰਿ, ਜਨਮਿ ਨ ਆਵਉ॥** ਆਸਾ ਮ: ੫, ਅੰਗ ੪੦੧

21. ਸਾਧਸੰਗਤਿ ਕਰਨ ਸਦਕਾ ਭ੍ਰਮ, ਸਹਿਸੇ, ਭੈ ਅਤੇ ਜਮਾਂ ਦੇ ਡਰ ਦੂਰ ਹੋ ਜਾਂਦੇ ਹਨ।

**ਸਾਧਸੰਗਿ, ਮਿਟੈ ਭੈ ਭਰਮਾ.....** ਭੈਰਉ ਮ: ੫, ਅੰਗ ੧੧੪੯

**ਸਾਧਸੰਗਿ, ਮਿਟੇ ਭਰਮ ਅੰਧਾਰੇ॥** ਆਸਾ ਮ: ੫, ਅੰਗ ੩੮੯

**ਸਾਧਸੰਗਿ, ਭ੍ਰਮੁ ਜਾਲੇ॥** ਸਿਰੀ ਰਾਗੁ ਮ: ੫, ਅੰਗ ੭੯-੮੦

**ਸਾਧਸੰਗਿ, ਭ੍ਰਮ ਭੈ ਮਿਟੇ, ਕਥੇ ਬ੍ਰਹਮ ਗਿਆਨ॥**

ਕਲਿਆਨ ਮ: ੫, ਅੰਗ ੧੩੨੨

**ਭ੍ਰਮ ਕੀ ਜਾਲੀ, ਤਾਕੀ ਕਾਟੀ, ਜਾਕਉ ਸਾਧਸੰਗਤਿ ਬਿਸ੍ਰਾਸ॥**

ਗਉੜੀ ਮ: ੫, ਅੰਗ ੨੦੮

**ਜਨਮ ਮਰਣ ਕੋ, ਸਹਸਾ ਚੂਕੋ, ਸਾਧਸੰਗਤਿ ਦਰਸਾਰੀ॥**

ਗਉੜੀ ਮ: ੫, ਅੰਗ ੨੦੭

22. ਸੱਚ (ਅਕਾਲਪੁਰਖ) ਦੀ ਸੰਗਤਿ ਕੀਤਿਆਂ ਸੱਚੇ ਦੇ ਨਾਲ ਪਿਆਰ ਪੈ ਜਾਂਦਾ ਹੈ ਅਤੇ ਪਰਮ-ਸੱਤ, ਪਰੀ-ਪੂਰਨ ਪ੍ਰਮਾਤਮਾਂ ਨਾਲ ਮੇਲ ਹੋ ਜਾਂਦਾ ਹੈ।

**ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ॥** ਸਲੋਕ ਮ: ੩, ਅੰਗ ੫੮੬

**ਮਿਲਿ ਸਤਸੰਗਤਿ, ਸਬਦੁ ਮਨੁ ਮੋਹੈ॥** ਗੂਜਰੀ ਮ: ੪, ਅੰਗ ੪੯੨

**ਪ੍ਰਸ਼ਨ 9. "ਸਾਧਸੰਗਤਿ" ਵਿੱਚ ਬੈਠ ਕੇ, ਨਾਮ ਜਪਣ ਦੀ ਕੀ ਮਹੱਤਤਾ ਹੈ ?**

**ਉੱਤਰ**—ਅਕਾਲਪੁਰਖ ਦਾ ਨਾਮ, ਸਾਧਸੰਗਤ ਸੰਗਿ ਬੈਠ ਕੇ ਜਪਣਾ ਹੈ, ਅਕਾਲਪੁਰਖ ਦੀ ਕੀਰਤਿ, ਸਿਫਤ-ਸਾਲਾਹ, ਹਰਿ-ਜਸ, ਵਡਿਆਈ, ਗੁਣ-ਗਾਉਣੇ, ਆਰਾਧਨਾ ਕਰਨੀ, ਵੀ ਇਸੇ ਮਹਾਨ ਪਾਵਨ ਪਵਿੱਤਰ ਅਸਥਾਨ ਤੇ ਫਲਦਾਇਕ ਹੈ।

ਨਾਮ-ਜਪਣਾ—(ਸਾਧਸੰਗਤਿ-ਸੇਤੀ)

**ਵਿਚਿ ਸੰਗਤਿ, ਨਾਮੁ ਸਦਾ ਲੈ ਲਾਹਾ ਜੀਉ ॥**

ਰਾਗੁ ਗਉੜੀ ਮਾਝ ਮ: ੪, ਅੰਗ ੧੭੩

**ਮਿਲੁ ਸਾਧਸੰਗਤਿ, ਭਜੁ ਕੇਵਲ ਨਾਮ ॥** ਆਸਾ ਮ: ੫, ਅੰਗ ੩੭੮

**ਜਨੁ ਕਹੈ ਨਾਨਕੁ, ਮਿਲਿ ਸਾਧਸੰਗਤਿ,**
**ਹਰਿ ਹਰਿ ਨਾਮੁ ਪੂਜੇਹਾ ॥** ਬਿਹਾਗੜਾ ਮ: ੫, ਅੰਗ ੫੪੨

**ਸਾਧਸੰਗਿ ਮਿਲਿ, ਨਾਮੁ ਧਿਆਵਹੁ, ਪੂਰਨ ਹੋਵੈ ਘਾਲਾ ॥**

ਸੋਰਠਿ ਮ: ੫, ਅੰਗ ੬੧੭

**ਸਾਧਸੰਗਿ, ਹਰਿ ਹਰਿ ਨਾਮੁ ਚਿਤਾਰਾ ॥** ਟੋਡੀ ਮ: ੫, ਅੰਗ ੭੨੭

**ਕਰਮ ਧਰਮ, ਇਹੁ ਤਤੁ ਗਿਆਨੁ ॥**
**ਸਾਧਸੰਗਿ, ਜਪੀਐ ਹਰਿ ਨਾਮੁ ॥** ਗੋਂਡ ਮ: ੫, ਅੰਗ ੮੬੬

**ਸਾਗਰੁ ਤਰੀਐ, ਨਾਮ ਕੈ ਰੰਗਿ।**
**ਗੁਣ ਗਾਵੈ, ਨਾਨਕੁ ਸਾਧਸੰਗਿ ॥**
**ਹਰਿ ਕਾ ਨਾਮੁ, ਜਪੀਐ ਸਾਧਸੰਗਿ ॥** ਭੈਰਉ ਮ: ੫, ਅੰਗ ੧੧੫੦

**ਸਾਧਸੰਗਤਿ, ਗੁਰੁ ਸ਼ਬਦ ਵਿਲੋਵੈ ॥** ਵਾਰ ੨੮ ਪਉ. ੯

ਆਰਾਧਨਾ :—

**ਮਨਿ ਜਪੀਐ, ਹਰਿ ਜਗਦੀਸ ॥**
**ਮਿਲਿ ਸੰਗਤਿ, ਸਾਧੂ ਮੀਤ ॥** ਧਨਾਸਰੀ ਮ: ੪, ਅੰਗ ੬੬੮

**ਸਤਿਸੰਗਤਿ ਲਗਿ, ਹਰਿ ਧਿਆਈਐ.....** ਗਉੜੀ ਮ: ੪, ਅੰਗ ੨੩੪

ਸਾਧਸੰਗਿ ਆਰਾਧਨਾ, ਹਰਿ ਨਿਧਿ ਆਪਾਰ ॥ ਬਿਲਾਵਲੁ ਮ: ੫, ਅੰਗ ੮੧੬

ਸਾਧਸੰਗਿ, ਜਪੈ ਨਿਰੰਕਾਰੁ ॥ ਗੋਂਡ ਮ: ੫, ਅੰਗ ੮੬੮

ਹਰਿਜਸ :—

ਹਰਿ ਜਸੁ, ਸਾਧਸੰਗਿ ਮਿਲਿ ਗਾਇਓ ॥ ਗੂਜਰੀ ਮ: ੫, ਅੰਗ ੪੯੬

ਸਾਧਸੰਗਿ, ਨਾਨਕ ਜਸੁ ਗਾਇਓ, ਜੋ ਪ੍ਰਭ ਕੀ ਅਤਿ ਪਿਆਰੀ ॥

ਗੂਜਰੀ ਮ: ੫, ਅੰਗ ੫੦੮

ਸੰਤਜਨਾ ਮਿਲਿ ਹਰਿ ਜਸੁ ਗਾਇਓ ॥ ਬੈਰਾੜੀ ਮ: ੫, ਅੰਗ ੭੨੦

ਮਿਲਿ ਸਾਧਸੰਗਿ, ਜਸੁ ਗਾਹਿ ॥ ਬਿਲਾਵਲੁ ਮ: ੫, ਅੰਗ ੮੩੮

ਗੁਣ-ਗਾਉਣੇ :—ਸਾਧਸੰਗਤਿ ਵਿੱਚ ਬੈਠਕੇ, ਸਾਧਸੰਗਤਿ ਨਾਲ ਮਿਲ ਕੇ ਗਾਏ ਹੋਏ ਪ੍ਰਮਾਤਮ ਗੁਣ, ਜ਼ਿਆਦਾ ਲਾਹੇਵੰਦ ਹੋਇਆ ਕਰਦੇ ਹਨ।

ਮਿਲਿ ਸੰਗਤੀਂ, ਗੁਨ ਗਾਵਨੋ ॥ ਬਿਲਾਵਲੁ ਮ: ੪, ਅੰਗ ੮੦੧

ਮਿਲਿ ਮੇਰੇ ਪਿਆਰੇ, ਪ੍ਰਾਨ ਆਧਾਰੇ,

ਗੁਣ, ਸਾਧਸੰਗਿ ਮਿਲਿ ਗਾਵਏ ॥ ਸਿਰੀ ਰਾਗੁ ਮ: ੫, ਅੰਗ ੮੦

ਸਾਧਸੰਗਿ, ਹਰਿ ਕੇ ਗੁਨ ਗਾਉ ॥ ਗਉੜੀ ਸੁਖਮਨੀ ਮ: ੫, ਅੰਗ ੨੭੨

ਆਠ ਪਹਰ ਗੁਣ ਗਾਇ, ਸਾਧੂ ਸੰਗੀਐ ॥ ਆਸਾ ਮ: ੫, ਅੰਗ ੩੯੮

ਗੁਨ ਗੋਬਿੰਦ, ਨਿਤ ਗਾਈਐ ॥

ਸਾਧਸੰਗਿ ਮਿਲਿ, ਧਿਆਈਐ ॥ ਸੋਰਠਿ ਮ: ੫, ਅੰਗ ੬੨੪

ਸਾਧਸੰਗਿ, ਹਰਿ ਕੇ ਗੁਣ ਗਾਇਆ ॥ ਭੈਰਉ ਮ: ੫, ਅੰਗ ੧੧੪੩

ਹੋਇ ਇਕਤ੍ਰ, ਮਿਲਹੁ ਸੰਤ ਸਾਜਨ, ਗੁਣ ਗੋਬਿੰਦ, ਨਿਤ ਗਾਹਿ ॥

ਸਾਰੰਗ ਮ: ੫, ਅੰਗ ੧੨੨੨

ਸਾਧਸੰਗਤਿ ਵਿੱਚ ਨਾਮ-ਜਪਣ ਦੀ ਮਹੱਤਤਾ :—

ਜਨਮ ਜਨਮ ਕੇ ਲਾਗੇ ਬਿਖੁ ਮੋਰਚਾ, ਲਗਿ ਸੰਗਤਿ ਸਾਧ ਸਵਾਰੀ ॥
ਜਿਉ ਕੰਚਨੁ, ਬੈਸੰਤਰਿ ਤਾਇਓ,
ਮਲੁ ਕਾਟੀ, ਕਟਿਤ ਉਤਾਰੀ ॥ ਧਨਾਸਰੀ ਮ: ੪, ਅੰਗ ੬੬੬

ਸਾਧਸੰਗਿ, ਗੁਣ ਗਾਇ ਅਤੋਲੀ ॥
ਹਰਿ ਸਿਮਰਤ, ਨਾਨਕ, ਭਈ ਅਮੋਲੀ ॥ ਆਸਾ ਮ: ੫, ਅੰਗ ੩੭੯

ਮਿਲਿ ਸੰਤ ਸਭਾ, ਮਨੁ ਮਾਂਜੀਐ ਭਾਈ, ਹਰਿ ਕੈ ਨਾਮਿ ਨਿਵਾਸੁ ॥
ਮਿਟੈ ਅੰਧੇਰਾ ਅਗਿਆਨਤਾ ਭਾਈ, ਕਮਲ ਹੋਵੈ ਪਰਗਾਸੁ ॥
ਸੋਰਠਿ ਮ: ੫, ਅੰਗ ੬੩੯

ਸਾਧਸੰਗਿ, ਜੋ ਹਰਿ ਗੁਣ ਗਾਵੈ,
ਸੋ ਨਿਰਮਲ ਕਰਿ ਲੀਜੈ ॥ ਸੂਹੀ ਮ: ੫, ਅੰਗ ੭੪੭

ਸਾਧਸੰਗਿ ਮਨਿ ਤਨਿ ਹਿਤੈ, ਫਿਰ ਦੂਖੁ ਨ ਜਾਪੈ ॥ ਬਿਲਾਵਲੁ ਮ: ੫, ਅੰਗ ੮੧੪

ਸਾਧਸੰਗਿ ਬੈਸਿ, ਗੁਣ ਗਾਵਹਿ, ਤਹ ਰੋਗ ਸੋਗ ਨਹੀ ਜਨਮ ਮਰਨ ॥
ਰਾਮਕਲੀ ਮ: ੫, ਅੰਗ ੮੮੮

ਸਾਧਸੰਗਿ, ਸਦ ਹਰਿ ਗੁਣ ਗਾਇ ॥
ਭ੍ਰਮ ਭਉ ਦੂਖੁ ਦਰਦੁ ਸਭ ਜਾਇ ॥ ਮਲਾਰ ਮ: ੫, ਅੰਗ ੧੨੭੧

ਸਾਧਸੰਗਤਿ ਸੰਗਿ ਰਲਿ-ਮਿਲ ਬੈਠਕੇ, ਪ੍ਰਮਾਤਮਾਂ ਦਾ ਨਾਮ ਜਦੋਂ ਜਪਿਆ ਜਾਂਦਾ ਹੈ, ਤਾਂ ਇਸ ਦੀ ਆਭਾ (VIBRATIONS) ਤਰੰਗਾਂ ਦਾ ਸਦਕਾ ਸਾਧਸੰਗਤਿ ਮਾਨੋ ਇੱਕ ਕਿਸਮ ਦਾ ਮਾਤਲੋਕ ਵਿੱਚ ਵੱਸਦਾ ਹੋਇਆ ਸੱਚਖੰਡ ਹੀ ਪ੍ਰਤੀਤ ਹੋਂਵਦਾ ਹੈ। ਇਨ੍ਹਾਂ ਵਿਸਮਾਦੀ ਰੰਗਾਂ ਦਾ ਅਦਭੁਤ/ਅਲੌਕਿਕ ਨਜ਼ਾਰਾ ਪੇਖਿਆਂ/ਅਨੁਭਵ ਕੀਤਿਆਂ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਸੇ ਲਈ ਹੀ ਸਾਧਸੰਗਤਿ ਸੰਗਿ, ਜਪਿਆ ਹੋਇਆ ਨਾਮ ਹਉਮੈ ਦਾ ਰੂਪ ਧਾਰਣ ਨਹੀਂ ਕਰਦਾ।

**ਪ੍ਰਸ਼ਨ 10. ਅਕਾਲਪੁਰਖ ਦੀ ਕ੍ਰਿਪਾ/ਮਿਹਰ/ਬਖਸ਼ਸ਼/ਨਦਰਿ ਦਾ, ਗੁਰਸਿੱਖ ਅਤੇ ਸਾਧਸੰਗਤਿ ਤੇ, ਕੀ ਪ੍ਰਭਾਵ ਪੈਂਦਾ ਹੈ?**

**ਉੱਤਰ :**—ਜਿਸ ਮਨੁੱਖ-ਮਾਤ੍ਰ-ਜੀਵ ਤੇ ਅਕਾਲਪੁਰਖ ਕ੍ਰਿਪਾ ਕਰ ਦੇਂਦਾ ਹੈ, ਉਸ ਦਾ ਮੇਲ ਸਾਧਸੰਗਤਿ ਨਾਲ ਹੋ ਜਾਂਦਾ ਹੈ ਅਤੇ ਸਾਧਸੰਗਤਿ ਕਰਨ ਦਾ ਸਦਕਾ, ਗੁਰਸ਼ਬਦ ਕਮਾਈ ਕਰਨ ਦੀ ਪ੍ਰੇਰਨਾ ਮਿਲਦੀ ਹੈ, ਜਿਸ ਦੇ ਫਲਸਰੂਪ ਅਕਾਲਪੁਰਖ ਦੀ ਪ੍ਰਾਪਤੀ ਹੋ ਜਾਂਦੀ ਹੈ।

**ਜਿਸਨੋ ਕ੍ਰਿਪਾ ਕਰੇ, ਤਿਸੁ ਸਤਸੰਗਿ ਮਿਲਾਇ ॥** ਰਾਗੁ ਆਸਾ ਮ: ੪, ਅੰਗ ੩੬੬

**ਕਿਰਪਾ ਕਰੇ ਜਿਸੁ ਪਾਰਬ੍ਰਹਮੁ, ਹੋਵੈ ਸਾਧੂਸੰਗੁ ॥** ਸਿਰੀ ਰਾਗੁ ਮ: ੫, ਅੰਗ ੭੧

**ਜਿਸੁ ਭਇਆ ਕ੍ਰਿਪਾਲੁ, ਤਿਸੁ ਸਤਸੰਗਿ ਮਿਲਾਇਆ ॥**<br>**ਕਹੁ ਨਾਨਕ, ਗੁਰਿ ਜਗਤੁ ਤਰਾਇਆ ॥** ਗਉੜੀ ਮ: ੫, ਅੰਗ ੨੩੯

**ਸਾਧਸੰਗਿ, ਜਉ ਤੁਮਹਿ ਮਿਲਾਇਓ, ਤਉ ਸੁਨੀ ਤੁਮਾਰੀ ਬਾਣੀ ॥**<br>**ਅਨਦੁ ਭਇਆ, ਪੇਖਤ ਹੀ ਨਾਨਕ, ਪ੍ਰਤਾਪ ਪੁਰਖ ਨਿਰਬਾਣੀ ॥**<br>ਸੋਰਠਿ ਮ: ੫, ਅੰਗ ੬੧੪

**ਭਇਓ ਕ੍ਰਿਪਾਲੁ, ਸਤਸੰਗਿ ਮਿਲਾਇਆ ॥**<br>**ਬੂਝੀ ਤਪਤਿ, ਘਰਹਿ ਪਿਰੁ ਪਾਇਆ ॥** ਸੂਹੀ ਮ: ੫, ਅੰਗ ੭੩੭

**ਜਿਨ ਕਉ ਭਏ ਦਇਆਲੁ, ਤਿਨ ਸਾਧੂ ਸੰਗੁ ਭਇਆ ॥**<br>**ਅੰਮ੍ਰਿਤੁ ਹਰਿ ਕਾ ਨਾਮੁ, ਤਿਨੀ ਜਨੀ ਜਪਿ ਲਇਆ ॥** ਸੂਹੀ ਮ: ੫, ਅੰਗ ੭੬੨

**ਜਉ ਭਇਓ ਕ੍ਰਿਪਾਲੁ, ਤਾਂ ਸਾਧਸੰਗਿ ਪਾਇਆ,**<br>**ਜਨ ਨਾਨਕ ਬ੍ਰਹਮੁ ਧਿਆਇਓ ॥** ਮਾਰੂ ਮ: ੫, ਅੰਗ ੧੦੧੭

**ਤੁਮਰੀ ਕਿਰਪਾ ਤੇ, ਜਪੀਐ ਨਾਉ ।**<br>**ਸਾਧਸੰਗਿ, ਤੁਮਰੇ ਗੁਣ ਗਾਉ ॥** ਭੈਰਉ ਮ: ੫, ਅੰਗ ੧੧੪੪

**ਸੰਜੋਗਿ ਮਿਲਾਏ, ਸਾਧਸੰਗਾਏ ॥** ਕਾਨੜਾ ਮ: ੫, ਅੰਗ ੧੩੦੭

ਸਾਧਸੰਗਤਿ ਵੀ ਵੱਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ। ਸਾਧਸੰਗਤਿ ਕਰਨ ਦਾ ਸਦਕਾ, ਪ੍ਰਮਾਤਮਾਂ ਪ੍ਰਤੀ ਸ਼ਰਧਾ ਉਤਪੰਨ ਹੁੰਦੀ ਹੈ ਅਤੇ ਪ੍ਰਭੂ-ਮਿਲਾਪ ਦੀ ਤਾਂਘ/ ਤੜਪ ਨੂੰ ਜਾਗ ਲੱਗਦਾ ਹੈ। ਨਾਮ ਜਪਦਿਆਂ-ਜਪਦਿਆਂ, ਮਾਇਆ ਦੀ ਲਾਲਸਾ ਵੱਲੋਂ ਤ੍ਰਿਪਤੀ ਹੋਂਵਦੀ ਹੈ ਅਤੇ ਸਾਧਸੰਗਤਿ ਵਿੱਚ ਵਿਚਰਦਿਆਂ ਪ੍ਰਮਾਤਮ ਦੈਵੀ ਗੁਣ ਪ੍ਰਜਵਲਤ ਅਥਵਾ ਪ੍ਰਫੁਲਤ ਹੁੰਦੇ ਹਨ।

**ਕਰਮੁ[1] ਹੋਵੈ, ਸਤਿਸੰਗਿ ਮਿਲਾਏ ॥** ਗਉੜੀ ਮ: ੩, ਅੰਗ ੧੫੮

**ਸਤਸੰਗਤਿ ਮਹਿ ਨਾਮੁ ਨਿਰਮੋਲਕੁ, ਵਡਭਾਗਿ ਪਾਇਆ ਜਾਈ ॥**

ਰਾਮਕਲੀ ਮ: ੩, ਅਸ਼ਟਪਦੀਆਂ, ਅੰਗ ੯੦੯

**ਹਰਿ ਜਨ ਕੇ ਵਡਭਾਗ ਵਡੇਰੇ, ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**
**ਹਰਿ ਹਰਿ ਨਾਮੁ, ਮਿਲੈ ਤ੍ਰਿਪਤਾਸਹਿ, ਮਿਲਿ ਸੰਗਤਿ, ਗੁਣ ਪਰਗਾਸਿ ॥**

ਰਾਗੁ ਗੂਜਰੀ ਮ: ੪, ਅੰਗ ੪੯੨

**ਵਡੈ ਭਾਗਿ, ਸਤਸੰਗਤਿ ਪਾਈ, ਗੁਰੁ ਸਤਿਗੁਰੁ ਪਰਸਿ ਭਗਵਾਨ ॥**

ਪ੍ਰਭਾਤੀ ਮ: ੪, ਅੰਗ ੧੩੩੫

**ਵਡਭਾਗੀ, ਹਰਿ ਸੰਗਤਿ ਪਾਵਹਿ ॥** ਮਾਝ ਮ: ੫, ਅੰਗ ੯੫

**ਵਡੈ ਭਾਗਿ, ਪਾਇਆ ਸਾਧਸੰਗਿ ॥**
**ਪਾਰਬ੍ਰਹਮ ਸਿਉ, ਲਾਗੋ ਰੰਗੁ ॥** ਗਉੜੀ ਗੁਆਰੇਰੀ ਮ: ੫, ਅੰਗ ੧੭੮

**ਵਡਭਾਗੀ, ਸਾਧਸੰਗਿ ਪਰਾਪਤਿ, ਤਿਨ ਭੇਟਤ ਦੁਰਮਤਿ ਖੋਈ ॥**

ਸੋਰਠਿ ਮ: ੫, ਅੰਗ ੬੧੮

**ਸਾਧਸੰਗਤਿ ਕੈ ਸੰਗਿ ਵਸੈ, ਵਡਭਾਗੀ ਪਾਏ ॥** ਬਿਲਾਵਲੁ ਮ: ੫, ਅੰਗ ੮੯੨

**ਜਿਨ ਕੇ ਭਾਗ ਵਡੇ ਹੈਂ ਭਾਈ, ਤਿਨ ਸਾਧੂ ਸੰਗਿ ਮੁਖ ਜੁਰੇ ॥**

ਸਾਰੰਗ ਮ: ੫, ਅੰਗ ੧੨੦੮

---

1. ਬਖਸ਼ਸ਼/ਕ੍ਰਿਪਾ

ਪ੍ਰਸ਼ਨ 11. ਕੀ, "ਸਾਧਸੰਗਤਿ" ਬਿਨਾਂ, ਮੁਕਤੀ ਅਤੇ ਅਕਾਲਪੁਰਖ ਦੀ ਪ੍ਰਾਪਤੀ ਸੰਭਵ ਹੈ ?

ਉੱਤਰ—ਉੱਚੇ-ਸੁੱਚੇ ਜੀਵਨ ਵਾਲੇ ਗੁਰਸਿੱਖ ਦੀ ਸੰਗਤ ਕੀਤਿਆਂ ਹੀ, ਇਸ ਭਵਸਾਗਰ ਵਿੱਚੋਂ ਤਰ ਕੇ ਪਾਰ ਲੰਘਿਆ ਜਾ ਸਕਦਾ ਹੈ। ਲੋਕ ਅਤੇ ਪ੍ਰਲੋਕ ਦੋਨੋਂ ਸੁਹੇਲੇ ਬਣ ਜਾਂਦੇ ਹਨ।

**ਖੋਜਤ ਖੋਜਤ, ਸੁਨੀ ਇਹ ਸੋਇ ॥**
**ਸਾਧਸੰਗਤਿ ਬਿਨੁ, ਤਰਿਓ ਨ ਕੋਇ ॥** ਆਸਾ ਮ: ੫, ਅੰਗ ੩੭੩

ਕਿਵੇਂ ਪਾਰ ਲੰਘਣਾ ਹੈ ?

**ਸੰਤਾਂ ਕੀ ਰੇਣੁ, ਸਾਧ ਜਨ ਸੰਗਤਿ,**
**ਹਰਿ ਕੀਰਤਿ, ਤਰੁ ਤਾਰੀ ॥** ਪ੍ਰਭਾਤੀ ਮ: ੧, ਅੰਗ ੧੩੩੨
**ਮਿਲਿ ਸਤਸੰਗਤਿ, ਹਰਿ ਗੁਣ ਗਾਏ,**
**ਜਗੁ ਭਉਜਲੁ ਦੁਤਰੁ, ਤਰੀਐ ਜੀਉ ॥** ਮਾਝ ਮ: ੪, ਅੰਗ ੯੫
**...ਮਿਲਿ ਸੰਗਤਿ, ਪਾਰਿ ਉਤਰਿਆ ॥**
**ਧਨੁ ਧਨੁ ਸਾਧ, ਜਿਨ ਹਰਿ ਪ੍ਰਭੁ ਜਾਨਿਆ,**
**ਮਿਲਿ ਸਾਧੂ, ਪਤਿਤ ਉਧਰਿਆ ॥** ਰਾਗੁ ਕਾਨੜਾ ਮ: ੫, ਅੰਗ ੧੨੯੪

ਸਾਧਸੰਗਤਿ ਕਰਨ ਸਦਕਾ, ਮਾਇਆ ਦੇ ਪੰਜ ਦੂਤ ਵੱਸ ਵਿੱਚ ਆ ਜਾਂਦੇ ਹਨ। ਦਰਗਾਹ ਵਿੱਚ ਮਨੁੱਖ-ਮਾਤ੍ਰ-ਜੀਵ ਸੁਰਖਰੂ ਹੋ ਜਾਂਦਾ ਹੈ। ਪ੍ਰਲੋਕ ਵਿੱਚ ਸੋਭਾ ਮਿਲਦੀ ਹੈ।

**ਸਾਧ ਕੈ ਸੰਗਿ, ਉਨਿ ਭਉਜਲੁ ਤਰਿਆ,**
**ਸਗਲ ਦੂਤ, ਉਨਿ ਸਾਧੇ ਜੀਉ ॥** ਮਾਝ ਮ: ੫, ਅੰਗ ੧੦੨

**ਸਾਧਸੰਗਿ ਨਾਨਕੁ ਭਜੈ, ਬਿਖੁ ਤਰਿਆ ਸੰਸਾਰੁ ॥**
ਰਾਗੁ ਗਉੜੀ ਬੈਰਾਗਣਿ ਮ: ੫, ਅੰਗ ੨੦੩

**ਮਿਲਿ ਸਾਧੂਸੰਗਿ ਉਧਾਰੁ ਹੋਇ,**
**ਮੁਖ ਊਜਲ ਦਰਬਾਰਿ ॥** ਗਉੜੀ ਮਾਝ ਮ: ੫, ਅੰਗ ੨੧੮
**ਸਾਧੂਸੰਗਤਿ, ਤਰਿਆ ਸੰਸਾਰੁ ॥** ਆਸਾ ਮ: ੫, ਅੰਗ ੩੯੪

**ਸਾਧਸੰਗਿ, ਤਰੇ ਭੈ ਸਾਗਰੁ ॥** ਸੂਹੀ ਮ: ੫, ਅੰਗ ੭੪੪

**ਸਾਧੂਸੰਗਿ, ਹੋਵੈ ਉਧਾਰੁ ॥**

**ਸੋਭਾ ਪਾਵੈ, ਪ੍ਰਭ ਕੈ ਦੁਆਰ ॥** ਭੈਰਉ ਮ: ੫, ਅੰਗ ੧੧੩੮

**ਗੁਰਸਿਖੀ ਮਿਲਿ ਸਾਧਸੰਗਿ, ਸਬਦ ਸੁਰਤਿ, ਜਗੁ ਦੁਤਰੁ ਤਰਣਾ ॥**

ਵਾਰ ੨੮, ਪਉ. ੧੦

ਕੌਣ-ਕੌਣ ਤਰਿਆ ?

**ਜੋ ਜੋ ਮਿਲੈ, ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ,**

**ਸੈਣੁ ਮਿਲਿਆ ਹਰਿ ਦਈਆ ॥**

**ਨਾਮਾ, ਜੈਦੇਉ, ਕੰਬੀਰੁ, ਤਿਲੋਚਨ, ਅਉਜਾਤਿ**

**ਰਵਿਦਾਸੁ ਚਮਿਆਰੁ ਚਮਈਆ ॥** ਬਿਲਾਵਲੁ ਮ: ੪, ਅਸ਼ਟਪਦੀਆਂ, ਅੰਗ ੮੩੫

**ਜਿਨਿ ਜਨਿ, ਸਾਧਸੰਗੁ ਪਾਇਆ ॥**

**ਸੋ ਪ੍ਰਭਿ ਆਪਿ ਤਰਾਇਆ ॥** ਸੋਰਠਿ ਮ: ੫, ਅੰਗ ੬੨੨

ਜਮਾਂ ਦਾ ਡਰ ਮਿਟ ਜਾਂਦਾ ਹੈ :—

ਸਾਧਸੰਗਤਿ ਕਰਨ ਦਾ ਸਦਕਾ, ਮਾਇਆ ਦੇ ਬੰਧਨਾਂ ਤੋਂ ਖਲਾਸੀ ਭਾਵ ਮੁਕਤੀ ਮਿਲਦੀ ਹੈ। ਜਨਮ-ਮਰਣ ਦਾ ਗੇੜ ਖ਼ਤਮ ਹੋ ਜਾਂਦਾ ਹੈ। ਕਮਲ ਦਾ ਫੁੱਲ, ਜੋ ਨਾਭੀ ਅੰਦਰਿ ਉਲਟਾ ਪਿਆ ਹੋਇਆ ਹੈ, ਸਿੱਧਾ ਹੋ ਜਾਂਦਾ ਹੈ। ਜਿਸ ਵਿੱਚ ਅੰਮ੍ਰਿਤ ਦਾ ਝਰਨਾ ਪੈ ਸਕਦਾ ਹੈ।

**ਜਨਮ ਮਰਣ ਕੀ, ਮਿਟੀ ਜਮ ਤ੍ਰਾਸ ॥**

**ਸਾਧਸੰਗਤਿ, ਊਂਧ ਕਮਲ ਬਿਗਾਸ ॥** ਭੈਰਉ ਮ: ੫, ਅੰਗ ੧੧੪੮

**ਇਕੁ ਉਤਮ ਪੰਥੁ, ਸੁਨਿਓ ਗੁਰਸੰਗਤਿ,**

**ਤਿਹ ਮਿਲੰਤ, ਜਮ ਤ੍ਰਾਸ ਮਿਟਾਈ ॥** ਅੰਗ ੧੪੦੬

**ਸਾਧਸੰਗਤਿ ਮਿਲਿ, ਬੰਦ ਖਲਾਸੀ ॥** ਵਾਰ ੩੯, ਪਉ. ੧੭

ਜਮਾ ਦੀ ਫਾਂਸੀ ਕਟੀ ਜਾਂਦੀ ਹੈ :—

**ਸਾਧਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ ॥**

ਸਿਰੀ ਰਾਗੁ ਮ: ੫, ਅੰਗ ੪੪

**ਸਾਧੂਸੰਗਿ ਤਰੀਜੈ ਸਾਗਰੁ, ਕਟੀਐ ਜਮ ਕੀ ਫਾਸਾ ਜੀਉ ॥**

ਮਾਝ ਮ: ੫, ਅੰਗ ੧੦੮

**ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ, ਨਿਕਟਿ ਨ ਆਵੈ ਜਾਮ ॥**

**ਮੁਕਤਿ ਬੈਕੁੰਠ, ਸਾਧਕੀ ਸੰਗਤਿ, ਜਨ ਪਾਇਓ, ਹਰਿ ਕਾ ਧਾਮ ॥**

ਧਨਾਸਰੀ ਮ: ੫, ਅੰਗ ੬੮੨

ਜਨਮ-ਮਰਣ/ਆਵਾਗਵਨ ਦਾ ਚੱਕਰ ਮੁੱਕ ਜਾਂਦਾ ਹੈ, ਚੌਰਾਸੀ ਕੱਟੀ ਜਾਂਦੀ ਹੈ।

**ਜਨਮ ਮਰਣ ਕਾ ਭਉ ਗਇਆ, ਭਾਉ ਭਗਤਿ ਗੋਪਾਲ ॥**

**ਸਾਧੂਸੰਗਤਿ, ਨਿਰਮਲਾ, ਆਪਿ ਕਰੇ ਪ੍ਰਤਿਪਾਲ ॥** ਸਿਰੀ ਰਾਗੁ ਮ: ੫, ਅੰਗ ੪੫

**ਮਨਸਾ ਮਾਰਿ, ਜੋ ਘਰ ਤੇ ਆਵੈ ॥**

**ਸਾਧਸੰਗਿ, ਜਨਮ ਮਰਣ ਮਿਟਾਵੈ ॥** ਮਾਝ ਮ: ੫, ਅੰਗ ੧੦੩-੪

**ਅਮਰ ਪਿੰਡ ਭਏ ਸਾਧਸੰਗਤਿ,**

**ਜਨਮ ਮਰਨ, ਦੋਊ ਮਿਟਿ ਗਈਆ ॥** ਗਉੜੀ ਮ: ੫, ਅੰਗ ੨੦੦

**ਜਨਮ ਮਰਣ ਕੋ ਚੂਕੋ ਸਹਸਾ,**

**ਸਾਧਸੰਗਤਿ ਦਰਸਾਰੀ ॥** ਗਉੜੀ ਮ; ੫, ਅੰਗ ੨੦੭

**ਸਾਧਸੰਗਤਿ ਜਨਮ ਮਰਣ ਨਿਵਾਰੈ...** ਗਉੜੀ ਮਾਝ ਮ: ੫, ਅੰਗ ੨੧੫

**ਸਾਧਸੰਗਿ ਜਨਮ ਮਰਨ ਨਿਵਾਰੇ....** ਮਲਾਰ ਮ: ੫, ਅੰਗ ੧੨੬੮

ਸਾਧਸੰਗਤਿ ਕਰਨ ਦਾ ਸਦਕਾ ਆਵਾਗਵਨ (Transmigration of Souls) ਦਾ ਗੇੜ ਹਮੇਸ਼ਾ-ਹਮੇਸ਼ਾ-ਹਮੇਸ਼ਾ ਲਈ ਖ਼ਤਮ ਹੋ ਜਾਂਦਾ ਹੈ।

**ਸਤਸੰਗਤਿ ਮਿਲਿ, ਧਿਆਇ ਤੂ ਹਰਿ ਹਰਿ,**

**ਬਹੁੜਿ ਨ ਆਵਣ ਜਾਣੁ ॥** ਸੋਰਠਿ ਮ: ੪, ਅੰਗ ੬੦੬

**ਭਜੁ ਸਾਧਸੰਗੇ, ਮਿਲੇ ਰੰਗੇ,**

**ਬਹੁੜਿ ਜੋਨਿ ਨ ਧਾਈਐ ॥** ਬਿਹਾਗੜਾ ਮ: ੫, ਛੰਤੁ, ਅੰਗ ੫੪੭

**ਸਾਧਸੰਗਤਿ ਹੋਇ ਨਿਰਮਲੁ,**

**ਬਹੁੜਿ ਜੋਨਿ ਨ ਆਉ ॥** ਸਾਰਗ ਮ: ੫, ਅੰਗ ੧੨੨੦

ਮੁਕਤੀ/ਪਰਮਗਤੀ/ਗਤੀ :—

**ਸਾਧਸੰਗਿ, ਗਤਿ ਭਈ ਹਮਾਰੀ ॥**

**ਸਾਧਸੰਗਿ, ਸਾਜਨ ਮੀਤ ਕੁਟੰਬ ਨਿਸਤਾਰੈ ॥**

ਗਉੜੀ ਸੁਖਮਨੀ ਮ: ੫, ਅੰਗ ੨੭੧-੭੨

**ਸਾਧਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥**

**ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚਮਿਆਰੋ ॥**

ਗੂਜਰੀ ਮ: ੫, ਅੰਗ ੪੯੮

**ਬੇਦ ਸਿੰਮ੍ਰਿਤਿ ਕਥੈ ਸਾਸਤ, ਭਗਤ ਕਰਹਿ ਬੀਚਾਰੁ ॥**

**ਮੁਕਤਿ ਪਾਈਐ ਸਾਧਸੰਗਤਿ, ਬਿਨਸਿ ਜਾਇ ਅੰਧਾਰੁ ॥**

ਧਨਾਸਰੀ ਮ: ੫, ਅੰਗ ੬੭੫

**ਖੋਜਤ ਖੋਜਤ ਬਹੁ ਪਰਕਾਰੇ, ਸਰਬ ਅਰਥ ਬੀਚਾਰੇ ॥**

**ਸਾਧਸੰਗਿ ਪਰਮਗਤਿ ਪਾਈਐ, ਮਾਇਆ ਰਚਿ ਬੰਧਿ ਹਾਰੇ ॥**

ਟੋਡੀ ਮ: ੫, ਅੰਗ ੭੧੪-੭੧੫

**ਸਾਧਸੰਗਿ, ਪਰਮਗਤਿ ਪਾਈਐ.....** ਟੋਡੀ ਮ: ੫, ਅੰਗ ੭੧੪

**ਸਾਧਸੰਗਿ, ਭਏ ਜਨ ਮੁਕਤੇ,**

**ਗਤਿ ਪਾਈ, ਨਾਨਕ, ਨਦਰਿ ਨਿਹਲੀਆ ॥** ਮਾਰੂ ਮ: ੫, ਅੰਗ ੧੦੦੪

**ਮੁਕਤਿ ਭਏ, ਸਾਧਸੰਗਿ ਕਰਿ,**

**ਤਿਨ ਕੇ ਅਵਗਨ, ਸਭਿ ਪਰਹਰਿਆ ॥**

**ਸਾਧਸੰਗਤਿ, ਪਾਈ ਪਰਮਗਤੇ ॥** ਮਲਾਰ, ਭਗਤ ਰਵਿਦਾਸ ਜੀ, ਅੰਗ ੧੨੯੩

ਸਾਧਸੰਗ ਜਨਮ ਸਫਲਾ/ਸਾਕਾਰਥ :—

**ਸਾਧਸੰਗਿ, ਭਇਓ ਜਨਮੁ ਪਰਾਪਤਿ ॥**

**ਕਰਿ ਸੇਵ, ਭਜੁ ਹਰਿ ਹਰਿ ਗੁਰਮਤਿ ॥** ਗਉੜੀ ਗੁਆਰੇਰੀ ਮ: ੫, ਅੰਗ ੧੭੬

**ਜੀਤਿ ਜਨਮੁ, ਇਹੁ ਰਤਨੁ ਅਮੋਲਕੁ,**
**ਸਾਧਸੰਗਤਿ, ਜਪਿ ਇਕ ਖਿਨਾ ॥** ਗਉੜੀ ਚੇਤੀ ਮ: ੫, ਅੰਗ ੨੧੦
**ਸਾਧਸੰਗਿ ਮਿਲਿ, ਹਰਿ ਗੁਣ ਗਾਏ,**
**ਇਹੁ ਜਨਮੁ ਪਦਾਰਥ ਜੀਤਾ ਰੇ ॥** ਆਸਾ ਮ: ੫, ਅੰਗ ੪੦੪
**ਮਿਲੁ ਸਾਧਸੰਗਿ, ਭਜੁ ਨਿਸੰਗੇ, ਕੁਲ ਸਮੂਹਾ ਤਾਰੀਐ ॥**
ਆਸਾ ਮ: ੫, ਅੰਗ ੪੬੧

**ਸਾਕਤ, ਨਿੰਦਕ, ਦੁਸਟ, ਖਿਨ ਮਾਹਿ ਬਿਦਾਰਿਅਨੁ ॥** ਮ: ੫, ਅੰਗ ੫੧੭
**ਸਾਧਸੰਗਿ ਮਿਲਿ, ਨਾਮੁ ਧਿਆਵਹੁ,**
**ਪੂਰਨ ਹੋਵੈ ਘਾਲਾ ॥ ਰਹਾਉ ॥** ਸੋਰਠਿ ਮ: ੫, ਅੰਗ ੬੧੭
**ਸਫਲ ਜਨਮੁ, ਹੋਵਤ ਵਡਭਾਗੀ ॥**
**ਸਾਧਸੰਗਿ, ਰਾਮਹਿ ਲਿਵ ਲਾਗੀ ॥** ਬਿਲਾਵਲੁ ਮ: ੫, ਅੰਗ ੮੦੫
**ਜੋ ਜੋ ਸੰਗਿ ਮਿਲੇ ਸਾਧੂ ਕੈ, ਤੇ ਤੇ ਪਤਿਤ ਪੁਨੀਤਾ ॥**
**ਕਹੁ ਨਾਨਕ ਜਾ ਕੇ ਵਡਭਾਗਾ, ਤਿਨਿ ਜਨਮੁ ਪਦਾਰਥੁ ਜੀਤਾ ॥**
ਸਾਰਗ ਮ: ੫, ਅੰਗ ੧੨੧੭

**ਆਠੋ ਜਾਮ, ਸਾਠੋ ਘਰੀ, ਨਿਹਫਲ ਮਾਇਆ ਮੋਹ,**
**ਸਫਲ ਪਲਕ ਸਾਧਸੰਗਤਿ ਸਮਾਇ ਕੈ ॥**
**ਆਠ ਹੀ ਪਹਰ, ਸਾਠ ਘਰੀ ਮੈ ਜੋ ਏਕ ਘਰੀ,**
**ਸਾਧ ਸਮਾਗਮ ਕਰੈ, ਨਿਜ ਘਰ ਜਾਤ ਹੈ ॥** ਕਬਿੱਤ ਭਾ: ਗੁਰਦਾਸ ਜੀ
**ਸਬਦ ਸੁਰਤਿ ਲਿਵ ਸਾਧਸੰਗਿ,**
**ਅੰਗਿ ਅੰਗਿ ਇਕ ਸੰਗਿ ਸਮਾਗੇ ॥** ਵਾਰ ੬, ਪਉ. ੧੭

ਸਾਧਸੰਗਿ—ਵਡਭਾਗੀ/ਸੁਹਾਵਾ/ਨਿਰਮਲ/ਪਵਿੱਤਰ ਅਸਥਾਨ :—

**ਥਾਨੁ ਸੁਹਾਵਾ ਪਵਿਤੁ ਹੈ, ਜਿਥੈ ਸੰਤ ਸਭਾ ॥** ਸਿਰੀ ਰਾਗੁ ਮ: ੫, ਅੰਗ ੪੪
**ਸੋ ਵਡਭਾਗੀ, ਨਿਹਚਲ ਥਾਨੁ ॥**
**ਜਹ ਜਪੀਐ, ਪ੍ਰਭ ਕੇਵਲੁ ਨਾਮੁ ॥** ਗਉੜੀ ਮ: ੫, ਅੰਗ ੧੯੭
**ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੋਹੰਦਾ ॥**
ਪਉੜੀ (ਗਉੜੀ ਕੀ ਵਾਰ ਮ: ੫) ਅੰਗ ੩੧੯

**ਥਾਨ ਪਵਿਤ੍ਰਾ, ਮਾਨ ਪਵਿਤ੍ਰਾ, ਪਵਿਤ੍ਰ, ਸੁਨਨ, ਕਰਨਹਾਰੇ ॥**

**ਕਹੁ ਨਾਨਕ ਤੇ ਭਵਨ ਪਵਿਤ੍ਰਾ, ਜਾ ਮਹਿ ਸੰਤ ਤੁਮਾਰੇ ॥**

**ਸਾਰਗ ਮ: ੫, ਅੰਗ ੧੨੧੫**

ਪਾਵਨ ਬਾਣੀ, ਸਪੱਸ਼ਟ ਕਰਦੀ ਹੈ ਅਤੇ 4 ਵੇਦ, 6 ਸ਼ਾਸਤ੍ਰ, 18 ਪੁਰਾਣ, 27 ਸਿਮ੍ਰਿਤੀਆਂ ਦਾ ਗਿਆਨ ਮਨ ਵਿੱਚ ਕੋਈ ਸ਼ੰਕਾ ਨਹੀਂ ਰਹਿਣ ਦੇਂਦਾ ਕਿ ਉੱਚੀ-ਸੁੱਚੀ ਨੇਕ ਸੰਗਤਿ ਕੀਤਿਆਂ, ਅਕਾਲਪੁਰਖ ਪ੍ਰਾਪਤੀ ਅਤੇ ਮਾਇਆ ਦੇ ਬੰਧਨਾਂ ਤੋਂ ਮੁਕਤੀ ਅਵਸ਼ ਮਿਲਦੀ ਹੈ। ਜਿਨ੍ਹਾਂ-ਜਿਨ੍ਹਾਂ ਭਗਤਜਨਾਂ ਨੇ ਸਾਧਸੰਗਤਿ ਕੀਤੀ, ਉਨ੍ਹਾਂ-ਉਨ੍ਹਾਂ ਸਭ ਪ੍ਰਭੂ-ਪਿਆਰਿਆਂ ਦਾ ਜਨਮ-ਮਰਨ ਦਾ ਗੇੜ, ਹਮੇਸ਼ਾ-ਹਮੇਸ਼ਾ ਲਈ ਖ਼ਤਮ ਹੋ ਗਿਆ। ਉਨ੍ਹਾਂ ਦੀ 84 (ਚੌਰਾਸੀ) ਕੱਟੀ ਗਈ। ਉਹ ਸਭ ਪਰਮਗਤੀ ਦੀ ਪ੍ਰਾਪਤੀ ਦੇ ਪਾਤ੍ਰ ਬਣੇ।

**ਅਕਾਲਪੁਰਖ ਪ੍ਰਾਪਤੀ—**

**ਪ੍ਰਸ਼ਨ**—ਸੋਢੀ ਸੁਲਤਾਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਪਾਸ, ਕਿਸੇ ਗੁਰਸਿੱਖ ਨੇ ਸਵਾਲ ਕੀਤਾ, ਕਿ ਗੁਰਦੇਵ ਪਿਤਾ ਉਪਦੇਸ਼ ਬਖਸ਼ਸ਼ ਕਰੋ, ਕਿ ਅਕਾਲਪੁਰਖ ਦੀ ਪ੍ਰਾਪਤੀ ਕਿਵੇਂ ਕੀਤੀ ਜਾਂਦੀ ਹੈ।

**ਕਿਤੁ ਬਿਧਿ, ਕਿਉ ਪਾਈਐ ਪ੍ਰਭੁ ਅਪੁਨਾ,**

**ਮੋਕਉ ਕਰਉ, ਉਪਦੇਸੁ ਹਰਿ ਦਾਨ ॥**

**ਉੱਤਰ**—ਜਵਾਬ ਵਿੱਚ ਸਾਹਿਬ ਦਰਸਾਂਦੇ ਹਨ, ਕਿ ਅਕਾਲਪੁਰਖ, ਸਾਧਸੰਗਤਿ ਵਿੱਚ ਵੱਸਦਾ ਹੈ। ਜੇਕਰ ਕਿਸੇ ਨੇ ਉਸ ਦੇ ਗੁਣਾਂ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਹੈ ਤਾਂ ਗੁਰੂਦੁਆਰੇ ਜਾ ਕੇ ਸਾਧਸੰਗਤ ਕਰੇ।

**ਸਾਧਸੰਗਤਿ ਮਹਿ, ਹਰਿ ਹਰਿ ਵਸਿਆ,**

**ਮਿਲਿ ਸੰਗਤਿ, ਹਰਿ ਗੁਨ ਜਾਨ ॥** **ਪ੍ਰਭਾਤੀ ਮ: ੪, ਅੰਗ ੧੩੩੫**

**ਪਾਰਬ੍ਰਹਮ ਗੁਰ ਰੂਪੁ ਹੋਇ, ਸਾਧਸੰਗਤਿ ਗੁਰਸਬਦਿ ਸਮਾਇਆ ॥**

**ਵਾਰ ੬, ਪਉ. ੨**

ਅਕਾਲਪੁਰਖ ਅਤੇ ਅਕਾਲਪੁਰਖ ਦੇ ਗੁਣਾਂ ਬਾਰੇ ਵੀਚਾਰ ਕੀਤਿਆਂ, ਜਾਨਿਆ ਜਾ ਸਕਦਾ ਹੈ, ਕਿ ਅਕਾਲਪੁਰਖ ਦੇ ਗੁਣ, ਸਾਧਸੰਗਤਿ ਵਿੱਚ ਬੈਠੇ ਸੰਤਜਨਾਂ, ਸਾਧੂਜਨਾਂ, ਮਹਾਂਪੁਰਖਾਂ, ਭਗਤਜਨਾਂ, ਹਰਿਜਨਾਂ, ਗੁਰਮੁਖਾਂ, ਗੁਰਸਿੱਖਾਂ ਅੰਦਰ ਮੌਜੂਦ ਹੋਇਆ ਕਰਦੇ ਹਨ। ਅਜੇਹੇ ਨੇਕ ਪ੍ਰਮਾਤਮ/ਦੈਵੀ ਗੁਣਾਂ ਦਾ ਪ੍ਰਭਾਵ ਇੱਕ-ਦੂਸਰੇ ਤੇ ਪੈ ਜਾਣਾ ਸੁਭਾਵਕ ਅਤੇ ਕੁਦਰਤੀ ਹੈ।

ਪ੍ਰਸ਼ਨ 11. ਅਕਾਲਪੁਰਖ, ਕਿੱਥੇ ਵੱਸਦਾ ਹੈ ?

ਉੱਤਰ—ਅਕਾਲਪੁਰਖ, ਸਾਧਸੰਗਤਿ ਵਿੱਚ ਵੱਸਦਾ ਹੈ। ਉਸ ਦੀ ਹੋਂਦ ਨੂੰ ਬਾਣੀ ਦੀ ਬ੍ਰਹਮ-ਵੀਚਾਰ ਸਮੇਂ ਯਾ ਅਨੰਦ-ਮਈ ਕੀਰਤਨ ਸਮੇਂ ਅਨੁਭਵ ਕੀਤਾ ਜਾ ਸਕਦਾ ਹੈ।

**...ਵਿਚਿ ਸੰਗਤਿ, ਹਰਿ ਪ੍ਰਭੁ ਵਸੈ ਜੀਉ ॥** — ਮਾਝ ਮ: ੪, ਅੰਗ ੯੪

**ਹਉ, ਹਰਿ ਪ੍ਰਭ ਪਿਆਰਾ, ਢੂਢਿ ਢੂਢਾਈ ॥**
**ਸਤਿਸੰਗਤਿ ਮਿਲਿ, ਹਰਿ ਰਸੁ ਪਾਈ ॥** — ਸੂਹੀ ਮ: ੪, ਅੰਗ ੭੩੭

**ਵਿਚਿ ਸੰਗਤਿ, ਹਰਿ ਪ੍ਰਭੁ ਵਰਤਦਾ, ਬੁਝਹੁ ਸਬਦਿ ਵੀਚਾਰਿ ॥**
ਸਲੋਕ ਮ: ੪, ਅੰਗ ੧੩੧੪

**ਸਾਧਸੰਗਤਿ ਕੈ ਘਰਿ ਵਸੈ, ਏਕੋ ਸਚਾ ਸੋਇ ॥** — ਸਿਰੀ ਰਾਗੁ ਮ: ੫, ਅੰਗ ੪੪-੪੫

**ਵਰਤ ਨੇਮ ਸੰਜਮ ਕਰਿ ਥਾਕੇ,**
**ਨਾਨਕ, ਸਾਧ ਸਰਣਿ, ਪ੍ਰਭ ਸੰਗਿ ਵਸੈ ॥** — ਆਸਾ ਮ: ੫, ਅੰਗ ੪੦੮

**ਸਾਧਸੰਗਤਿ ਕੈ ਸੰਗਿ ਵਸੈ...** — ਬਿਲਾਵਲੁ ਮ: ੫, ਅੰਗ ੮੧੩

**ਸਾਧਸੰਗਤਿ, ਸਚੁ ਖੰਡ ਵਿਚਿ, ਸਤਿਗੁਰ ਪੁਰਖੁ, ਵਸੈ ਨਿਰੰਕਾਰਾ ॥**
ਵਾਰ ੬, ਪਉ. ੪

**ਸਾਧਸੰਗਤਿ, ਸਤਿਗੁਰ ਨਿਰੰਕਾਰਾ ॥** — ਵਾਰ ੨੬, ਪਉ. ੩੫

ਅਕਾਲਪੁਰਖ ਨੂੰ ਕਿੱਥੇ ਪਾਇਆ ?

**ਮਿਲਿ ਸਤਸੰਗਤਿ, ਲਧਾ ਹਰਿ ਸਜਣੁ.....** — ਮਾਝ ਮ: ੪, ਅੰਗ ੯੬

**ਪੂਰਨ ਭਾਗ, ਭਏ ਜਿਸੁ ਪ੍ਰਾਣੀ ॥**
**ਸਾਧਸੰਗਿ, ਮਿਲੇ, ਸਾਰੰਗਪਾਣੀ ॥** — ਮਾਝ ਮ: ੫, ਅੰਗ ੧੦੮

**ਸਾਧਸੰਗਿ ਜਾਨੇ, ਪਰਮਾਨੰਦਾ ॥ ੭ (੩) ॥** — ਗਉੜੀ ਸੁਖਮਨੀ ਮ: ੫, ਅੰਗ ੨੭੧

**...ਸਾਧਸੰਗਤਿ ਮਹਿ ਪਾਇਆ ॥** — ਗੂਜਰੀ ਮ: ੫, ਅੰਗ ੪੯੫

**ਸਾਧੂਸੰਗਿ, ਹੋਇ ਪਰਾਪਤਿ, ਤਾ ਪ੍ਰਭੁ ਅਪੁਨਾ ਲਹੀਐ ॥** — ਟੋਡੀ ਮ: ੫, ਅੰਗ ੭੧੩

**ਸਾਧਸੰਗਿ ਪ੍ਰਗਟੇ, ਨਾਰਾਇਣ ॥** ਬਿਲਾਵਲੁ ਮ: ੫, ਅੰਗ ੮੦੫

**ਸਾਧਸੰਗਤਿ ਮਹਿ, ਲਖੇ ਗੋੁਪਾਲ ॥** ਭੈਰਉ ਮ: ੫, ਅੰਗ ੧੧੫੬

**ਸਾਧਸੰਗਤਿ ਮਿਲਿ, ਅਲਖੁ ਲਖਾਵੈ ॥** ਵਾਰ ੬, ਪਉ. ੧੧

**ਸਭੇ ਇਛਾਂ ਪੂਰੀਆਂ, ਸਾਧਸੰਗਤਿ ਮਿਲਿ, ਪੂਰਾ ਪਾਇਆ ॥**

ਵਾਰ ੨੬, ਪਉ. ੧੬

ਸਾਧਸੰਗਤਿ ਪ੍ਰਤਾਪ-ਅਕਾਲਪੁਰਖ ਪ੍ਰਾਪਤੀ :—

**ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥**

**ਜਿਨ ਕੇ ਬੰਧਨ ਕਾਟੇ ਸਤਿਗੁਰ, ਤਿਨ ਸਾਧਸੰਗਤਿ ਲਿਵ ਲਾਈ ॥**

ਰਾਗੁ ਗਉੜੀ ਪੂਰਬੀ ਮ: ੫, ਅੰਗ ੨੦੫

**ਜੀਵਤ ਪੇਖੇ, ਜਿਨੀ ਹਰਿ ਹਰਿ ਧਿਆਇਆ ॥**

**ਸਾਧਸੰਗਿ, ਤਿਨੀ ਦਰਸਨੁ ਪਾਇਆ ॥** ਸੂਹੀ ਮ: ੫, ਅੰਗ ੭੩੯-੪੦

**ਸਤਸੰਗਤਿ, ਨਾਮੁ ਨਿਧਾਨੁ ਹੈ, ਜਿਥਹੁ ਹਰਿ ਪਾਇਆ ॥** ਪਉੜੀ, ਅੰਗ ੧੨੪੪

**ਸਾਧਸੰਗਤਿ, ਪੂਰਨ ਬ੍ਰਹਮੁ.....** ਵਾਰ ੬, ਪਉ. ੭

**ਸਾਧਸੰਗਤਿ ਵਿਚਿ, ਅਲਖ ਲਖਾਇਆ ॥** ਵਾਰ ੨੯ ਪਉ. ੨

ਜਿੰਨ੍ਹਾਂ-ਜਿੰਨ੍ਹਾਂ ਨੇ ਵੀ, ਅਕਾਲਪੁਰਖ ਦੀ ਹੋਂਦ ਨੂੰ ਅਨੁਭੱਵ/ਮਹਿਸੂਸ ਕੀਤਾ, ਉਨ੍ਹਾਂ ਸਭ ਪਾਵਨ ਹਸਤੀਆਂ ਨੇ ਇਹੀ ਦਰਸਾਇਆ, ਕਿ ਅਕਾਲਪੁਰਖ ਸਾਧਸੰਗਤਿ ਵਿੱਚ ਹੀ ਵੱਸਦਾ/ਵਰਤਦਾ ਹੈ ਅਤੇ ਉਸ ਦੀ ਹੋਂਦ ਨੂੰ ਸਾਧਸੰਗਤਿ ਰਾਹੀਂ ਹੀ, ਅਨੁਭਵ ਕੀਤਾ ਜਾ ਸਕਦਾ ਹੈ।

ਪ੍ਰਸ਼ਨ 12. "ਸਾਧਸੰਗਤਿ" ਕਰਨ ਪ੍ਰਤੀ, ਗੁਰ-ਉਪਦੇਸ਼, ਕੀ-ਕੀ ਹਨ?

ਉੱਤਰ—

**ਸੰਗਤਿ ਸੰਤ, ਮਿਲਹੁ ਸਤਸੰਗਤਿ,**
**ਮਿਲਿ ਸੰਗਤਿ, ਹਰਿ ਰਸੁ ਆਵੈਗੋ ॥** ਕਾਨੜਾ ਮ: ੪, ਅੰਗ ੧੩੦੯

**ਮਨ ਮੇਰੇ, ਤਿਨ ਕੀ ਓਟ ਲੇਹਿ ॥**
**ਮਨੁ ਤਨੁ ਅਪਨਾ, ਤਿਨ ਜਨ ਦੇਹਿ ॥**
**ਜਿਨਿ ਜਨਿ ਅਪੁਨਾ, ਪ੍ਰਭੂ ਪਛਾਤਾ ॥**
**ਸੋ ਜਨੁ, ਸਰਬ ਥੋਕ ਕਾ ਦਾਤਾ ॥**
**ਤਿਸ ਕੀ ਸਰਨਿ, ਸਰਬ ਸੁਖ ਪਾਵਹਿ ॥**
**ਤਿਸ ਕੈ ਦਰਸ, ਸਭ ਪਾਪ ਮਿਟਾਵਹਿ ॥ ੧੯ (੮) ॥**

ਗਉੜੀ ਸੁਖਮਨੀ ਮ: ੫, ਅੰਗ ੨੮੬

**ਕਰਿ ਸਾਧਸੰਗਤਿ, ਸਿਮਰ ਮਾਧੋ,**
**ਹੋਹਿ ਪਤਿਤ ਪੁਨੀਤ ॥** ਸੋਰਠਿ ਮ: ੯, ਅੰਗ ੬੩੧

**ਗੁਰਸਿੱਖ ਅਤੇ ਸਾਧਸੰਗਤ ਦਾ ਅਟੁੱਟ ਰਿਸ਼ਤਾ-ਨਾਤਾ**

1. ਭਾ: ਸਾ: ਭਾ: ਗੁਰਦਾਸ ਜੀ ਦਰਸਾਂਦੇ ਹਨ, ਕਿ ਜਿਵੇਂ, ਮਾਨਸਰੋਵਰ ਤੇ ਹੰਸਾਂ ਦਾ, ਪੁੱਜਣ ਦਾ ਨਿਸ਼ਾਨਾ ਹੁੰਦਾ ਹੈ, ਤਿਵੇਂ ਗੁਰਸਿੱਖ, ਸਾਧਸੰਗਤ ਅਤੇ ਗੁਰੂ ਦੇ ਅਸਥਾਨ ਵਲ ਚੱਲ ਕੇ ਆਉਂਦੇ ਹਨ

**ਮਾਨਸਰ ਹੰਸ, ਸਾਧਸੰਗਤਿ ਪਰਮਹੰਸ ਧਰਮ ਧੁਜਾ,**
**ਧਰਮਸਾਲਾ ਚਲਿ ਜਾਵਈ ॥** ਕਬਿੱਤ ਭਾ: ਗੁਰਦਾਸ ਜੀ

(ੳ) ਜਿਵੇਂ, ਚੋਰ ਇਹ ਜਾਣਦਾ ਹੋਇਆ ਵੀ, ਕਿ ਜੇ ਫੜਿਆ ਗਿਆ ਤਾਂ ਮਾਰਕੁੱਟ ਪਵੇਗੀ, ਫਿਰ ਵੀ ਚੋਰ, ਚੋਰੀ ਕਰਨੀ ਨਹੀਂ ਛੱਡਦਾ।

(ਅ) ਜਿਵੇਂ, ਅਮਲੀ ਨੂੰ ਭਾਵੇਂ ਕੋਈ ਕਿੰਨਾ ਵੀ ਮਾੜਾ ਪਿਆ ਆਖੇ ਅਤੇ ਉਸਨੂੰ ਫਿਟਕਾਰਾਂ/ਧ੍ਰਿਕਾਰਾਂ ਵੀ ਭਾਵੇਂ ਕਿੰਨੀਆਂ ਹੀ ਪੈਣ, ਪਰੰਤੂ ਫਿਰ ਵੀ ਉਹ ਅਮਲ ਖਾਣਾ ਨਹੀਂ ਛੱਡਦਾ।

ਇਵੇਂ ਹੀ, ਗੁਰਸਿੱਖ ਤੇ ਸਾਧਸੰਗਤ ਦਾ ਪਿਆਰ, ਰਿਸ਼ਤਾ-ਨਾਤਾ, ਸੰਬੰਧ ਅਟੁੱਟ ਹੈ, ਜਿਵੇਂ ਚੋਰ, ਚੋਰੀ ਨਹੀਂ ਛੱਡ ਸਕਦਾ, ਅਮਲੀ, ਅਮਲ ਖਾਣਾ ਨਹੀਂ ਛੱਡ ਸਕਦਾ, ਇਵੇਂ ਹੀ, ਗੁਰਸਿੱਖ ਸਾਧਸੰਗਤ ਕਰਨੀ ਕਿਵੇਂ ਛੱਡ ਸਕਦਾ ਹੈ।

**(ੳ) ਮਾਰਬੇ ਕੌ ਤ੍ਰਾਸ ਦੇਖ, ਚੋਰ ਨ ਤਜਤ ਚੋਰੀ...**
**(ਅ) ਅਮਲੀ ਨ ਅਮਲ ਤਜਤ, ਜਯੋਂ ਧਿਕਾਰ ਕੀਏ**
**(ੲ) ਗੁਰਸਿੱਖ ਸਾਧਸੰਗਿ ਛਾਡ ਕਯੋਂ ਸਕਤ ਹੈ** ਕਬਿੱਤ ਭਾ: ਗੁਰਦਾਸ ਜੀ

ਗੁਰਸਿੱਖ ਭਲਾ ਸਾਧਸੰਗਤ ਕਿਵੇਂ ਛੱਡ ਸਕਦਾ ਹੈ, ਭਾਵ ਹਰਗਿਜ਼ ਨਹੀਂ ਛੱਡ ਸਕਦਾ। ਇਸ ਲਈ, ਉੱਚੀ-ਸੁੱਚੀ, ਨੇਕ ਸੰਗਤਿ ਦਾ ਸੰਗਿ ਕਰਨਾ ਹਰ ਅਧਿਆਤਮਕ ਪਾਂਧੀ ਵਾਸਤੇ ਬਹੁਤ ਜ਼ਰੂਰੀ ਹੈ। ਜਿਸ ਤੋਂ ਬਿਨਾਂ, ਪ੍ਰਮਾਤਮ-ਪ੍ਰਾਪਤੀ ਦਾ ਮਾਰਗ ਦਰਸ਼ਨ ਸੰਭਵ ਨਹੀਂ ਹੋ ਸਕਦਾ।

**ਪ੍ਰਸ਼ਨ 13. "ਸਾਧਸੰਗਤ", ਕਿਉਂ ਕੀਤੀ ਜਾਂਦੀ ਹੈ ?**

**ਉੱਤਰ**—ਇਸ ਲਈ, ਕਿ ਅਕਾਲਪੁਰਖ ਦੇ ਪਿਆਰੇ ਭਗਤ, ਸੰਤ-ਮਹਾਤਮਾ, ਸਾਧੂਜਨ, ਮਹਾਂਪੁਰਸ਼, ਗੁਰਮੁਖਿ, ਗੁਰਸਿੱਖ, ਗੁਰੂਪਿਆਰਿਆਂ ਦੇ ਅੰਦਰ ਪ੍ਰਮਾਤਮਾ ਦੇ ਦੈਵੀ ਗੁਣ ਮੌਜੂਦ ਹੁੰਦੇ ਹਨ। ਉਨ੍ਹਾਂ ਦੀ ਸੰਗਤ ਕੀਤਿਆਂ, ਉਨ੍ਹਾਂ ਦੇ ਦਰਸ਼ਨ-ਦੀਦਾਰੇ ਕੀਤਿਆਂ :—

1. ਅਕਾਲਪੁਰਖ ਦੀ ਯਾਦ ਸਿਰਫ ਆਉਂਦੀ ਹੀ ਨਹੀਂ, ਹਮੇਸ਼ਾ ਹਿਰਦੇ ਵਿੱਚ ਬਣੀ ਰਹਿੰਦੀ ਹੈ।

2. ਅਕਾਲਪੁਰਖ ਪ੍ਰਤੀ ਪਿਆਰ, ਸ਼ਰਧਾ, ਭਾਵਨਾ, ਲਗਨ, ਪ੍ਰਭੂ ਮਿਲਣ ਦੀ ਲਾਲਸਾ ਪੈਦਾ ਹੀ ਨਹੀਂ, ਸਗੋਂ ਹੋਰ ਵੱਧਦੀ ਹੈ।

3. ਇਵੇਂ, ਉੱਚੀ-ਸੁੱਚੀ ਸੰਗਤ ਕਰਦਿਆਂ, ਗੁਰਸਿੱਖ ਆਪ ਵੀ ਉਨ੍ਹਾਂ ਵਰਗਾ ਹੀ ਬਣਨਾ ਚਾਹੁੰਦਾ ਹੈ। ਇਸ ਲਈ ਉਨ੍ਹਾਂ ਦੇ ਚੰਗੇ ਗੁਣ ਗ੍ਰਹਿਣ ਕਰਦਾ ਹੈ, ਧਾਰਣ ਕਰਦਾ ਹੈ।

4. ਆਭਾ (Vibration) ਦਾ ਪ੍ਰਭਾਵ ਪੈਂਦਾ ਹੈ।

**...ਹਰਿ ਭਗਤ ਜਨਾ ਕੈ ਮੁਹਿ ਡਿਠੈ,**
**ਜਗਤੁ ਤਰਿਆ, ਸਭੁ ਲੋੜੀਐ ॥** ਪਉੜੀ (ਬਿਹਾਗੜੇ ਕੀ ਵਾਰ ਮ: ੪), ਅੰਗ ੫੫੦
**ਆਵੈ ਸਾਹਿਬੁ ਚਿਤਿ, ਤੇਰਿਆਂ ਭਗਤਾਂ ਡਿਠਿਆਂ ॥**
ਵਾਰ (ਗੂਜਰੀ ਮ: ੫), ਅੰਗ ੫੨੦

**ਤਿਨ ਕੈ ਸੰਗਿ, ਨਾਨਕ, ਨਿਸਤਰੀਐ,**
**ਜਿਨ ਰਸਿ ਰਸਿ, ਹਰਿ ਗੁਨ ਗਾਈ ॥** ਜੈਤਸਰੀ ਮ: ੫, ਅੰਗ ੭੦੧
**ਭੇਟਤ ਸੰਗਿ, ਪਾਰਬ੍ਰਹਮ ਚਿਤਿ ਆਇਆ ॥** ਰਾਮਕਲੀ ਮ: ੫, ਅੰਗ ੮੯੯
**ਉਨ ਕੈ ਸੰਗਿ, ਮੋਹਿ ਪ੍ਰਭੁ ਚਿਤਿ ਆਵੈ...** ਮਲਾਰ ਮ: ੫, ਅੰਗ ੧੨੬੭

ਗੁਰਸਿੱਖ ਦਾ ਮਿੱਤਰ/ਸਾਜਨ/ਮੀਤ ਕੌਣ ਹੈ ?

**ਮਿਲੁ ਮੇਰੇ ਪਿਆਰੇ, ਪ੍ਰਾਨ ਆਧਾਰੇ,**
**ਗੁਣ, ਸਾਧਸੰਗਿ ਮਿਲਿ, ਗਾਵਏ ॥** (ਛੰਤੁ) ਸਿਰੀ ਰਾਗੁ ਮ: ੫, ਅੰਗ ੮੦
**ਜਿਨਾਂ ਦਿਸੰਦੜਿਆਂ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ,**
**ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ॥** ਮ: ੫, ਅੰਗ ੫੨੦
**ਓਇ ਸਾਜਨ ਓਇ ਮੀਤ ਪਿਆਰੇ ॥**
**ਜੋ ਹਮ ਕਉ ਹਰਿ ਨਾਮੁ ਚਿਤਾਰੇ ॥** ਸੂਹੀ ਮ: ੫, ਅੰਗ ੭੩੯
**ਸੇ ਸੰਤਨ, ਹਰਿ ਕੇ ਮੇਰੇ ਮੀਤ ॥**
**ਕੇਵਲ ਨਾਮੁ ਗਾਈਐ, ਜਾ ਕੈ ਨੀਤ ॥ ਰਹਾਉ ॥**
**ਜਾ ਕੈ ਸੰਗਿ, ਇਹੁ ਮਨੁ ਨਿਰਮਲੁ ॥**
**ਜਾ ਕੈ ਸੰਗਿ, ਹਰਿ ਹਰਿ ਸਿਮਰਨੁ ॥**
**ਜਾ ਕੈ ਸੰਗਿ, ਕਿਲਬਿਖ ਹੋਹਿ ਨਾਸ ॥**
**ਜਾ ਕੈ ਸੰਗਿ, ਰਿਦੈ ਪਰਗਾਸੁ ॥** ਗੋਂਡ ਮ: ੫, ਅੰਗ ੮੬੩

**ਪ੍ਰਸ਼ਨ 14. ਅਕਾਲਪੁਰਖ ਅਤੇ ਗੁਰੂ ਅੱਗੇ, ਗੁਰਸਿੱਖ ਕਿਹੋ ਜਹੀ "ਸੰਗਤ" ਵਾਸਤੇ ਅਰਦਾਸ, ਬੇਨਤੀ, ਜੋਦੜੀ ਅਥਵਾ ਜਾਚਨਾ ਕਰਦਾ ਹੈ ?**

**ਉੱਤਰ**—ਸਾਧਸੰਗਤਿ ਦੇ ਪਰਤਾਪ ਅਥਵਾ ਮਹਾਤਮ ਨੂੰ ਮੁੱਖ ਰੱਖਦਿਆਂ ਹੋਇਆਂ ਗੁਰਸਿੱਖ, ਅਕਾਲਪੁਰਖ/ਗੁਰੂ ਅੱਗੇ ਨਿਮ੍ਰਤਾ ਸਹਿਤ ਅਜੇਹੀ ਬੇਨਤੀ ਕਰਦਾ ਹੈ :—

1. ਪ੍ਰਮਾਤਮਾਂ ਦਾ ਨਾਮ, ਮੇਰੇ ਹਿਰਦੈ ਅੰਦਰਿ ਵੱਸ ਜਾਵੇ।
2. ਜਨਮਾਂ-ਜਨਮਾਤ੍ਰਾਂ ਦੀ ਪਾਪਾਂ/ਵਿਸ਼ੇ-ਵਿਕਾਰਾਂ ਰੂਪੀ ਮੈਲ ਧੋਤੀ ਜਾਇ॥
3. ਭਵਸਾਗਰ ਤੋਂ ਪਾਰ-ਉਤਾਰਾ ਹੋ ਜਾਵੇ।
4. ਸਾਡੇ ਵਰਗੇ ਪਾਪੀ ਬੰਦੇ ਵੀ ਤਰ ਜਾਵਣ।
5. ਅਜੇਹੀ ਸੰਗਤਿ ਬਖਸ਼ਸ਼ ਕਰਿ, ਜਿਸ ਦਾ ਸਦਕਾ ਪ੍ਰਮਾਤਮਾਂ ਨਾਲ ਮਿਲਾਪ ਹੋ ਜਾਵੇ।
6. ਮੇਰੇ ਮਨ ਅੰਦਰ, ਤੇਰੇ ਦਰਸ਼ਨਾਂ ਲਈ ਚਾਉ ਬਣਿਆ ਰਹੇ, ਸੱਚੀ-ਸੁੱਚੀ ਪ੍ਰੀਤਿ, ਲਗਨ ਅਥਵਾ ਸ਼ਰਧਾ ਬਣੀ ਰਹੇ।

**ਸਤਸੰਗਤਿ, ਹਰਿ ਮੇਲਿ ਪ੍ਰਭ, ਹਰਿ ਨਾਮੁ ਵਸੈ ਮਨਿ ਆਇ॥**
**ਜਨਮ ਮਰਨ ਕੀ ਮਲੁ ਉਤਰੈ, ਜਨ ਨਾਨਕ ਹਰਿ ਗੁਨ ਗਾਇ॥**

**ਸਲੋਕ ਮ: ੩, ਅੰਗ ੧੪੧੭**

**ਗੋਬਿੰਦ, ਸਤਿਸੰਗਤਿ, ਮੇਲਾਇ॥** **ਗਉੜੀ ਗੁਆਰੇਰੀ ਮ: ੪, ਅੰਗ ੧੬੪**

**ਜਨ ਨਾਨਕ ਕਉ, ਹਰਿ ਮੇਲਿ ਜਨ,**
**ਤਿਨ, ਵੇਖਿ ਵੇਖਿ, ਹਮ ਜੀਵਾਹਿ॥** **ਸਲੋਕ ਮ: ੪, ਅੰਗ ੩੧੦**

**ਹਰਿ ਦੀਨਾ ਦੀਨ ਦਇਆਲ ਪ੍ਰਭੁ, ਸਤਸੰਗਤਿ ਮੇਲਹੁ ਸੰਙੁ॥**
**ਮਿਲਿ ਸੰਗਤਿ, ਹਰਿ ਰੰਗੁ ਪਾਇਆ, ਜਨ ਨਾਨਕ ਮਨਿ ਤਨਿ ਰੰਙੁ॥**

**ਸੂਹੀ ਮ: ੪, ਅੰਗ ੭੩੨**

**ਪਤਿਤ ਪਾਵਨ, ਭਗਤ ਬਛਲ, ਦੀਨ ਕਿਰਪਾ ਧਾਰ॥**
**ਕਰਿ ਜੋੜਿ, ਨਾਨਕੁ, ਦਾਨੁ ਮਾਗੈ, ਸਾਧਸੰਗਿ ਉਧਾਰੁ॥**

**ਸਾਰਗ ਮ: ੪, ਅੰਗ ੧੨੨੩**

**ਰਾਮਨਾਮੁ ਸਭ ਜਗ ਕਾ ਤਾਰਕੁ,**
**ਲਗਿ ਸੰਗਤਿ, ਨਾਮੁ ਧਿਆਵੈਗੋ॥**
**ਨਾਨਕ, ਰਾਖੁ ਰਾਖੁ ਪ੍ਰਭ ਮੇਰੇ, ਸਤਸੰਗਤਿ ਰਾਖਿ ਸਮਾਵੈਗੋ॥**

**ਕੇਦਾਰਾ ਮ: ੫, ਅੰਗ ੧੧੨੩**

ਸਤਸੰਗਤਿ ਹਰਿ ਮੇਲਿ ਪ੍ਰਭ, ਹਮ ਪਾਪੀ ਸੰਗਿ ਤਰਾਹ ॥

ਸਲੋਕ ਮ: ੪, ਅੰਗ ੧੩੧੪

ਤਨੁ ਮਨੁ ਧਨੁ, ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ ॥

ਕਾਨੜਾ ਮ: ੪, ਅੰਗ ੧੩੧੨

ਸਾਧਸੰਗਤਿ ਕੈ, ਅੰਚਲਿ ਲਾਵਹੁ,
ਬਿਖਮ ਨਦੀ, ਜਾਇ ਤਰਣੀ ॥ ਜੈਤਸਰੀ ਮ: ੫, ਅੰਗ ੭੦੨

ਬਿਨਉ ਕਰਉ ਕਰੁਣਾਪਤੇ, ਪਿਤਾ ਪ੍ਰਤਿਪਾਲੁ ॥
ਗੁਣ ਗਾਵਉ ਤੇਰੇ ਸਾਧਸੰਗਿ, ਨਾਨਕ ਸੁਖ ਪਾਲ ॥

ਬਿਲਾਵਲੁ ਮ: ੫, ਅੰਗ ੮੧੧

ਦੇਹੁ ਪ੍ਰੀਤਿ, ਸਾਧੂ ਸੰਗਿ ਸੁਆਮੀ,
ਹਰਿ ਗੁਨ ਰਸਨ ਬਖਾਨ ॥ ਕੇਦਾਰ ਮ: ੫, ਅੰਗ ੧੧੧੯

ਹਰਿ ਕੇ ਦਰਸਨ, ਕੋ ਮਨਿ ਚਾਉ ॥
ਕਰਿ ਕਿਰਪਾ, ਸਤਸੰਗਿ ਮਿਲਾਵਹੁ, ਤੁਮ ਦੇਵਹੁ, ਅਪੁਨੋ ਨਾਉ ॥

ਕੇਦਾਰਾ ਮ: ੫, ਅੰਗ ੧੧੨੦

ਸਤਸੰਗਤਿ ਮਿਲ ਰਹੀਐ ਮਾਧਉ,
ਜੈਸੇ ਮਧੁਪ[1] ਮਖੀਰਾ[2] ॥ ਆਸਾ ਰਵਿਦਾਸ ਜੀਉ, ਅੰਗ ੪੮੬

ਗੁਰਮੁਖਿ, ਗੁਰਸਿੱਖਾਂ ਦੇ ਦਰਸ਼ਨਾਂ ਲਈ ਜਾਚਨਾ :-

ਗੁਰਮੁਖਿ/ਗੁਰਸਿੱਖ ਅਕਸਰ ਅਜੇਹੀ ਜਾਚਨਾ ਕਰਦੇ ਹਨ ਕਿ :—ਐ ਅਕਾਲਪੁਰਖ, ਸਾਡੇ ਸਾਰਿਆਂ ਤੇ ਕ੍ਰਿਪਾ ਕਰੀਂ ਤਾਂ ਕਿ ਅਸੀਂ ਸਾਰੇ ਗੁਰਮੁਖਿ ਸਖੀ ਸਹੇਲੀਆਂ/ਗੁਰਸਿੱਖ ਭੈਣ-ਭਰਾ, ਪ੍ਰਭੂ ਪਿਆਰੇ ਰਲਿਮਿਲਿ ਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ਕ ਮੌਜੂਦਗੀ ਅੰਦਰਿ ਸਾਧਸੰਗਤਿ ਦੇ ਰੂਪ ਵਿੱਚ ਤੇਰਾ ਨਾਮ ਜਪਿ ਸਕੀਏ, ਗੁਣ ਗਾ ਸਕੀਐ, ਹਰਿ-ਜਸ/ਹਰਿ ਕੀਰਤਿ, ਸਿਫਤ-ਸਾਲਾਹ ਕਰ ਸਕੀਏ। ਤੇਰੇ ਗੁਣਾਂ ਦੀ ਕਥਾ, ਗੁਰਬਾਣੀ/

1. ਸ਼ਹਿਤ 2. ਸ਼ਹਿਤ ਵਾਲੀਆਂ ਮੱਖੀਆਂ

ਗੁਰਮਤਿ ਵੀਚਾਰ ਕਰ ਸਕੀਏ। ਉੱਤਮ, ਉੱਚੀ ਅਤੇ ਨੇਕ ਸੰਗਤਿ ਬਖਸ਼ਸ਼ ਕਰੋ, ਤਾਂਕਿ ਆਮ/ਸਾਧਾਰਨ ਜੀਵਨ ਵਾਲੇ ਬੰਦੇ ਵੀ, ਅਜੇਹੀ ਉਚੇਰੀ ਸੰਗਤਿ ਕਰਨ ਸ਼ਦਕਾ ਤਰ ਜਾਂਦੇ ਹਨ।

ਜਿਵੇਂ :—1. ਲੱਕੜੀ ਦੀ ਬੇੜੀ, ਬਣਾਉਣ ਲਈ ਲੱਗੀਆਂ ਲੋਹੇ ਦੀ ਕਿਲਾਂ, ਤਰ ਜਾਂਦੀਆਂ ਹਨ।

2. ਚੰਦਨ ਦੇ ਨੇੜੇ ਰਹਿਣ ਵਾਲੇ ਛਿੱਛਰੇ/ਰਿੰਡ ਵਰਗੇ ਬੂਟੇ, ਚੰਦਨ ਦੀ ਸੁਗੰਧੀ ਗ੍ਰਹਿਣ ਕਰ ਲੈਂਦੇ ਹਨ।

3. ਪਾਣੀ ਮਿਲਣ ਨਾਲ, ਸੁੱਕੇ/ਕਮਲਾਏ ਹੋਏ ਬੂਟੇ ਹਰੇ ਹੋ ਜਾਂਦੇ ਹਨ।

4. ਲੋਹਾ ਪਾਰਸ ਨਾਲ ਛੂਹਣ ਤੇ ਸੋਨਾ ਬਣ ਜਾਂਦਾ ਹੈ।

**ਆਵਹੁ ਭੈਣੇ, ਗਲਿ ਮਿਲਹ, ਅੰਕਿ ਸਹੇਲੜੀਆਹ ॥**

**ਮਿਲਿ ਕੈ, ਕਰਹਿ ਕਹਾਣੀਆਂ, ਸੰਮ੍ਰਥ ਕੰਤ ਕੀਆਹ ॥**

ਸਿਰੀ ਰਾਗੁ ਮ: ੧, ਅੰਗ ੧੭

**ਆਇ ਮਿਲੁ, ਗੁਰਸਿਖ ਆਇ ਮਿਲੁ, ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥**

ਤਿਲੰਗ ਮ: ੪, ਅੰਗ ੭੨੫

**ਜੋ ਗੁਰਮੁਖਿ ਨਾਮੁ ਧਿਆਇਦੇ, ਤਿਨ ਦਰਸਨੁ ਦੀਜੈ ॥**

**ਹਮ, ਤਿਨਕੇ ਚਰਣ ਪਖਾਲਦੇ, ਧੂੜਿ ਘੋਲਿ ਘੋਲਿ ਪੀਜੈ ॥**

ਤਿਲੰਗ ਮ: ੪, ਅੰਗ ੭੨੬

**ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ ॥**

ਸਲੋਕ ਮ: ੪, ਅੰਗ ੧੪੨੪

**ਆਉ ਸਾਜਨ, ਸੰਤ ਮੀਤ ਪਿਆਰੇ ॥**

**ਮਿਲਿ ਗਾਵਹ, ਗੁਣ ਅਗਮ ਅਪਾਰੇ ॥** ਮਾਝ ਮ: ੫, ਅੰਗ ੧੦੪

**ਆਉ ਹਮਾਰੈ, ਰਾਮ ਪਿਆਰੇ ਜੀਉ ॥**

**ਰੈਣਿ ਦਿਨਸੁ, ਸਾਸਿ ਸਾਸਿ, ਚਿਤਾਰੇ ਜੀਉ ॥** ਗਉੜੀ ਮ: ੫, ਮਾਝ ਅੰਗ ੨੪੭

**ਆਵਹੁ ਮੀਤ ਇਕਤ੍ਰ ਹੋਇ, ਰਸ ਕਸ ਸਭਿ ਭੁੰਚਹ ॥**
**ਅੰਮ੍ਰਿਤ ਨਾਮੁ, ਹਰਿ ਹਰਿ ਜਪਹੁ, ਮਿਲਿ ਪਾਪਾਂ ਮੁੰਚਹ ॥** ਆਸਾ ਮ: ੫, ਅੰਗ ੩੯੯

**ਸਖੀ, ਆਉ ਸਖੀ, ਵਸਿ ਆਉ ਸਖੀ**
**ਅਸੀ ਪਿਰ ਕਾ ਮੰਗਲੁ ਗਾਵਹ ॥** ਬਿਲਾਵਲੁ ਮ: ੫, ਛੰਤੁ, ਅੰਗ ੮੪੭

**ਆਉ ਜੀ, ਤੂੰ ਆਉ ਹਮਾਰੈ,**
**ਹਰਿ ਜਸੁ, ਸ੍ਰਵਨ ਸੁਨਾਵਨਾ ॥ ਰਹਾਉ ॥**
**ਤੁਧੁ ਆਵਤ, ਮੇਰਾ ਮਨੁ ਤਨੁ ਹਰਿਆ,**
**ਹਰਿ ਜਸ, ਤੁਮ ਸੰਗਿ ਗਾਵਨਾ ॥**
**ਦਰਸਨੁ ਭੇਟਤ, ਹੋਤ ਪੁਨੀਤਾ**
**ਪੁਨਰਪਿ ਗਰਭਿ ਨ ਪਾਵਨਾ ॥** ਮਾਰੂ ਮ: ੫, ਅੰਗ ੧੦੧੮

ਇਸੇ ਲਈ ਹੀ, ਹਰੇਕ ਗੁਰਦੁਆਰੇ ਅੰਦਰਿ, ਹਰੇਕ ਸੰਗਤੀ ਅਰਦਾਸ ਵਿਚਿ, ਅਰਦਾਸੀਆ ਸਿੰਘ, ਅਰਦਾਸ ਵਿੱਚ ਬੇਨਤੀ ਕਰਦਾ ਹੈ।

**ਸੇਈ ਗੁਰਮੁਖਿ ਪਿਆਰੇ ਮੇਲਿ,**
**ਜਿਨਾ ਮਿਲਿਆਂ, ਤੇਰਾ ਨਾਮੁ ਚਿਤੁ ਆਵੈ ॥**

ਪੰਚਮ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ, ਸਾਧਸੰਗਤਿ ਦੇ ਪਰਤਾਪ/ਬਰਕਤਿ ਬਾਰੇ ਦਰਸਾਂਦੇ ਹਨ, ਕਿ ਜਿਵੇਂ ਸੁੱਕਾ ਹੋਇਆ ਪੇੜ, ਪਾਣੀ ਦੇਣ ਨਾਲ ਹਰਾ-ਭਰਾ ਹੋ ਜਾਂਦਾ ਹੈ, ਇਵੇਂ ਹੀ ਗੁਰਸਿੱਖ, ਸੰਗਤਿ ਕਰਨ ਦਾ ਸਦਕਾ, ਭਵਸਾਗਰ ਵਿੱਚੋਂ ਪਾਰ ਲੰਘ ਜਾਂਦਾ ਹੈ।

**ਮੇਰੇ ਮਾਧਉ ਜੀ, ਸਤਸੰਗਤਿ ਮਿਲੇ, ਸੁ ਤਰਿਆ ॥**
**ਗੁਰਪਰਸਾਦਿ ਪਰਮਪਦੁ ਪਾਇਆ,**
**ਸੂਕੇ ਕਾਸਟ ਹਰਿਆ ॥ ਰਹਾਉ ॥** ਗੂਜਰੀ ਮ: ੫, ਅੰਗ ੮੯੫

# ਜੋ ਦੀਸੈ, ਸੋ ਤੇਰਾ ਰੂਪੁ

## ਗੁਰੂ ਅਰਜਨ ਦੇਵ ਜੀ

**ਸੰਬੰਧਤ ਪ੍ਰਸ਼ਨਾਵਲੀ :—**

1. ਅਕਾਲਪੁਰਖ ਦੀ ਜੋਤਿ, ਕਿੱਥੇ-ਕਿੱਥੇ ਪਸਰ ਰਹੀ ਹੈ ?

2. ਕੀ, ਕੋਈ ਅਜੇਹੀ ਥਾਂ ਹੈ, ਜਿੱਥੇ ਅਕਾਲਪੁਰਖ ਦੀ ਜੋਤਿ, ਮੌਜੂਦ ਨ ਹੋਵੇ ?

3. ਅਕਾਲਪੁਰਖ ਦੀ ਜੋਤਿ, ਪ੍ਰਗਟ ਰੂਪ ਵਿੱਚ, ਦਿਖਾਈ ਕਿਉਂ ਨਹੀਂ ਦੇਂਦੀ ?

4. ਭੇਦ-ਭਾਵ, ਵਿਤਕਰੇ ਅਤੇ ਫਰਕ ਪੈਦਾ ਕਰਨ ਵਾਲਾ, ਕੌਣ ਹੈ ?

5. ਮਨੁੱਖ ਦੇ ਰਸਤੇ ਵਿੱਚ, ਭ੍ਰਮ-ਜਾਲ ਪੈਦਾ ਕਰਕੇ ਰੱਖਣ ਦਾ, ਕੀ ਕਾਰਣ ਹੈ ?

6. ਭੇਦ-ਭਾਵ ਦੇ, ਹੋਰ ਕੀ-ਕੀ ਕਾਰਣ ਹਨ ?

7. ਚੰਗੇ-ਮੰਦੇ, ਖੋਟੇ-ਖਰੇ, ਉੱਤਮ-ਨੀਚ ਦਾ ਫੈਸਲਾ, ਕੌਣ ਕਰ ਸਕਦਾ ਹੈ ?

8. ਸਦਭਾਵਨਾ ਦੇ ਵਿਚਾਰ, ਕਿਵੇਂ ਬਣ ਸਕਦੇ ਹਨ ?

9. ਭੇਦ-ਭਾਵ, ਦੂਰ ਕਿਵੇਂ ਹੋ ਸਕਦੇ ਹਨ ?

10. "ਜੋ ਦੀਸੈ, ਸੋ ਤੇਰਾ", ਵਾਲੀ ਅਵਸਥਾ, ਕਿਵੇਂ ਬਣ ਸਕੇਗੀ ?

ਪ੍ਰਸ਼ਨ 1. ਅਕਾਲਪੁਰਖ ਦੀ ਜੋਤਿ, ਕਿੱਥੇ-ਕਿੱਥੇ ਪਸਰ ਰਹੀ ਹੈ ?

ਉੱਤਰ—ਅਕਾਲਪੁਰਖ ਦੀ ਜੋਤਿ, ਘਟਿ-ਘਟਿ ਅੰਦਰ, ਛੋਟੇ-ਛੋਟੇ ਜੀਵ-ਜੰਤੂਆਂ, ਕੀੜਿਆਂ-ਮਕੌੜਿਆਂ ਤੋਂ ਲੈ ਕੇ ਵੱਡੇ-ਵੱਡੇ ਹਾਥੀ ਸਮਾਨ ਪਸ਼ੂਆਂ, ਬਨਸਪਤੀ ਦੇ ਪਤਲੇ ਤ੍ਰਿਣ-ਤੀਲਿਆਂ ਤੋਂ ਲੈ ਕੇ ਵੱਡੇ-ਵੱਡੇ ਸੁਮੇਰ ਪਰਬਤਾਂ ਤੱਕ, ਖੰਡ-ਬ੍ਰਹਮੰਡ, ਦ੍ਰਿਸ਼ਟ/ਅਨਦ੍ਰਿਸ਼ਟਿ, ਪਾਤਾਲ-ਦੀਪ, ਪੱਤੇ-ਪੱਤੇ ਅਤੇ ਜ਼ਰੇ-ਜ਼ਰੇ ਅੰਦਰ ਇਕ ਸਮਾਨ ਪਸਰ ਰਹੀ ਹੈ।

1. ਘਟਿ-ਘਟਿ—ਸਮੂਹ ਸੰਸਾਰ ਅੰਦਰਿ ਜਿੱਥੇ-ਜਿੱਥੇ ਵੀ ਮਨੁੱਖਾ-ਜਾਤੀ (HUMAN RACE) ਮੌਜੂਦ ਹੈ, ਅਕਾਲਪੁਰਖ ਦੀ ਜੋਤਿ, ਅਮੀਰ-ਗਰੀਬ, ਉਚ-ਨੀਚ, ਬਲਵਾਨ-ਕਮਜ਼ੋਰ, ਬਿਨਾਂ ਕਿਸੇ, ਜਾਤ-ਪਾਤ, ਨਸਲ (Without Any Caste, Creed or Colour) ਅਤੇ ਰੰਗ-ਰੂਪ ਦੇ ਭੇਦ ਤੋਂ, ਹਰ ਮਨੁੱਖ-ਮਾਤ੍ਰ-ਪ੍ਰਾਣੀ ਅੰਦਰ ਗੁਪਤ ਰੂਪ ਵਿੱਚ ਸਮਾ ਰਹੀ ਹੈ।

**ਘਟਿ ਘਟਿ, ਰਵਿ ਰਹਿਆ, ਬਨਵਾਰੀ ॥** ਸੋਰਠਿ ਮ: ੧, ਅੰਗ ੫੯੭

**ਪ੍ਰਭ ਕੀ ਜੋਤਿ, ਸਗਲ ਘਟ ਸੋਹੈ ॥ ੧੫ (੨)** ਗਉੜੀ ਸੁਖਮਨੀ ਮ: ੫

**ਈਤਹਿ ਊਤਹਿ, ਘਟਿ ਘਟਿ, ਘਟਿ ਘਟਿ.........** ਆਸਾ ਮ: ੫, ਅੰਗ ੪੦੭

**ਘਟ ਘਟ ਘਟਿ, ਸਭ ਘਟ ਆਧਾਰੁ ॥** ਗੋਂਡ ਮ: ੫, ਅੰਗ ੮੬੩

**ਰੰਕੁ ਰਾਉ, ਜਾ ਕੈ ਏਕ ਸਮਾਨਿ ॥** ਗੋਂਡ ਮ: ੫, ਅੰਗ ੮੬੩

**ਹਭੁ ਸਮਾਣੀ ਜੋਤਿ, ਜਿਉਂ ਜਲ ਘਟਾਊ ਚੰਦ੍ਰਮਾ ॥** ਮ: ੫, ਅੰਗ ੧੦੯੯

**ਘਟ ਘਟ ਮੈ, ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥**

ਸਲੋਕ ਮ: ੯, ਅੰਗ ੧੪੨੬

**ਸਭੈ ਘਟ, ਰਾਮੁ ਬੋਲੈ, ਰਾਮਾ ਬੋਲੈ ॥**

ਮਾਲੀ ਗਉੜਾ, ਭਗਤ ਨਾਮਦੇਵ ਜੀ, ਅੰਗ ੯੮੮

**ਰਾਵ ਰੰਕ ਜਿਹ ਇਕ ਸਰ ਜਾਨਾ ॥** ਅਕਾਲ ਉਸਤਤਿ, ਤ੍ਵਪ੍ਰਸਾਦਿ ਚੌਪਈ ਪਾ: ੧੦

(2) ਪਸ਼ੂ-ਪੰਛੀ, ਜੀਵ-ਜੰਤੂ—ਮਨੁੱਖ-ਮਾਤ੍ਰ-ਪ੍ਰਾਣੀਆਂ ਸਮਾਨ, ਪਸ਼ੂ-ਪੰਛੀਆਂ ਅਤੇ ਜੀਵ-ਜੰਤੂਆਂ ਭਾਵ ਜੋ ਵੀ ਸਰਜੀਵ ਹਨ, 84 ਲੱਖ ਪ੍ਰਕਾਰ ਦੀਆਂ ਜੂਨਾਂ ਵਿੱਚ ਵੀ ਇਕ-ਸਮਾਨ ਮੌਜੂਦ ਹੈ।

**ਊਚ ਨੀਚ, ਸਭ ਇਕ ਸਮਾਨਿ, ਕੀਟ ਹਸਤੀ ਬਣਿਆ ॥** ਪਉ: ਅੰਗ ੩੧੯

**ਏਕਲ ਮਾਟੀ, ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨਾ ਰੇ ॥**

**ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥**

ਮਾਲੀ ਗਉੜਾ, ਭਗਤ ਨਾਮਦੇਵ ਜੀ, ਅੰਗ ੯੮੮

**ਹਸਤ ਕੀਟ ਕੇ ਬੀਚ ਸਮਾਨਾ ॥** **ਅਕਾਲ ਉਸਤਤਿ, ਤ੍ਵਪ੍ਰਸਾਦਿ ਚੌਪਈ ਪਾ: ੧੦**

3. **ਬਨਸਪਤੀ/ਪਰਬਤ**—ਘਾਹ ਦੇ ਛੋਟੇ-ਛੋਟੇ ਤੀਲਿਆਂ ਤੋਂ ਲੈ ਕੇ, ਵੱਡੇ-ਵੱਡੇ ਮੇਰ ਪਰਬਤਾਂ ਤੱਕ, ਸਿਰਜਣਹਾਰ-ਕਰਤਾਰ ਦੀ ਜੋਤਿ ਦਾ ਨੂਰ, ਇਕ-ਸਮਾਨ ਰਮਿਆ ਹੋਇਆ ਹੈ।

**ਇਤ ਉਤ ਦਹਦਿਸਿ ਰਵਿਓ, ਮੇਰ ਤਿਨਹਿ ਸਮਾਨਿ ॥**

**ਕਲਿਆਣ ਮ: ੫, ਅੰਗ ੧੩੨੨**

4. ਪੱਤੇ-ਪੱਤੇ, ਜ਼ਰੇ-ਜ਼ਰੇ :—

**ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥** **ਗਉੜੀ ਮ: ੫, ਅੰਗ ੧੯੮**

5. ਜਲਿ-ਥਲਿ, ਖੰਡ-ਬ੍ਰਹਮੰਡ, ਪਾਤਾਲ-ਦੀਪ,

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ ॥**

**ਥਿਤੀ ਗਉੜੀ ਮ: ੫:, ਸਲੋਕੁ, ਅੰਗ ੨੯੬**

**ਪੂਰਨ ਪੂਰਿ ਰਹਿਓ, ਸਰਬ ਮਹਿ, ਜਲਿ ਥਲਿ ਰਮਈਆ ਆਹਿਓ ॥**

**ਸੋਰਠਿ ਮ: ੫, ਅੰਗ ੬੧੭**

**ਖੰਡ, ਬ੍ਰਹਮੰਡ ਪਾਤਾਲ ਦੀਪ, ਰਵਿਆ ਸਭ ਲੋਈ ॥ ਪਉੜੀ**
**ਜਲੇ ਹਰੀ ॥ ਥਲੇ ਹਰੀ ॥ ਉਰੈ ਹਰੀ ॥ ਬਨੇ ਹਰੀ ॥ ਗਿਰੇ ਹਰੀ ॥**
**ਗੁਫੇ ਹਰੀ ॥ ਛਿਤੇ[1] ਹਰੀ ॥ ਨਭੈ[2] ਹਰੀ ॥ ਈਹਾ ਹਰੀ ॥ ਊਹਾਂ ਹਰੀ ॥**
**ਜਿਮੀ ਹਰੀ ॥ ਜਮਾ ਹਰੀ ॥** **ਅਕਾਲ ਉਸਤਤ ਪਾ: ੧੦**

6. ਹਰ ਇਕ ਜਗ੍ਹਾ, ਸਰਬ-ਨਿਵਾਸੀ, ਸਰਬ-ਵਿਆਪਕ :—

**ਤੂੰ ਸਭਨੀਂ ਥਾਂਈ, ਜਿਥੈ ਹਉ ਜਾਂਈ, ਸਾਚਾ ਸਿਰਜਣਹਾਰ ਜੀਉ ॥**

**ਰਾਗੁ ਆਸਾ ਮ: ੧, ਛੰਤੁ, ਅੰਗ ੪੩੮**

**ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ ॥** **ਆਸਾ ਮ: ੫, ਛੰਤੁ, ਅੰਗ ੩੯੮**

**ਸਰਬ ਨਿਵਾਸੀ, ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ ॥**

**ਸੋਰਠਿ ਮ: ੫, ਅੰਗ ੬੧੭**

---

1. ਧਰਤੀ 2. ਆਕਾਸ਼

7. ਘਟਿ-ਘਟਿ ਅੰਤਰਿ, ਸਰਬ-ਨਿਰੰਤਰਿ :—

**ਸਭਨੀ ਘਟੀਂ, ਸਹੁ ਵਸੈ, ਸਹ ਬਿਨੁ, ਘਟੁ ਨ ਕੋਇ ॥**

ਸਲੋਕ ਮ: ੧, ਅੰਗ ੧੪੧੨

**ਸੋ ਅੰਤਰਿ, ਸੋ ਬਾਹਰਿ ਅਨੰਤ ॥**

**ਘਟਿ ਘਟਿ, ਬਿਆਪਿ ਰਹਿਆ, ਭਗਵੰਤ ॥**

ਗਉੜੀ ਸੁਖਮਨੀ ਮ: ੫, ਅੰਗ ੨੯੩

**ਜਿਥੈ ਜਾਈਐ ਜਗਤ ਮਹਿ, ਤਿਥੈ ਹਰਿ ਸਾਂਈ ॥** ਪਉੜੀ, ਅੰਗ ੮੫੧

**ਅੰਤਰਿ, ਬਾਹਰਿ, ਹਰਿ ਪ੍ਰਭੁ ਏਕੋ.......** ਸੂਹੀ ਮ: ੪, ਅੰਗ ੭੭੪

**ਨਾਰਾਇਣ, ਸਭ ਮਾਹਿ ਨਿਵਾਸ ॥**

**ਨਾਰਾਇਣ, ਘਟਿ ਘਟਿ ਪਰਗਾਸ ॥** ਗੋਂਡ ਮ: ੫, ਅੰਗ ੮੬੮

**ਘਟ ਘਟ ਅੰਤਰਿ, ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ ॥**

ਆਸਾ, ਸ੍ਰੀ ਨਾਮਦੇਵ ਜੀ, ਅੰਗ ੪੮੫

**ਏਕ ਅਨੇਕ, ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥**

**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀਂ ਕੋਈ ॥**

ਆਸਾ, ਨਾਮਦੇਉ ਜੀ, ਅੰਗ ੪੮੫

**ਜਿਮੀ ਜਮਾਨ ਕੇ ਬਿਖੈ, ਸਮੱਸਤਿ ਏਕ ਜੋਤ ਹੈ ॥**

**ਨ ਘਾਟ ਹੈ, ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ ॥**

**ਨਾ ਹਾਨ[1] ਹੈ, ਨ ਬਾਨ[2] ਹੈ, ਸਮਾਨ ਰੂਪ ਜਾਨੀਐ ॥**

ਅਕਾਲ ਉਸਤਤਿ, ਪਾ: ੧੦

ਸਿਰਜਨਹਾਰ-ਕਰਤਾਰ ਦੀ ਜੋਤਿ, ਘਟਿ-ਘਟਿ, ਪਸ਼ੂ-ਪੰਛੀ, ਜੀਵ-ਜੰਤੂ, ਪਰਬਤ, ਪੱਥਰ, ਬਨਸਪਤੀ, ਜਲਿ-ਥਲਿ, ਖੰਡ-ਬ੍ਰਹਮੰਡ, ਪਾਤਾਲ-ਦੀਪ, ਪੱਤੇ-ਪੱਤੇ, ਜ਼ਰੇ-ਜ਼ਰੇ ਅੰਦਰਿ ਇਕ-ਸਮਾਨ ਪਸਰ ਰਹੀ ਹੈ ਭਾਵ ਕੋਈ ਅਜੇਹੀ ਥਾਂ ਨਹੀਂ, ਜਿੱਥੇ ਪ੍ਰਮਾਤਮਾਂ ਦਾ ਨੂਰ ਰਮਿਆ ਹੋਇਆ ਨ ਹੋਵੇ।

---

1. ਮਿਟਦੀ ਹੈ, 2. ਬਣਾਈ ਜਾਂਦੀ ਹੈ

**ਪ੍ਰਸ਼ਨ 2. ਕੀ, ਕੋਈ ਅਜੇਹੀ ਥਾਂ ਹੈ, ਜਿੱਥੇ, ਅਕਾਲਪੁਰਖ ਦੀ ਜੋਤਿ, ਮੌਜੂਦ ਨਾ ਹੋਵੇ ?**

**ਉੱਤਰ**—ਸਾਕਾਰ ਅਥਵਾ ਸਰਗੁਣ ਸਰੂਪ ਵਿੱਚ, ਸਮੂਹ ਸ੍ਰਿਸ਼ਟੀ ਦਾ ਜੋ ਵੀ ਸਰੂਪ, ਦ੍ਰਿਸ਼ਟ-ਰੂਪ ਵਿੱਚ ਵਿਖਾਈ ਦਿੰਦਾ ਹੈ ਜਾਂ ਹੋਂਦ ਵਿੱਚ ਮੌਜੂਦ ਹੈ, ਉਸ ਹਰੇਕ ਜਗ੍ਹਾ ਤੇ ਅਕਾਲਪੁਰਖ ਦੀ ਜੋਤਿ ਮੌਜੂਦ ਹੈ। ਅਕਾਲਪੁਰਖ ਤੋਂ ਬਿਨਾਂ, ਸੰਸਾਰ ਨਾਂ ਦੀ ਹੋਂਦ ਹੀ ਨਹੀਂ ਹੈ।

**ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ ॥**
**ਸਲੋਕ ਮ: ੧, ਅੰਗ ੪੬੯**

**ਥਾਨ ਥਨੰਤਰਿ ਰਵਿ ਰਹਿਆ, ਮੇਰੀ ਜਿੰਦੜੀਏ,**
**ਪਾਰਬ੍ਰਹਮ ਪ੍ਰਭੁ ਦਾਤਾ ਰਾਮ ॥** **ਬਿਹਾਗੜਾ ਮ: ੪, ਅੰਗ ੫੪੧**
**ਅੰਤਰਿ ਏਕੋ, ਬਾਹਰਿ ਏਕੋ, ਸਭ ਮਹਿ ਏਕੁ ਸਮਾਈਐ ॥**
**ਘਟਿ ਅਵਘਟਿ, ਰਵਿਆ ਸਭ ਠਾਂਈ, ਹਰਿ ਪੂਰਨ ਬ੍ਰਹਮੁ ਦਿਖਾਈਐ ॥**
**ਦੇਵ ਗੰਧਾਰੀ ਮ: ੫, ਅੰਗ ੫੨੮**

**ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ, ਸੰਸਾਰੁ ਨਹੀਂ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ ॥**
**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀਂ ਕੋਈ ॥**
**ਆਸਾ, ਨਾਮਦੇਉ ਜੀ, ਅੰਗ ੪੮੫**

**ਸਰਬ ਜੋਤਿ ਕੇ ਬੀਚ ਸਮਾਨਾ ॥** **ਅਕਾਲ ਉਸਤਤਿ, ਤ੍ਵਪ੍ਰਸਾਦਿ ਚੌਪਈ ਪਾ: ੧੦**
**ਨਿਰਗੁਣ/ਸਰਗੁਣ** :—ਨਿਰਗੁਨ—ਜਦੋਂ ਏਕ ਹੈ (ਨਿਰਾਕਾਰ)
ਸਰਗੁਨ—ਜਦੋਂ ਅਨੇਕ ਹੈ (ਸਾਕਾਰ)
**ਈਘੈ[1] ਨਿਰਗੁਨ, ਊਘੈ[2] ਸਰਗੁਨ,**
**ਕੇਲ ਕਰਤ ਬਿਚਿ ਸੁਆਮੀ ਮੇਰਾ ॥** **ਬਿਲਾਵਲੁ ਮ: ੫, ਅੰਗ ੮੨੭**
**ਨਿਰਗੁਨੁ ਆਪਿ, ਸਰਗੁਨੁ ਭੀ ਓਹੀ ॥**
**ਕਲਾ ਧਾਰਿ, ਜਿਨਿ ਸਗਲੀ ਮੋਹੀ ॥** **ਗਉੜੀ ਸੁਖਮਨੀ ਮ: ੫, ਅੰਗ ੨੮੭**
**ਏਕੈ ਰੂਪ, ਅਨੂਪ ਸਰੂਪਾ ॥**
**ਰੰਕ ਭਯੋ, ਰਾਵ ਕਹੀ ਭੂਪਾ ॥** **ਬੇਨਤੀ ਚੌਪਈ, ਪਾ: ੧੦**

ਇੱਕ ਨਿਰੰਕਾਰ ਦੀ ਜੋਤਿ ਨੂੰ, ਏਕ ਰੂਪ (ਨਿਰਾਕਾਰ) ਤੋਂ ਅਨੇਕ ਰੂਪ (ਸਾਕਾਰ) ਵਿੱਚ ਵੇਖ ਸਕਣਾ ਹੀ, ਅਨੇਕਤਾ ਵਿੱਚ ਏਕਤਾ (Unity in Diversity) ਅਤੇ ਏਕਤਾ ਵਿੱਚ ਅਨੇਕਤਾ ਦਾ ਸੰਕਲਪ ਹੈ।

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ, ਨਾਹੀ ਕੋ ਥਾਉ ॥ ੧੯ ॥** **ਜਪੁਜੀ ਪਾ: ੧**

---

1. ਏਥੇ 2. ਉਥੇ

ਪ੍ਰਸ਼ਨ 3. ਅਕਾਲਪੁਰਖ ਦੀ ਜੋਤਿ, ਪ੍ਰਗਟ ਰੂਪ ਵਿੱਚ ਵਿਖਾਈ ਕਿਉਂ ਨਹੀਂ ਦੇਂਦੀ ?

ਉੱਤਰ—ਅਕਾਲਪੁਰਖ ਦੀ ਜੋਤਿ, ਪਾਪਾਂ/ਵਿਸ਼ੇ-ਵਿਕਾਰਾਂ, ਮਾਇਆ ਦੇ ਪੰਜਾਂ ਦੂਤਾਂ ਕਾਰਣ, ਮੌਜੂਦਾ ਹਾਲਤ ਵਿੱਚ, ਭਾਵੇਂ ਪ੍ਰਤੱਖ ਰੂਪ ਵਿੱਚ, ਸਭ ਨੂੰ ਵਿਖਾਈ ਨਹੀਂ ਦਿੰਦੀ, ਪਰੰਤੂ ਉਸ ਦੀ ਹੋਂਦ ਹਰ ਇਕ ਮਨੁੱਖ-ਮਾਤ੍ਰ-ਪ੍ਰਾਣੀ ਨੇ,ਕਿਸੇ ਨਾ ਕਿਸੇ ਸਮੇਂ, ਕਿਸੇ ਨਾ ਕਿਸੇ ਰੂਪ ਵਿੱਚ, ਅਵੱਸ਼ ਹੀ ਮਹਿਸੂਸ ਕੀਤੀ ਹੋਵੇਗੀ।

1. ਜਿਵੇਂ ਬਿਜਲੀ ਦੀ ਹੋਂਦ ਦਾ, ਬਿਜਲੀ ਦੀਆਂ ਤਾਰਾਂ ਵੇਖਣ ਨਾਲ ਹੀ ਪਤਾ ਨਹੀਂ ਲੱਗ ਜਾਂਦਾ ਪਰੰਤੂ ਇਹ ਹਰ ਕੋਈ ਜਾਣਦਾ ਹੈ,ਕਿ ਬਿਜਲੀ ਅੰਦਰ ਸ਼ਕਤੀ ਮੌਜੂਦ ਹੈ। ਜਿਸ ਦੇ ਫਲਸਰੂਪ ਸਭ ਮਸ਼ੀਨਾਂ, ਪੱਖੇ ਅਤੇ ਬਾਕੀ ਬਿਜਲੀ ਨਾਲ ਚਲਣ ਵਾਲੇ ਜੰਤਰ, ਸਭ ਕੰਮ ਕਰਦੇ ਹਨ ਅਤੇ ਸਭ ਸੁੱਖ-ਸਹੂਲਤਾਂ ਪ੍ਰਦਾਨ ਕਰਦੇ ਹਨ।

ਜਿਵੇਂ :— (ੳ) ਲੱਕੜੀ ਅੰਦਰ ਅੱਗ।
(ਅ) ਦੁੱਧ ਅੰਦਰ ਘਿਉ।
(ੲ) ਤਿਲਾਂ ਅੰਦਰ ਤੇਲ।
(ਸ) ਫੁੱਲਾਂ ਅੰਦਰ ਸੁਗੰਧੀ।
(ਹ) ਸ਼ੀਸ਼ੇ ਅੰਦਰ ਅਕਸ (ਛਾਈ)।
(ਕ) ਪੱਥਰਾਂ ਅੰਦਰ ਸੋਨਾ ਮੌਜੂਦ ਹੈ।

ਪਰੰਤੂ ਗੁਪਤ ਰੂਪ ਵਿੱਚ ਹੋਣ ਕਰਕੇ, ਜੁਗਤਿ ਨਾਲ ਖੋਜਣ ਦੀ ਲੋੜ ਹੈ।

**ਕਾਸਟ ਮਹਿ ਜਿਉ ਹੈ ਬੈਸੰਤਰੁ,**
**ਮਥਿ ਸੰਜਮਿ[1], ਕਾਢਿ ਕਢੀਜੈ ॥**
**ਰਾਮਨਾਮੁ ਹੈ, ਜੋਤਿ ਸਬਾਈ, ਤਤੁ ਗੁਰਮਤਿ ਕਾਢਿ ਲਈਜੈ।**

**ਕਲਿਆਨ ਮ: ੪, ਅੰਗ ੧੩੨੩**

**ਜਿਉ ਬੈਸੰਤਰੁ[2] ਕਾਸਟ ਮਝਾਰਿ,**
**ਬਿਨੁ ਸੰਜਮ[1] ਨਹੀ ਕਾਰਜ ਸਾਰਿ ॥** **ਦੇਵ ਗੰਧਾਰੀ ਮ: ੫, ਅੰਗ ੫੩੫**

**ਸਗਲ ਬਨਸਪਤਿ ਮਹਿ ਬੈਸੰਤਰੁ[2], ਸਗਲ ਦੂਧ ਮਹਿ ਘੀਆ[3] ॥**
**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥**

**ਸੋਰਠਿ ਮ: ੫, ਅੰਗ ੬੧੭**

---

1. ਜੁਗਤਿ 2. ਅੱਗ 3. ਘਿਉ

**ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ[1] ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੈ ਨਿਰੰਤਰਿ, ਘਟ ਹੀ ਖੋਜਹੁ ਭਾਈ ॥**

**ਧਨਾਸਰੀ ਮ: ੯, ਅੰਗ ੬੮੪**

ਕਲਿਜੁਗ ਅੰਦਰਿ, ਅਕਾਲਪੁਰਖ ਗੁੱਪਤ ਰੂਪ ਵਿੱਚ ਵਰਤ ਰਿਹਾ ਹੈ। ਇਸ ਲਈ ਆਮ ਮਨੁੱਖ ਨੂੰ, ਆਮ ਹਾਲਤ ਵਿੱਚ, ਵਿਖਾਈ ਨਹੀਂ ਦੇਂਦਾ। ਪਰੰਤੂ ਜੋ ਪਰਮਾਰਥ ਦਾ ਪਾਂਧੀ, ਗੁਰੂ ਧਾਰਣ ਕਰਕੇ, ਗੁਰਸਬਦਿ ਦੀ ਕਮਾਈ ਕਰਦਾ ਹੈ, ਉਸਦੇ ਆਪਣੇ ਹੀ ਹਿਰਦੈ (ਅੰਤਹਕਰਣ) ਵਿੱਚ ਅਕਾਲਪੁਰਖ ਦੀ ਹੋਂਦ, ਪ੍ਰਗਟ ਰੂਪ ਵਿੱਚ ਭਾਵ ਪ੍ਰਤੱਖ ਮਹਿਸੂਸ ਹੋ ਜਾਂਦੀ ਹੈ।

**ਗੁਪਤਾ ਨਾਮੁ, ਵਰਤੈ ਵਿਚਿ ਕਲਿਜੁਗ, ਘਟਿ ਘਟਿ ਹਰਿ ਭਰਪੂਰਿ ਰਹਿਆ ॥**
**ਨਾਮੁ ਰਤਨੁ, ਤਿਨਾ ਹਿਰਦੈ ਪ੍ਰਗਟਿਆ, ਜੋ ਗੁਰ ਸਰਣਾਈ ਭਜਿ ਪਇਆ ॥**

**ਪ੍ਰਭਾਤੀ ਮ: ੩, ਅੰਗ ੧੩੩੪**

**ਨਾਨਕ, ਘਟਿ ਘਟਿ ਏਕੋ ਵਰਤਦਾ, ਸਬਦਿ ਕਰੇ ਪਰਗਾਸ ॥**

**ਸਲੋਕ ਮ: ੩, ਅੰਗ ੧੪੨੦**

**ਸਤਿਗੁਰ ਸਬਦਿ[2], ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ[3], ਰਤਨ ਕੋਠੜੀ ਖੁਲੀ ਅਨੂਪਾ ॥**

**ਬਿਲਾਵਲੁ ਮ: ੫, ਅੰਗ ੮੨੧**

ਅਕਾਲਪੁਰਖ ਜੋ ਪਰਮ-ਆਤਮਾ ਹੈ ਅਤੇ ਜੀਵ-ਆਤਮਾ ਵਿਚਕਾਰ, ਹਉਮੈ ਅਤੇ ਕੂੜ ਦੀ ਕੰਧ, ਭ੍ਰਮ ਰੂਪੀ ਅੱਖਾਂ ਉੱਤੇ ਜਾਲਾ ਅਤੇ ਪਾਪਾਂ, ਵਿਸ਼ੇਵਿਕਾਰਾਂ ਰੂਪੀ ਜਨਮਾਂ-ਜਨਮਾਤ੍ਰਾਂ ਦੀ ਮੈਲ ਦੀਆਂ ਤੈਹਾਂ ਦੀਆਂ ਤੈਹਾ (Layers) ਮੌਜੂਦ ਹਨ, ਜਿਨ੍ਹਾਂ ਕਾਰਣ ਪ੍ਰਮਾਤਮਾਂ ਦੀ ਜੋਤਿ, ਜੀਵ-ਆਤਮਾਂ ਦੇ ਇਸ ਵਰਤਮਾਨ ਸਰੂਪ ਵਿੱਚ ਪ੍ਰਗਟ ਰੂਪ ਵਿੱਚ ਦਿਖਾਈ ਨਹੀਂ ਦੇਂਦੀ। ਪਰੰਤੂ ਨਾਮ-ਜਪਣ ਸਦਕਾ, ਕੰਧਾਂ, ਜਾਲੇ ਅਤੇ ਤੈਹਾਂ ਸਭ ਦੂਰ ਹੋ ਜਾਂਦੇ ਹਨ ਅਤੇ ਪ੍ਰਮਾਤਮ ਜੋਤਿ, ਪ੍ਰਗਟ ਰੂਪ ਵਿੱਚ ਹਰ ਪਾਸੇ ਦਿਖਾਈ ਦੇਂਦੀ ਹੈ।

---

1. ਦਰਪਨ 2. ਗੁਰ-ਮੰਤਰ 3. ਸਰੀਰ

ਪ੍ਰਸ਼ਨ 4. ਭੇਦ-ਭਾਵ, ਵਿਤਕਰੇ ਅਤੇ ਫਰਕ, ਪੈਦਾ ਕਰਨ ਵਾਲਾ ਕੌਣ ਹੈ ?

ਉੱਤਰ—ਅਕਾਲਪੁਰਖ ਨੇ, ਆਪ ਖੁਦ (He-Himself) ਮਾਇਆ-ਮੋਹ-ਮਮਤਾ ਦਾ ਜਾਲ, ਮਨੁੱਖੀ-ਮਾਤ੍ਰ-ਜੀਵ ਦੇ ਰਸਤੇ ਵਿੱਚ, ਸੰਸਾਰ ਦੀ ਕਾਰ ਚਲਾਵਣ ਲਈ, ਪੈਦਾ ਕਰ ਦਿੱਤਾ। ਅਕਾਲਪੁਰਖ ਨੇ, ਇਸ ਸੰਸਾਰ ਰੂਪੀ ਪੇੜ ਨੂੰ, ਦੋ ਤਰ੍ਹਾਂ ਦੇ ਫਲ ਲੱਗਾ ਦਿੱਤੇ, ਜਿੰਨਾਂ ਵਿੱਚੋਂ ਇੱਕ ਮਿੱਠਾ ਜੋ ਨਾਮ ਰੂਪੀ ਅੰਮ੍ਰਿਤ ਹੈ ਅਤੇ ਦੂਜਾ ਕਉੜਾ ਜੋ ਮਾਇਆ ਰੂਪੀ ਬਿੱਖ (ਜ਼ਹਿਰ) ਹੈ। ਜਿਸਨੂੰ, ਉਸਨੇ ਖੱਜਲ-ਖੁਆਰ ਕਰਨਾ ਹੁੰਦਾ ਹੈ, ਉਸ ਪਾਸੋਂ ਚੰਗਿਆਈ ਖੋਹ ਲੈਂਦਾ ਹੈ ਅਤੇ ਉਹ ਮਨੁੱਖ ਪੁੱਠੇ ਕੰਮਾਂ ਵਿੱਚ ਗਲਤਾਨ ਹੋ ਜਾਂਦਾ ਹੈ। ਦੂਸਰੇ ਪਾਸੇ ਜਿਸ ਨੂੰ ਸਿੱਧੇ ਰਸਤੇ ਪਾਉਣਾ ਹੁੰਦਾ ਹੈ, ਉਸਨੂੰ ਸੰਗਤਿ ਬਖਸ਼ਸ਼ ਕਰ ਦੇਂਦਾ ਹੈ। ਇਹ ਉਸ ਦੀ ਆਪਣੀ ਖੇਲ ਹੈ, ਜਿਵੇਂ ਉਸ ਨੂੰ ਭਾਉਂਦਾ ਹੈ, ਉਵੇਂ ਹੀ ਕਰਦਾ ਹੈ।

**ਮਾਇਆ ਮੋਹੁ ਮੇਰੈ ਪ੍ਰਭਿ ਕੀਨਾ, ਆਪੇ ਭਰਮਿ ਭੁਲਾਏ ॥**

**ਸਿਰੀ ਰਾਗੁ ਮ: ੩, ਅੰਗ ੬੭**

**ਸਭਨਾ ਨਦਰਿ ਏਕ ਹੈ, ਆਪੇ ਫਰਕੁ ਕਰੇਇ ॥**

**ਮੇਰਾ ਤੇਰਾ, ਤੁਧੁ ਆਪੇ ਕੀਆ ॥** **ਮਾਰੂ ਮ: ੩, ਅੰਗ ੧੦੬੨**

**ਮੂਲੁ ਮੋਹੁ ਕਰਿ, ਕਰਤੈ ਜਗਤੁ ਉਪਾਇਆ ॥**

**ਮਮਤਾ ਲਾਇ, ਭਰਮਿ ਭੋੁਲਾਇਆ ॥** **ਭੈਰਉ ਮ: ੩, ਅੰਗ ੧੧੨੯**

**ਬਿਖੁ, ਅੰਮ੍ਰਿਤੁ, ਕਰਤਾਰਿ ਉਪਾਏ ॥**

**ਸੰਸਾਰ ਬਿਰਖ ਕਉ, ਦੁਇ ਫਲ ਲਾਏ ॥** **ਬਸੰਤੁ ਮ: ੩, ਅੰਗ ੧੧੭੨**

**ਮਾਇਆ ਮਮਤਾ, ਕਰਤੈ ਲਾਈ ॥**

**ਏਹੁ ਹੁਕਮੁ ਕਰਿ, ਸ੍ਰਿਸਟਿ ਉਪਾਈ ॥** **ਮਲਾਰ ਮ: ੩, ਅੰਗ ੧੨੬੧**

**ਹਰਿ ਆਪੇ ਭਰਮਿ ਭੁਲਾਇਦਾ, ਹਰਿ ਆਪੇ ਹੀ ਮਤਿ ਦੇਇ ॥**

**ਸਿਰੀ ਰਾਗੁ ਮ: ੪, ਅੰਗ ੮੨**

**ਆਪੇ ਉਝੜ ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ ॥**

**ਸੋਰਠਿ ਮ: ੪, ਅੰਗ ੬੦੪**

ਮਾਇਆ, ਤਿੰਨਾਂ ਗੁਣਾਂ (ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ) ਅੰਦਰਿ ਪ੍ਰਸੂਤਿ ਹੋਈ ਇਸ ਨੇ ਵੱਡੇ-ਛੋਟੇ, ਅਮੀਰ-ਗਰੀਬ, ਬਲੀ ਅਤੇ ਬਲਿਹੀਨ ਕਿਸੇ ਦਾ ਵੀ ਲਿਹਾਜ ਨਹੀਂ ਕੀਤਾ, ਜੋ ਵੀ ਇਸ ਦੇ ਪੰਜੇ ਵਿੱਚ ਫਸ ਗਿਆ, ਉਸਨੂੰ ਸੱਪਣੀ ਦੀ ਤਰ੍ਹਾਂ ਖਾ ਗਈ।

**ਤ੍ਰੈ ਗੁਣ ਮਾਇਆ, ਬ੍ਰਹਮ ਕੀ ਕੀਨੀ........**

ਆਸਾ ਮ: ੫, ਅੰਗ ੪੦੪

**ਐਸੀ ਇਸਤ੍ਰੀ[1], ਇਕ ਰਾਮਿ ਉਪਾਈ ॥**

**ਉਨਿ ਸਭੁ ਜਗੁ ਖਾਇਆ......** ਆਸਾ ਮ: ੫, ਅੰਗ ੩੯੪

**ਮਾਖੀ[1], ਰਾਮ ਕੀ ਤੂ ਮਾਖੀ ॥** ਸਾਰੰਗ ਮ: ੫, ਅੰਗ ੧੨੨੭

ਮਾਇਆ ਦੇ ਪਾਏ ਭ੍ਰਮ ਜਾਲ/ਤਾਣੇ ਪੇਟੇ ਦੀ ਉਲੱਝਣ/ਭੁੱਲ-ਭੁਲਈਆਂ ਦਾ ਸਦਕਾ, ਆਵਾਗਵਨ ਦਾ ਸਦੀਵੀ ਗੇੜ, ਮਨੁੱਖ ਦੇ ਰਸਤੇ ਵਿੱਚ, ਇਕ ਰੁਕਾਵਟ ਦੇ ਤੌਰ ਤੇ ਖੜੇ ਕਰ ਛੱਡਿਆ ਹੈ। ਚੰਗੇ-ਮੰਦੇ ਦਾ ਮਤ-ਭੇਦ ਅਕਾਲਪੁਰਖ ਨੇ ਆਪ ਹੀ ਪੈਦਾ ਕੀਤਾ ਹੋਇਆ ਹੈ।

**ਹੁਕਮੀ, ਉਤਮੁ ਨੀਚੁ..........** ਜਪੁਜੀ ਪਾ: ੧

**ਮੈਲੇ ਹਛੇ ਕਾ ਵੀਚਾਰੁ, ਆਪਿ ਵਰਤਾਇਸੀ ॥** ਸੂਹੀ ਮ: ੧, ਅੰਗ ੭੩੦

**ਕਰਮ ਸੁਕਰਮ, ਕਰਾਏ ਕਰਤਾਰੁ ॥** ਸੂਹੀ ਮ: ੧, ਅੰਗ ੭੬੬

**ਚੰਗੇ ਮੰਦੇ ਆਪਿ ਲਾਇਅਨ, ਸੋ ਕਰਨਿ, ਜਿ ਆਪਿ ਕਰਾਏ ਕਰਤਾਰ ॥**

ਮ: ੩, ਅੰਗ ੯੫੦

**ਹੁਕਮੇ, ਊਚ ਨੀਚ ਬਿਉਹਾਰ ॥** ਗਉੜੀ ਸੁਖਮਨੀ ਮ: ੫, ਅੰਗ ੨੭੭

1. ਮਾਇਆ

ਪ੍ਰਸ਼ਨ 5. ਮਨੁੱਖ ਦੇ ਰਸਤੇ ਵਿੱਚ, ਭ੍ਰਮ-ਜਾਲ ਪੈਦਾ ਕਰਕੇ, ਰੱਖਣ ਦਾ ਕੀ ਕਾਰਣ ਹੈ ?

ਉੱਤਰ—ਅਕਾਲਪੁਰਖ ਨੇ, ਸੰਸਾਰ ਦੀ ਕਾਰ ਚਲਾਉਣ ਲਈ, ਜਿੱਥੇ ਮਾਇਆ ਪੈਦਾ ਕਰਕੇ, ਜੀਵਾਂ ਨੂੰ ਭ੍ਰਮ-ਜਾਲ, ਭੰਭਲ-ਭੂਸੇ, ਭੁੱਲ-ਭੁਲਈਆਂ ਵਿੱਚ ਪਾਇਆ, ਉੱਥੇ ਇਸ ਦੇ ਨਾਲ-ਨਾਲ ਜੀਵ ਨੂੰ ਕੁਝ ਕੰਮ ਕਰਨ ਦੀ ਆਜ਼ਾਦੀ/ਖੁੱਲ ਅਥਵਾ ਸੁਤੰਤਰਤਾ ਵੀ ਪ੍ਰਦਾਨ ਕੀਤੀ। ਜੀਵ ਨੂੰ ਬਲ-ਬੁੱਧੀ ਬਖਸ਼ ਕੇ, ਆਪਣੇ-ਆਪ ਤੇ ਛੱਡ ਦਿੱਤਾ। ਜਿਸ ਬਖਸ਼ੀ ਹੋਈ ਬੁੱਧੀ ਦੇ ਅਧੀਨ ਅਗਰ ਉਹ ਚਾਹੇ ਤਾਂ ਮੰਦੇ ਕਰਮ ਕਰਨੇ ਛੱਡ ਸਕਦਾ ਹੈ ਅਤੇ ਜੇਕਰ ਆਪਣੀ ਜ਼ਿੰਦਗੀ ਨੂੰ ਬੇਹਤਰੀਨ ਬਣਾਉਣਾ ਚਾਹੇ ਤਾਂ ਚੰਗੇ ਕਰਮ ਕਰਨ ਦੀ ਵੀ ਖੁੱਲ ਦਿੱਤੀ।

ਆਪਣੇ ਜੀਵਨ ਨੂੰ ਬੇਹਤਰੀਨ ਬਣਾਉਣ ਲਈ ਉੱਦਮ, ਉਪਰਾਲਾ, ਹੀਲਾ ਜ਼ਰੂਰ ਕਰਨਾ ਹੀ ਪਵੇਗਾ। ਬਿਨਾਂ ਕੁਝ ਕੀਤਿਆਂ, ਇਸ ਦਾ, ਆਵਾਗਵਨ ਦਾ ਗੇੜ, ਆਪਣੇ-ਆਪ ਕਦੇ ਖਤਮ ਨਹੀਂ ਹੋ ਸਕਦਾ। ਇਹ ਮਨੁੱਖ, ਇਵੇਂ ਹੀ, 84 ਲੱਖ ਜੂਨਾਂ ਵਿੱਚ ਨਿਰੰਤਰਿ ਭਟਕਦਾ ਰਹੇਗਾ।

ਮਨੁੱਖ ਦੇ ਰਸਤੇ ਵਿੱਚ ਜੇਕਰ ਕੋਈ ਰੁਕਾਵਟ, ਮੁਸ਼ਕਲ, ਦੁੱਖ, ਤਕਲੀਫ, ਮੁਸੀਬਤ, ਕਠਿਨਾਈ ਨਹੀਂ ਆਉਂਦੀ, ਤਾਂ ਉਸ ਦੀ ਆਤਮਾ, ਸੁਰਤੀ-ਬਿਰਤੀ ਅਤੇ ਆਤਮਕ-ਬਲ ਹੋਰ ਵੀ ਕਮਜ਼ੋਰ ਹੁੰਦਾ ਜਾਏਗਾ ਅਤੇ ਬੰਦਾ ਨਿਕੰਮਾ (Idle) ਅਤੇ ਸੁਸਤ (Lazy) ਬਣ ਜਾਵੇਗਾ। ਕੋਈ ਵੀ ਵੱਡਾ ਅਤੇ ਕਠਿਨ ਕੰਮ (Adventurous Task), ਬਿਨਾਂ ਆਪਣੀ ਜਿੰਦ-ਜਾਨ ਨੂੰ ਹਥੇਲੀ ਤੇ ਰੱਖਿਆਂ, ਕਾਮਯਾਬੀ ਨਾਲ ਪੂਰਾ ਨਹੀਂ ਕੀਤਾ ਜਾ ਸਕਦਾ।

**ਆਤਮਾ ਅਡੋਲ, ਨ ਡੋਲਈ........** **ਸਲੋਕ ਮ: ੩, ਅੰਗ ੮੭**

ਕਠਿਨਾਈਆਂ/ਮੁਸ਼ਕਲਾਂ ਨੇ ਹੀ ਵੱਡੇ-ਵੱਡੇ ਕੰਮ/ਕਾਰਜ ਫਤਹਿ ਕਰਨ ਲਈ, ਲੋੜੀਂਦੀ ਮੇਹਨਤ, ਹੌਂਸਲੇ ਅਤੇ ਆਤਮਕ-ਬਲ ਨੂੰ ਜਨਮ ਦਿੱਤਾ।

1. ਜੇਕਰ, ਚੀਨੀ ਅਥਵਾ ਸ਼ੀਸ਼ੇ ਦੇ ਬਣੇ ਹੋਏ ਬਰਤਨ, ਨਾ ਟੁੱਟਦੇ ਹੁੰਦੇ ਤਾਂ ਸ਼ਾਇਦ, ਅੱਜ ਨਾ ਟੁੱਟਣ ਵਾਲੇ (Unbreakable Crockery) ਬਰਤਨ ਹੋਂਦ ਵਿੱਚ ਨਾ ਹੀ ਆਉਂਦੇ।

2. ਕਸ਼ਮੀਰ ਦੀ ਘਾਟੀ ਦੀ ਸੈਰ ਕਰਨ ਲਈ, ਕਸ਼ਮੀਰ ਪਹੁੰਚਣ ਦੀ ਤਕਲੀਫ ਲੈਣੀ ਹੀ ਪਵੇਗੀ। ਇੱਥੇ ਘਰ ਬੈਠਿਆਂ ਹੀ, ਕਿਤਾਬਾਂ ਰਾਹੀਂ ਪੜ੍ਹ ਕੇ ਜਾਂ ਕਿਸੇ ਕੋਲੋਂ ਸੁਣ ਕੇ ਕਿ ਕਸ਼ਮੀਰ ਦੇ ਦ੍ਰਿਸ਼ (Scenery) ਬਹੁਤ ਸੁੰਦਰ ਤੇ ਸੁਹਾਵਣੇ ਹਨ, ਦਾ ਆਨੰਦ ਨਹੀਂ ਮਾਣਿਆ ਜਾ ਸਕਦਾ।

3. ਹਿਮਾਲਾ ਪਰਬਤ ਦੀ ਚੋਟੀ ਦੇ ਸਿਖਰ ਤੇ ਚੜ੍ਹ ਕੇ, ਜੋ ਦੁਨੀਆ ਵਿਖਾਈ ਦੇਂਦੀ

ਹੈ ਅਤੇ ਜੋ ਦ੍ਰਿਸ਼ ਨਜ਼ਰ ਆਉਂਦੇ ਹਨ, ਉਨ੍ਹਾਂ ਨੂੰ ਕਿਤਾਬਾਂ ਰਾਹੀਂ, ਤੇਨਸਿੰਗ ਅਤੇ ਹਲ੍ਹੇਰੀ ਦੀਆਂ ਕਹਾਣੀਆਂ ਪੜ੍ਹ-ਪੜ੍ਹ ਕੇ ਨਹੀਂ ਪ੍ਰਾਪਤ ਕੀਤਾ ਜਾ ਸਕਦਾ। ਪਰਬਤ ਤੇ ਪਹੁੰਚਣ ਲਈ, ਜਿਸ-ਜਿਸ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ, ਅਨੰਦ ਮਾਨਣ ਦੇ ਸੁਪਨੇ ਲੈਣ ਵਾਲਾ ਬੰਦਾ, ਕੰਨੀ ਨਹੀਂ ਕਤਰਾ ਸਕਦਾ। ਜੋ-ਜੋ ਮੁਸ਼ਕਲਾਂ, ਕਠਿਨਾਈਆਂ ਰਸਤੇ ਵਿੱਚ ਪੇਸ਼ ਆਉਂਦੀਆਂ ਹਨ, ਉਨ੍ਹਾਂ ਸਾਰੀਆਂ ਦਾ ਡੱਟ ਕੇ ਮੁਕਾਬਲਾ ਕੀਤਿਆਂ ਹੀ, ਹਿਮਾਲਾ ਪਰਬਤ ਦੀ ਸਭ ਤੋਂ ਸਿਖਰ ਦੀ ਚੋਟੀ ਮਾਊਂਟ ਐਵਰੈਸਟ (Mount Everest) ਤੇ ਚੜ੍ਹ ਕੇ ਦ੍ਰਿਸ਼ ਵੇਖਣ ਦਾ ਨਜ਼ਾਰਾ ਪ੍ਰਾਪਤ ਕੀਤਾ ਜਾ ਸਕੇਗਾ।

4. ਸੋਨੇ ਨੂੰ ਸ਼ੁੱਧ ਹੋਣ ਲਈ, ਸੁਨਿਆਰ ਦੀ ਕੁਠਾਲੀ ਵਿੱਚ, ਸੇਕ ਝੱਲਣਾ ਹੀ ਪੈਂਦਾ ਹੈ।

ਇਵੇਂ ਹੀ, ਜੀਵ-ਆਤਮਾ ਦੇ ਰਸਤੇ ਵਿੱਚ, ਮਾਇਆ ਦੇ ਭ੍ਰਮ-ਜਾਲ ਪਾਏ ਜਾਂਦੇ ਹਨ, ਤਾਂ ਕਿ ਇਸ ਮਾਇਆ ਰੂਪੀ ਭਵਸਾਗਰ ਨੂੰ ਤਰ ਕੇ ਪਾਰ ਲੰਘਣ ਲਈ, ਮਨੁੱਖ ਉਤਨੀ ਤਰਨ ਦੀ ਸ਼ਕਤੀ, ਮਗਰਮੱਛਾਂ ਦੇ ਡਰ ਤੋਂ ਨਿਰਭੈਤਾ, ਦਲੇਰੀ, ਆਤਮਕ ਬਲ (Strong Will Power and Determination) ਜੁਟਾ ਸਕੇ। ਇਵੇਂ, ਜਦੋਂ ਮਨੁੱਖ ਦਾ ਆਤਮਕ-ਬਲ ਉੱਚਾ ਹੁੰਦਾ ਜਾਵੇਗਾ, ਫਿਰ ਉਸ ਦਾ ਮਨ, ਰਸਤੇ ਵਿੱਚ ਆਈਆਂ ਹੋਈਆਂ ਕਠਿਨਾਈਆਂ ਨੂੰ ਵੇਖ ਕੇ ਡੋਲੇਗਾ ਨਹੀਂ, ਸਗੋਂ ਡੱਟ ਕੇ ਉਨ੍ਹਾਂ ਦਾ ਮੁਕਾਬਲਾ ਕਰਕੇ, ਉਨ੍ਹਾਂ ਨਾਲ ਜੂਝ ਕੇ, ਉਨ੍ਹਾਂ ਤੇ ਫਤਹਿ ਹਾਸਲ ਕਰੇਗਾ। ਇਸੇ ਨੂੰ ਅਧਿਆਤਮਕ-ਵਿਕਾਸ (Spiritual Development) ਆਖਿਆ ਜਾਂਦਾ ਹੈ। ਜੋ ਪ੍ਰਮਾਰਥ ਦੇ ਲੰਮੇ, ਬਿਖੜੇ ਅਤੇ ਕਠਿਨ ਰਸਤੇ ਨੂੰ ਤੈਅ ਕਰਨ ਲਈ ਬਹੁਤ ਲੋੜੀਂਦਾ ਹੀ ਨਹੀਂ ਸਗੋਂ ਲਾਜ਼ਮੀ ਵੀ ਹੈ।

**ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥**

**ਰਾਮਕਲੀ ਕੀ ਵਾਰ, ਅੰਗ ੯੬੮**

ਜਿਵੇਂ, ਸੁਮੇਰ ਪਰਬਤ, ਬਹੁਤ ਵੱਡੇ-ਵੱਡੇ ਝੱਖੜਾਂ/ਤੂਫਾਨਾਂ ਅੱਗੇ ਝੂਲਦਾ ਨਹੀਂ ਭਾਵ ਡੋਲਦਾ ਨਹੀਂ ਹੈ। ਇਵੇਂ ਹੀ, ਮਜਬੂਤ ਇਰਾਦੇ ਵਾਲਾ ਮਨੁੱਖ, ਕਠਿਨਾਈਆਂ ਅੱਗੇ ਡੋਲਦਾ ਨਹੀਂ ਹੈ।

ਮਨੁੱਖ, ਕਦੇ ਭੁੱਲ ਕੇ ਵੀ, ਇਹ ਨ ਸੋਚੇ, ਕਿ ਮਨੁੱਖ ਦੇ ਰਸਤੇ ਵਿੱਚ ਕਠਿਨਾਈਆਂ/ ਉਲਝਣਾ ਪੈਦਾ ਕਰਕੇ ਅਕਾਲਪੁਰਖ ਖੁਸ਼ ਹੋਂਵਦਾ ਹੋਵੇਗਾ, ਅਜੇਹਾ ਕਦਾਚਿੱਤ ਨਹੀਂ। ਕਠਿਨਾਈਆਂ ਸਿਰਫ, ਮਨੁੱਖ ਦੀ ਭਲਾਈ ਲਈ ਖੜੀਆਂ ਕੀਤੀਆਂ ਜਾਂਦੀਆਂ ਹਨ, ਤਾਂਕਿ ਮਨੁੱਖ ਨਿਰਭਉ ਹੋ ਕੇ ਆਈਆਂ ਮੁਸ਼ਕਲਾਂ ਵਿੱਚ ਘਬਰਾਏ ਨਹੀਂ, ਡੱਟ ਕੇ ਉਨ੍ਹਾਂ ਦਾ ਮੁਕਾਬਲਾ ਕਰੇ ਤੇ ਫ਼ਤਹਿ ਹਾਸਲ ਕਰੇ।

**ਪ੍ਰਸ਼ਨ 6. ਭੇਦ-ਭਾਵ ਦੇ ਹੋਰ ਕੀ-ਕੀ ਕਾਰਣ ਹਨ ?**

**ਉੱਤਰ—1. ਮਾਇਆ**—ਮਾਇਆ ਰੂਪੀ ਪਾਣੀ ਦੇ ਭਵਸਾਗਰ ਨੂੰ ਤਰ ਕੇ ਕਿਵੇਂ ਪਾਰ ਲੰਘਣਾ ਹੈ, ਇਹ ਅਸੀਂ ਪਿੱਛੇ ਵੇਖ ਚੁੱਕੇ ਹਾਂ, ਕਿ ਜਦੋਂ ਆਤਮਕ ਬਲ ਉੱਚਾ ਅਤੇ ਮਜ਼ਬੂਤ ਬਣ ਜਾਂਦਾ ਹੈ, ਮਾਇਆ ਦੇ ਪਾਏ ਹੋਏ ਭ੍ਰਮ-ਜਾਲ, ਕਠਿਨਾਈਆਂ, ਮੁਸ਼ਕਲਾਂ, ਮੁਸੀਬਤਾਂ, ਦੁੱਖ, ਤਕਲੀਫਾਂ ਨੂੰ ਵੇਖ ਕੇ ਮਨ ਡੋਲਦਾ ਨਹੀਂ ਸਗੋਂ ਇਨ੍ਹਾਂ ਨਾਲ ਡੱਟ ਕੇ ਮੁਕਾਬਲਾ ਕਰਕੇ, ਜੂਝ ਕੇ, ਇਨ੍ਹਾਂ ਉੱਤੇ ਫਤਹਿ ਹਾਸਲ ਕਰਦਾ ਹੈ।

**2. ਅਗਿਆਨਤਾ**—ਅਕਾਲਪੁਰਖ ਦੇ ਹੁਕਮ ਦੀ ਪਰਿਭਾਸ਼ਾ ਨੂੰ, ਉਸ ਦੇ ਸਹੀ ਰੂਪ ਵਿੱਚ, ਨਾ ਸਮਝ ਸਕਣਾ, ਹੀ ਅਗਿਆਨਤਾ ਹੈ।

ਸਿਰਜਣਹਾਰ ਕਰਤਾਰ ਦੇ ਹੁਕਮ ਅਧੀਨ, ਅਨੇਕ ਪ੍ਰਕਾਰ ਦੇ ਜੀਵ, ਇਸ ਸ੍ਰਿਸ਼ਟੀ ਅੰਦਰ ਪੈਦਾ ਹੋਏ। ਹੁਕਮ ਅਧੀਨ ਹੀ, ਰਾਜਾ-ਭਿਖਾਰੀ, ਅਮੀਰ-ਗਰੀਬ, ਮਾਲਕ-ਨੌਕਰ ਬਣੇ। ਆਪੋ-ਆਪਣੇ ਪੂਰਬਲੇ ਕਰਮਾਂ ਦੇ ਅਨੁਸਾਰ ਲਿਖੇ ਗਏ ਲੇਖਾਂ ਦੇ ਮੁਤਾਬਕ, ਜਿੱਥੇ-ਜਿੱਥੇ ਮਨੁੱਖ-ਮਾਤ੍ਰ-ਪ੍ਰਾਣੀ ਨੂੰ ਹੁਕਮ ਹੋਇਆ, ਜਨਮ ਧਾਰਣ ਕਰ ਲਿਆ।

ਅਕਾਲਪੁਰਖ ਰੂਪੀ ਘੁਮਿਆਰ ਨੇ, ਇਕੋ ਹੀ ਮਿੱਟੀ ਨੂੰ ਗੁੰਨ੍ਹ ਕੇ, ਅਲੱਗ-ਅਲੱਗ ਤਰ੍ਹਾਂ ਦੇ ਭਾਂਡੇ ਤਿਆਰ ਕਰ ਦਿੱਤੇ। ਹਰ ਪ੍ਰਾਣੀ ਦਾ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ।

**ਪੰਚ ਤਤੁ ਮਿਲਿ ਕਾਇਆ ਕੀਨੀ ॥** ਮਾਰੂ ਮ: ੧, ਅੰਗ ੧੦੩੦

**ਪੰਚ ਤਤੁ ਮਿਲਿ, ਦੇਹੀ ਕਾ ਆਕਾਰਾ ॥** ਭੈਰਉ ਮ: ੧, ਅੰਗ ੧੧੨੮

**ਜਲ ਕੀ ਭੀਤਿ, ਪਵਨ ਕਾ ਥੰਬਾ, ਰਕਤ ਬੂੰਦ ਕਾ ਗਾਰਾ ॥**

**ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥**

ਸੋਰਠਿ ਰਵਿਦਾਸ ਜੀਉ, ਅੰਗ ੬੫੯

**ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ ॥**

**ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥** ਅਕਾਲ ਉਸਤਤਿ, ਪਾ: ੧੦

ਜੀਵ ਰੂਪੀ ਭਾਂਡਿਆਂ ਦਾ ਸਾਜਨਹਾਰਾ, ਅਕਾਲਪੁਰਖ ਖੁਦ ਆਪ ਹੈ, ਉਸਨੂੰ ਜਿਵੇਂ-ਜਿਵੇਂ ਭਾਇਆ, ਉਸ ਨੇ ਉਵੇਂ-ਉਵੇਂ ਦੇ ਭਾਂਡੇ ਅਲੱਗ-ਅਲੱਗ ਬਣਾ ਦਿੱਤੇ। ਬਣਾਉਣ ਸਮੇਂ, ਉਸ ਦੀ ਕਾਰੀਗਰੀ ਵਿਚਿ ਕੋਈ ਕਿਸੇ ਕਿਸਮ ਦੀ ਉਣਤਾਈ (Deficiency), ਕਮੀ ਅਤੇ ਨਾ ਹੀ ਕੋਈ ਨੁਕਸ (Defect) ਬਾਕੀ ਰਹਿ ਗਿਆ ਹੈ। ਇਸ ਲਈ ਉਸ ਦੇ

ਸਾਜੇ ਹੋਏ ਮਨੁੱਖ ਰੂਪੀ ਭਾਂਡਿਆਂ ਅੰਦਰ, ਕੋਈ ਨੁਕਸ ਕੱਢਣਾ ਜਾਂ ਉਨ੍ਹਾਂ ਨਾਲ ਮਤਭੇਦ, ਭੇਦਭਾਵ, ਵਿਤਕਰਾ, ਜਾਤ-ਪਾਤ, ਛੂਤ-ਛਾਤ ਦੀ ਭਾਵਨਾ ਰੱਖਣੀ, ਉਸ ਸਿਰਜਣਹਾਰ ਰੂਪੀ ਘੁਮਿਆਰ ਦੀ ਕਾਰੀਗਰੀ ਵਿੱਚ ਨੁਕਸ ਕੱਢਣ ਦੇ ਸਮਾਨ ਹੋਵੇਗਾ।

**ਆਪੇ ਭਾਂਡੇ ਸਾਜਿਅਨੁ, ਆਪੇ ਪੂਰਣੁ ਦੇਇ॥**

**ਇਕਨੀ ਦੁਧੁ ਸਮਾਈਐ, ਇਕਿ ਚੁਲ੍ਹੈ ਰਹਨਿ ਚੜੇ॥**

**ਇਕਿ ਨਿਹਾਲੀ ਪੈ ਸਵਨਿ, ਇਕਿ ਉਪਰਿ ਰਹਨਿ ਖੜੇ॥**

**ਵਾਰ ਆਸਾ ਮ: ੧, ਅੰਗ ੪੭੫**

**ਮਾਟੀ ਏਕ, ਸਗਲ ਸੰਸਾਰਾ॥**

**ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥** **ਭੈਰਉ ਮ: ੧, ਅੰਗ ੧੧੨੮**

**ਕੁਮ੍ਹਾਰੈ ਏਕ ਜੁ ਮਾਟੀ ਗੂੰਧੀ, ਬਹੁ ਬਿਧਿ ਬਾਨੀ ਲਾਈ॥**

**ਕਾਹੂ ਮਹਿ ਮੋਤੀ ਮੁਕਤਾਹਲ, ਕਾਹੂ ਬਿਆਧਿ ਲਗਾਈ॥**

**ਆਸਾ, ਕਬੀਰ ਜੀਉ, ਅੰਗ ੪੭੯**

**ਮਾਟੀ ਏਕ, ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ॥**

**ਨਾ ਕਛੁ ਪੋਚ, ਮਾਟੀ ਕੇ ਭਾਂਡੇ, ਨਾ ਕਛੁ ਪੋਚ[1] ਕੁੰਭਾਰੈ॥**

**ਪ੍ਰਭਾਤੀ ਕਬੀਰ ਜੀ, ਅੰਗ ੧੩੫੦**

ਇਕ ਉਹ ਭਾਂਡੇ ਹਨ, ਜੋ ਹਮੇਸ਼ਾ ਅੱਗ ਤੇ ਰੱਖੇ ਜਾਂਦੇ ਹਨ ਅਤੇ ਸੇਕ ਕਾਰਣ ਸੜਦੇ ਹਨ, ਇਕਨ੍ਹਾਂ ਵਿੱਚ ਦੁੱਧ ਵਰਗੀ ਵਸਤੂ ਪਾ ਕੇ ਸੰਭਾਲ ਕੇ ਰੱਖੇ ਜਾਂਦੇ ਹਨ। ਇਕ ਗੱਦਿਆਂ ਉੱਪਰ ਸੌਂਦੇ ਹਨ ਅਤੇ ਦੂਸਰੇ ਉਨ੍ਹਾਂ ਪਿੱਛੇ ਚੌਰ (ਪੱਖਾ) ਝਲਦੇ ਹਨ। ਕੁਦਰਤ ਦੇ, ਕਰਤੇ ਦੇ, ਚੋਜ ਨਿਰਾਲੇ ਹਨ।

**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ॥**

**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ॥**

**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ॥** **ਜਪੁਜੀ ਪਾ: ੧**

**ਇਕਿ ਦਾਤੇ, ਇਕਿ ਭਿਖਾਰੀ ਜੀ,**

**ਸਭਿ ਤੇਰੇ ਚੋਜ ਵਿਡਾਣਾ॥** **ਆਸਾ ਮ: ੪, ਅੰਗ ੩੪੮**

---

1. ਨੁਕਸ (Defect)

ਸਾਰੇ ਸੰਸਾਰ ਦੀ ਏਨੀ ਆਬਾਦੀ ਹੈ, ਪਰੰਤੂ ਹੈਰਾਨੀ ਦੀ ਗੱਲ ਹੈ ਕਿ ਕੋਈ ਵੀ ਪੂਰਨ ਰੂਪ ਵਿੱਚ ਇਕ-ਦੂਸਰੇ ਨਾਲ ਨਹੀਂ ਮਿਲਦਾ, ਇੱਥੋਂ ਤੱਕ ਕਿ ਦੋ ਜੌੜੇ (Twins) ਭਰਾ ਜਾਂ ਭੈਣਾਂ ਅੰਦਰ ਵੀ ਥੋੜ੍ਹਾ ਜਿਹਾ ਅੰਤਰ ਜ਼ਰੂਰ ਹੁੰਦਾ ਹੈ, ਜਿਸ ਤੋਂ ਉਨ੍ਹਾਂ ਦੀ ਪਹਿਚਾਣ ਅਲੱਗ ਹੋ ਜਾਂਦੀ ਹੈ। ਕੁਦਰਤ ਦੀ ਲੀਲ੍ਹਾ ਬਹੁਤ ਬੇਅੰਤ ਅਤੇ ਗੁੱਝੜੀ ਹੈ।

ਇਕੋ ਹੀ, ਜਗ੍ਹਾ ਦੀ ਧਰਤੀ ਅਤੇ ਪੌਣ-ਪਾਣੀ ਨਾਲ, ਅਨੇਕ ਪ੍ਰਕਾਰ ਦੇ ਭਾਂਤ-ਭਾਂਤ ਦੇ ਰੰਗਾਂ ਦੇ ਫੁੱਲ, ਫਲ, ਬੂਟੇ ਪੈਦਾ ਹੁੰਦੇ ਹਨ। ਅਲੱਗ-ਅਲੱਗ ਰੰਗਾਂ ਦੇ ਪਸ਼ੂ-ਪੰਛੀ, ਜੀਵ ਬਣਾਏ ਹਨ। ਉਸ ਦੀ ਕਾਰੀਗਰੀ ਦਾ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ। ਜਿੱਥੇ ਫੁੱਲ ਹੈ, ਉੱਥੇ ਨਾਲ-ਨਾਲ ਕੰਡੇ ਵੀ ਪੈਦਾ ਕੀਤੇ, ਪਰੰਤੂ ਇਹ ਸਭ ਕੁਝ ਅਕਾਲਪੁਰਖ ਦੇ ਕੁਝ ਬੱਧੇ ਹੋਏ ਨਿਯਮਾਂ ਅਨੁਸਾਰ. ਕਿਸੇ ਨਿਸ਼ਚਿਤ ਵਿਉਂਤਬੰਦੀ ਅਧੀਨ ਹੋ ਰਿਹਾ ਹੈ। ਕਿੱਥੇ ਕੀ ਕਰਨਾ ਹੈ, ਕਿਵੇਂ ਕਰਨਾ ਹੈ, ਕਿਸ ਤੋਂ ਲੈਣਾ ਹੈ, ਕਿਸ ਤੋਂ ਖੋਹਣਾ ਹੈ ਅਤੇ ਕਿਸ ਨੂੰ ਦੇਣਾ ਹੈ, ਇਸ ਸਭ ਦੀ ਚਾਬੀ, ਉਸ ਨੇ ਆਪਣੇ ਪਾਸ ਰੱਖੀ ਹੋਈ ਹੈ। ਇਸ ਵਿੱਚੋਂ ਕੋਈ ਵੀ ਕੰਮ, ਘਟਨਾ, ਉਸ ਦੇ ਹੁਕਮ ਦੇ ਦਾਇਰੇ ਤੋਂ ਬਾਹਰ ਨਹੀਂ ਹੈ।

**ਜਹ ਜਹ ਦੇਖਾਂ, ਤਹ ਜੋਤਿ ਤੁਮਾਰੀ, ਤੇਰਾ ਰੂਪ ਕਿਨੇਹਾ॥**

**ਇਕਤੁ ਰੂਪਿ ਫਿਰਹਿ ਪਰਛੰਨਾ, ਕੋਇ ਨ ਕਿਸਹੀ ਜੇਹਾ॥**

**ਸੋਰਠਿ ਮ: ੧, ਅੰਗ ੫੯੬**

**ਮੇਰੈ ਪ੍ਰਭਿ ਸਾਚੈ, ਇਕੁ ਖੇਲੁ ਰਚਾਇਆ॥**

**ਕੋਈ ਨ ਕਿਸਹੀ ਜੇਹਾ ਉਪਾਇਆ॥** **ਮਾਰੂ ਮ: ੩, ਅੰਗ ੧੦੫੬**

**ਏਕੋ ਪਵਣੁ, ਮਾਟੀ ਸਭ ਏਕਾ, ਸਭ ਏਕਾ ਜੋਤਿ ਸਬਾਈਆ॥**

**ਸਭ ਇਕਾ ਜੋਤਿ, ਵਰਤੈ ਭਿਨਿ ਭਿਨਿ, ਨ ਰਲਈ, ਕਿਸੈ ਦੀ ਰਲਾਈਆ॥**

**ਮਾਝ ਮ: ੪, ਅੰਗ ੯੬**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਰਸਾਂਦੇ ਹਨ, ਕਿ ਏਨੀ ਰੰਗਾਂ-ਰੰਗਾਂ ਦੀ ਆਬਾਦੀ ਹੋਣ ਦੇ ਬਾਵਜੂਦ ਵੀ ਕੋਈ ਉੱਚਾ ਤੇ ਨੀਵਾਂ ਨਹੀਂ ਹੈ।

**ਨਾਨਕ, ਉਤਮੁ ਨੀਚੁ, ਨ ਕੋਇ॥**

**੩੩॥ ਜਪੁਜੀ, ਪਾ: ੧**

ਰਾਜੇ-ਭਿਖਾਰੀ, ਅਮੀਰ-ਗਰੀਬ, ਮਾਲਕ-ਨੌਕਰ ਇਤਿਆਦਿ ਭਾਂਡੇ ਉਸ ਨੇ ਹੁਕਮ ਅਧੀਨ ਹੀ ਸਾਜੇ ਹਨ। ਫਿਰ ਨਾ ਹੀ ਕੋਈ ਉੱਚਾ, ਚੰਗਾ, ਉੱਤਮ, ਖਰਾ, ਭਲਾ, ਵਧੀਆ, ਸਿਆਣਾ, ਪੱਕਾ, ਸੋਹਣਾ ਅਤੇ ਆਪਣਾ ਹੈ ਅਤੇ ਦੂਸਰੇ ਪਾਸੇ ਨਾ ਹੀ ਕੋਈ ਨੀਵਾਂ, ਮੰਦਾ, ਨੀਚ, ਖੋਟਾ, ਬੁਰਾ, ਘਟੀਆ, ਮੂਰਖ, ਕੱਚਾ, ਕਰੂਪ ਅਤੇ ਪਰਾਇਆ ਹੈ। ਸਾਰੀ ਹੀ ਸਮੂਹ

ਮਾਨਵ-ਜਾਤੀ/ਸਰਬ-ਮਨੁੱਖਤਾ ਦੇ ਵੱਡੇ ਵਿਸ਼ਵ-ਪਰੀਵਾਰ ਦੇ ਮੈਂਬਰ ਹਨ। ਜਿਨ੍ਹਾਂ ਸਾਰਿਆਂ ਦਾ ਹੀ ਪਿਤਾ ਇਕ ਹੈ।

**ਏਕੁ ਪਿਤਾ, ਏਕਸ ਕੇ ਹਮ ਬਾਰਿਕ.......** ਸੋਰਠਿ ਮ: ੫, ਅੰਗ ੬੧੧

**ਹਿੰਦੂ ਤੁਰਕ ਕਾ, ਸਾਹਿਬੁ ਏਕੁ ॥** ਭੈਰਉ ਕਬੀਰ ਜੀ, ਅੰਗ ੧੧੫੮

ਇਸੇ ਲਈ ਹੀ, ਹੁਕਮ ਨੂੰ ਉਸ ਦੇ ਸਹੀ ਸਰੂਪ ਵਿੱਚ (To understand "Hukam" in its right perspective.) ਸਮਝਣਾ, ਬਹੁਤ ਹੀ ਜਰੂਰੀ ਹੈ। ਸਾਰੇ ਸੰਸਾਰ ਦੇ ਮਨੁੱਖ-ਮਾਤ੍ਰ-ਜੀਵ ਇਕੋ ਮਾਲਾ ਵਿਚਿ ਮੋਤੀਆਂ ਦੀ ਤਰ੍ਹਾਂ ਪਰੋਏ ਹੋਏ ਹਨ। ਜਿਨ੍ਹਾਂ ਵਿੱਚ ਹਰ ਇਕ ਮੋਤੀ ਦੀ ਕੀਮਤ ਇਕ ਬਰਾਬਰ ਹੈ। ਇਸ ਲਈ ਭੇਦ-ਭਾਵ ਰੱਖਣਾ ਹੀ ਅਗਿਆਨਤਾ ਹੈ। ਮਾਇਆ ਦੇ ਪ੍ਰਭਾਵ ਅਧੀਨ, ਜੀਵ ਨੇ ਆਪਣੀ ਵੱਖਰੀ ਨਿੱਜੀ ਸ਼ਖਸੀਅਤ (Individuality) ਪੈਦਾ ਕਰ ਲਈ ਹੈ, ਜਿਸ ਦੇ ਫਲਸਰੂਪ, ਉਹ ਆਪਣੇ-ਆਪ ਨੂੰ ਉੱਤਮ ਤੇ ਦੂਸਰਿਆਂ ਨੂੰ ਨੀਚ ਜਾਣਦਾ ਹੈ। ਇਹ ਇਕ ਉਸ ਦਾ ਭ੍ਰਮ ਹੈ, ਉਸ ਦੀ ਕੋਈ ਵੱਖਰੀ ਹਸਤੀ ਨਹੀਂ ਹੈ। ਹਉਮੈ ਦੇ ਅਧੀਨ, ਜੀਵ ਅਜਿਹਾ ਸੋਚਦਾ ਹੈ। ਇਹ ਸਭ ਕੁਝ, ਉਸ ਜੀਵ ਦੀ ਅਗਿਆਨਤਾ ਦੇ ਕਾਰਣ ਹੀ ਹੁੰਦਾ ਹੈ।

ਭਗਤ ਕਬੀਰ ਸਾਹਿਬ ਜੀ, ਉਪਦੇਸ਼ ਬਖਸ਼ਸ਼ ਕਰਦੇ ਹਨ, ਕਿ ਐ ਦੁਨੀਆ ਦੇ ਲੋਕੋ ਕਿਉਂ ਜਾਤ-ਪਾਤ, ਛੂਤ-ਛਾਤ, ਊਚ-ਨੀਚ ਦੇ ਭ੍ਰਮਾਂ ਵਿੱਚ ਪੈ ਕੇ ਭੁਲੇ ਪਏ ਫਿਰਦੇ ਹੋ। ਖਾਲਿਕ (ਮਾਲਿਕ) ਪ੍ਰਮਾਤਮਾ ਇਸ ਸਰਬ ਮਨੁੱਖਤਾ (ਖਲਕਤ) ਲੋਕਾਈ ਵਿੱਚ ਵੱਸਦਾ ਹੈ। ਸਾਰਾ ਸੰਸਾਰ, ਸਰਬ-ਮਨੁੱਖਤਾ, ਉਸ ਸਿਰਜਣਹਾਰ ਕਰਤਾਰ ਦੇ ਨੂਰ (ਜੋਤਿ) ਤੋਂ ਹੀ ਉਪਜਿਆ ਹੈ। ਇਨਸਾਨ ਹੀ ਮਜ਼ਬਾਂ/ਧਰਮਾਂ ਦੀਆਂ ਹੱਦ-ਬੰਦੀਆਂ ਨਿਸ਼ਚਿਤ ਕਰਕੇ, ਜਾਤ-ਪਾਤ ਦੇ ਭਰਮ-ਭੁਲੇਖਿਆਂ ਵਿੱਚ ਗ੍ਰਸਤ ਹੋ ਕੇ ਚੰਗੇ-ਮੰਦੇ ਦਾ ਫਰਕ ਰੱਖਦਾ ਹੈ, ਜੋ ਉਸ ਦੀ ਅਗਿਆਨਤਾ ਹੈ।

**ਜੀਅ ਜੰਤ, ਸਭਿ ਤਿਸ ਦੇ, ਸਭਨਾ ਕਾ ਸੋਈ ॥**
**ਮੰਦਾ, ਕਿਸ ਨੋ ਆਖੀਐ, ਜੇ ਦੂਜਾ ਹੋਈ ॥** ਆਸਾ ਮ: ੩, ਅੰਗ ੪੨੫

**ਸਭ ਅੰਤਰਜਾਮੀ ਬ੍ਰਹਮੁ ਹੈ, ਬ੍ਰਹਮੁ ਵਸੈ ਸਭ ਥਾਂਇ ॥**
**ਮੰਦਾ, ਕਿਸ ਨੋ ਆਖੀਐ, ਸਬਦਿ ਵੇਖਹੁ ਲਿਵ ਲਾਇ ॥** ਸੂਹੀ ਮ: ੩, ਅੰਗ ੭੫੭

**ਚੀਤ ਆਵੈ ਤਾਂ ਸਦਾ ਦਇਆਲਾ, ਲੋਗਨ ਕਿਆ ਵੇਚਾਰੇ ॥**
**ਬੁਰਾ ਭਲਾ ਕਹੁ ਕਿਸਨੋ ਕਹੀਐ, ਸਗਲੇ ਜੀਅ ਤੁਮਾਰੇ ॥**

ਆਸਾ ਮ: ੫, ਅੰਗ ੩੮੩

**ਫਰੀਦਾ, ਖਾਲਿਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥**

**ਮੰਦਾ ਕਿਸਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥**

ਮ: ੫, ਅੰਗ ੧੩੮੧

**ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥**

**ਏਕ ਨੂਰ ਤੇ, ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥**

**ਲੋਗਾ, ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ,**

**ਖਲਕ ਮਾਹਿ ਖਾਲਕੁ, ਪੂਰਿ ਰਹਿਓ ਸ੍ਰਬ ਠਾਂਈ ॥**

ਪ੍ਰਭਾਤੀ ਕਬੀਰ ਜੀਉ, ਅੰਗ ੧੩੪੯-੫੦

ਸ਼ੇਖ ਬਾਬਾ ਫਰੀਦ ਜੀ, ਜੋ ਮੁਸਲਮਾਨ ਸੂਫੀ ਫਕੀਰ ਹੋਏ ਹਨ, ਪੁੱਛਦੇ ਹਨ, ਕਿ ਐ ਬੰਦੇ, ਜੇਕਰ ਕੋਈ ਹਿਰਦਾ, ਕੋਈ ਜਗ੍ਹਾ, ਉਸ ਅਕਾਲਪੁਰਖ ਤੋਂ ਬਿਨਾਂ ਹੈ ਤਾਂ ਦੱਸ, ਜੇ ਨਹੀਂ ਤਾਂ ਫਿਰ ਕਿਸੇ ਨੂੰ ਮੰਦਾ ਵਚਨ ਬੋਲ ਕੇ ਕਿਸੇ ਦਾ ਦਿਲ ਨਾ ਦੁਖਾਵੀਂ, ਕਿਉਂਕਿ ਸਭਨਾਂ ਵਿੱਚ ਪਰਮਾਤਮਾ ਵੱਸਦਾ ਹੈ, ਸਭ ਮੋਤੀ ਇਕ ਸਮਾਨ ਹਨ।

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥**

**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥** ਸਲੋਕ ਫਰੀਦ ਜੀ, ਅੰਗ ੧੩੮੫

ਕਲਗੀਧਰ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਚਨ ਅਤੇ ਉਨ੍ਹਾਂ ਦੇ ਅਨਿਨ ਸੇਵਕ, ਭਾ: ਸਾ: ਭਾ: ਨੰਦ ਲਾਲ ਜੀ, ਸੁਚੇਤ ਕਰਦੇ ਹਨ, ਕਿ ਭਾਈ ਕਿਸੇ ਦਾ ਦਿਲ-ਦੁਖਾਣਾ ਤਾਂ ਇਕ ਪਾਸੇ ਰਿਹਾ, ਕਿਸੇ ਨੂੰ ਮੰਦਾ ਬਚਨ ਤੱਕ ਨ ਬੋਲੀਂ, ਕਿਉਂਕਿ ਇਸ ਦਾ ਦੁੱਖ ਉਸ ਖਾਲਿਕ (ਰੱਬ) ਨੂੰ ਪਹੁੰਚਦਾ ਹੈ। ਜਿਸ ਦੀ ਖਲਕਤ ਨਾਲ ਤੂੰ ਵਿਤਕਰਾ ਪਿਆ ਕਰਦਾ ਹੈਂ।

**ਸੰਤਨ ਦੁਖ ਪਾਏ, ਤੇ ਦੁਖੀ ॥** ਚੌਪਈ : ਪਾ: ੧੦

**ਖਲਕ, ਖਾਲਿਕ ਕੀ ਜਾਨ ਕੈ, ਖਲਕ ਦੁਖਾਵੈ ਨਾਹਿ ॥**

**ਖਲਕ ਦੁਖੈ, ਜੋ ਨੰਦ ਜੀ, ਖਾਲਿਕ ਕੋਪੈ ਤਾਹਿ ॥** ਭਾ: ਨੰਦ ਲਾਲ ਜੀ।

ਕਉੜੇ ਅਥਵਾ ਮੰਦੇ ਬਚਨ, ਪੱਥਰ ਤੇ ਲਕੀਰ ਸਮਾਨ ਹਨ। ਜਿੰਨਾਂ ਦਾ ਅਸਰ ਸਹਿਜੇ ਕੀਤੇ ਕਦੇ ਨਹੀਂ ਮਿਟਦਾ, ਅਕਸਰ ਕਾਫੀ ਗਹਿਰਾ ਅਸਰ ਹੋਇਆ ਕਰਦਾ ਹੈ। ਸਿਆਣੇ

ਆਖਦੇ ਹਨ, ਗੋਲੀ ਦਾ ਜਖਮ ਤਾਂ ਸਮਾਂ ਪਾ ਕੇ ਇਲਾਜ ਕਰਨ ਨਾਲ ਠੀਕ ਹੋ ਜਾਂਦਾ ਹੈ ਪਰੰਤੂ ਬੋਲੀ (ਮੰਦਾ/ਕਉਣਾ ਬੋਲ) ਦਾ ਜਖਮ ਅਮਿਟ ਹੈ। ਮਨਮੁੱਖ ਦੇ ਸੁਭਾਉ ਅੰਦਰ, ਅਜੇਹੀ ਕਠੋਰਤਾ ਹੀ ਪਾਈ ਜਾਂਦੀ ਹੈ।

ਸਾਕਤ (ਪ੍ਰਮਾਤਮਾਂ ਨਾਲੋਂ ਟੁੱਟਾ ਹੋਇਆ ਮਨੁੱਖ) ਅਤੇ ਮਨਮੁੱਖ ਦੋਨੋਂ ਸੱਜਣ-ਮਿਤ੍ਰ ਹਨ ਅਤੇ ਮੂਰਖ ਵੀ ਇਨਾਂ ਦਾ ਸਮੇਂ-ਸਮੇਂ ਸਿਰ ਸਾਥ ਦਿੰਦਾ ਰਹਿੰਦਾ ਹੈ ਕਿਉਂਕਿ ਮੂਰਖ ਵੀ ਬੋਲਣ ਤੋਂ ਪਹਿਲਾਂ ਕਦੇ ਨਹੀਂ ਸੋਚਦਾ/ਵਿਚਾਰਦਾ।

**ਗੁਰਮੁੱਖ ਦਾ ਸੁਭਾਉ**—ਪਾਣੀ ਦੀ ਲਕੀਰ ਸਮਾਨ ਹੈ। ਜਦੋਂ ਪਾਣੀ ਵਿੱਚ ਸੋਟਾ ਮਾਰੋ, ਲਕੀਰ ਦਿਖਾਈ ਦਿੰਦੀ ਜ਼ਰੂਰ ਹੈ ਪਰ ਨਾਲ-ਨਾਲ ਹੀ ਮਿਟ ਜਾਂਦੀ ਹੈ। ਗੁਰਮੁੱਖ, ਕਿਸੇ ਦੇ ਬੋਲੇ ਹੋਏ ਮੰਦੇ ਬਚਨ ਨੂੰ, ਆਪਣੇ ਦਿਲ ਵਿੱਚ ਨਹੀਂ ਰੱਖਦਾ।

**ਸੱਚ ਸਿਆਣਿਆਂ ਆਖਿਆ ਏ :—**

ਦੋ ਗੱਲਾਂ ਛੇਤੀ ਤੋਂ ਛੇਤੀ ਭੁੱਲ ਜਾਉ (ਜੇ ਮਾਨਸਿਕ-ਸ਼ਾਂਤੀ ਨੂੰ ਕਾਇਮ ਰੱਖਣਾ ਚਾਹੁੰਦੇ ਹੋ)

(ੳ) ਕਿਸੇ ਨਾਲ ਕੀਤੀ ਹੋਈ ਨੇਕੀ/ਪਰਉਪਕਾਰ ਦਾ ਕੰਮ।

(ਅ) ਕਿਸੇ ਵਲੋਂ ਤੁਹਾਡੇ ਨਾਲ ਕੀਤੀ ਹੋਈ ਵਧੀਕੀ ਅਥਵਾ ਦੁਰ-ਬਿਉਹਾਰ।

ਦੋ ਗੱਲਾਂ ਹਮੇਸ਼ਾ ਯਾਦ ਰੱਖੋ (ਜੇ ਪ੍ਰਮਾਤਮਾਂ ਨਾਲ ਪਿਆਰ ਦੀ ਗੰਢ ਮਜਬੂਤ ਕਰਨੀ ਚਾਹੁੰਦੇ ਹੋ)

(ੳ) ਜੀਵਨ ਪ੍ਰਦਾਨ ਕਰਨ ਵਾਲੀ ਹਸਤੀ—ਪ੍ਰਮਾਤਮਾ

(ਅ) ਜੀਵਨ ਦਾ ਖਾਤਮਾ ਕਰਨ ਵਾਲੀ—ਮੌਤ

ਮਾਇਆ ਦੇ ਪ੍ਰਭਾਵ ਅਧੀਨ ਅਤੇ ਹੁਕਮ ਦਾ ਸਹੀ ਗਿਆਨ ਨ ਹੋਣ ਕਰਕੇ (ਦੂਸਰਿਆਂ ਪਾਸ ਬਹੁਤ ਧਨ-ਦੌਲਤ, ਸੁੱਖ-ਸਹੂਲਤਾਂ ਵਲ ਵੇਖ-ਵੇਖ ਕੇ) ਮਨੁੱਖ, ਅਕਾਲਪੁਰਖ ਤੇ ਰੋਸ, ਸ਼ਿਕਵੇ, ਸ਼ਿਕਾਇਤ ਕਰਦਾ ਹੈ, ਕਿ ਕਿਤੇ ਤਾਂ ਰੇਸ਼ਮੀ ਬਸਤ੍ਰ, ਗਦੇਲੇ, ਸੁੰਦਰ ਪਲੰਘ, ਏਅਰ ਕੰਡੀਸ਼ਨ ਮਕਾਨ/ਕਾਰਾਂ, ਨੌਕਰ-ਚਾਕਰ ਬਖਸ਼ਸ਼ ਕੀਤੇ ਹੋਏ ਹਨ, ਦੂਸਰੇ ਪਾਸੇ ਸਰਦੀ-ਗਰਮੀ ਤੋਂ ਤਨ ਢੱਕਣ ਲਈ ਕੱਪੜਾ (ਗੋਦੜੀ), ਰਹਿਣ ਵਾਸਤੇ ਕੁੱਲੀ ਅਤੇ ਖਾਣ ਵਾਸਤੇ ਇਕ ਸਮੇਂ (ਡੰਗ) ਦੀ ਰੋਟੀ ਵੀ ਨਸੀਬ ਨਹੀਂ ਹੁੰਦੀ।

ਭਗਤ ਕਬੀਰ ਜੀ, ਅਜੇਹੀ ਅਵਸਥਾ ਵਿੱਚ ਵਿਚਰ ਰਹੇ ਮਨੁੱਖ-ਮਾਤਰ-ਪ੍ਰਾਣੀ ਪ੍ਰਤੀ ਉਪਦੇਸ਼ ਬਖਸ਼ਸ਼ ਕਰਦੇ ਹਨ, ਕਿ ਤੂੰ ਦੂਸਰਿਆਂ ਵੱਲ ਵੇਖ-ਵੇਖ ਕੇ ਤਾਂ ਰੋਸ ਕਰਦਾ ਹੈ, ਕਦੇ ਇਹ ਵੀ ਸੋਚਿਆ ਹੈ, ਕਿ ਜੋ ਕੁਝ ਵੀ ਅੱਜ ਤੇਰੇ ਪਾਸ ਹੈ, ਕਈਆਂ ਦੂਸਰਿਆਂ ਪਾਸ ਏਨਾ ਵੀ ਨਹੀਂ ਹੈ ਅਤੇ ਹੋ ਸਕਦਾ ਹੈ ਕਿ ਜੋ ਤੇਰੇ ਪਾਸ ਹੈ, ਤੂੰ ਇਸ ਦੇ ਵੀ ਕਾਬਲ ਨਾ ਹੋਵੇਂ। ਤੂੰ ਵੀ ਮੇਹਨਤ ਕਰਕੇ ਸੱਚੀ-ਸੁੱਚੀ ਕਮਾਈ ਕਰ ਅਤੇ ਦੇਣਹਾਰ ਦਾ ਸ਼ੁਕਰਾਨਾ ਕਰ। ਇਸੇ ਵਿੱਚ ਹੀ, ਤੇਰੀ ਭਲਾਈ ਹੈ।

**ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ ॥**

**ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ ॥**

**ਅਹਿਰਖਵਾਦੁ, ਨ ਕੀਜੈ ਰੇ ਮਨ ॥**

**ਸੁਕ੍ਰਿਤ ਕਰਿ ਕਰਿ, ਲੀਜੈ ਰੇ ਮਨ ॥ ਰਹਾਉ ॥** ਆਸਾ ਕਬੀਰ ਜੀਉ, ਪੰ: ੪੭੯

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਨੁੱਖ-ਮਾਤ੍ਰ-ਪ੍ਰਾਣੀ ਪ੍ਰਤੀ ਅਕਾਲ-ਉਸਤਤਿ ਵਿੱਚ ਇਸ ਭ੍ਰਮ-ਜਾਲ ਵਿੱਚੋਂ ਨਿਕਲਣ ਦਾ ਰਸਤਾ ਦਰਸਾਂਦੇ ਹਨ, ਕਿ ਜਨਮ ਕਰਕੇ ਸਾਰੇ ਮਨੁੱਖਾਂ ਦੀ ਜਾਤ ਇਕ ਹੈ। ਉਹ ਹੈ ਮਾਨਸ-ਜਾਤ, ਜਦੋਂ ਇਹ ਇਕ ਹੈ ਤਾਂ ਫਿਰ ਸਾਰਿਆਂ ਨੂੰ ਇਕ ਸਮਾਨ ਜਾਣੋ। ਜਾਤ-ਪਾਤ, ਛੂਤ-ਛਾਤ, ਊਚ-ਨੀਚ ਦੀ ਬੁਨਿਆਦ ਤੇ ਕਿਸੇ ਨਾਲ ਵਿਤਕਰਾ, ਭੇਦ-ਭਾਵ ਦਾ ਵਰਤਾਉ ਨ ਕਰੋ।

**ਕੋਊ ਭਇਓ ਮੁੰਡੀਆ ਸਨਿਆਸੀ, ਕੋਊ ਜੋਗੀ ਭਇਓ,**

**ਕੋਈ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ ॥**

**ਹਿੰਦੂ ਤੁਰਕ ਕੋਊ, ਰਾਫਜ਼ੀ ਇਮਾਮ ਸਾਫੀ,**

**"ਮਾਨਸ ਕੀ ਜਾਤ, ਸਬੈ ਏਕੈ ਪਹਿਚਾਨਬੋ ॥"**

**ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,**

**ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨ ਬੋ ॥**

**ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,**

**ਏਕ ਹੀ ਸਰੂਪ, ਸਭੈ ਏਕੈ ਜੋਤਿ ਜਾਨਬੋ ॥** ਅਕਾਲ ਉਸਤਤਿ ਪਾ: ੧੦

ਅਕਾਲਪੁਰਖ ਦੀ ਆਰਾਧਣਾ ਕਰਨ ਲਈ, ਬੋਲੀ ਸਭ ਤੋਂ ਸਰਬੋਤਮ ਸਾਧਨ ਹੈ।

**ਅਖਰੀਂ ਨਾਮੁ, ਅਖਰੀਂ ਸਾਲਾਹ ॥**

**ਅਖਰੀਂ ਗਿਆਨੁ, ਗੀਤ ਗੁਣ ਗਾਹ ॥** ੧੯ ॥ ਜਪੁਜੀ ॥ ਪਾ: ੧

ਸੰਸਾਰ ਦੇ ਹਰ ਧਰਮ ਨੇ ਸਿਫਤ-ਸਾਲਾਹ ਕਰਨ ਲਈ, ਸਿਰਜਣਹਾਰ ਦਾ ਕੋਈ ਨ ਕੋਈ ਵਿਸ਼ੇਸ਼ਕ ਨਾਮ ਅਪਣਾਇਆ ਹੈ।

| ਨੰ: | ਧਰਮ | ਨਾਮ | ਧਰਮ-ਪੁਸਤਕ | ਧਰਮ-ਅਸਥਾਨ | ਪੂਜਾ-ਘਰ |
|---|---|---|---|---|---|
| 1. | ਹਿੰਦੂ | ਰਾਮ, ਹਰੀ ਗੋਬਿੰਦ, ਬੀਠੁਲ ਨਾਰਾਇਣ ਅਤੇ ਹੋਰ ਅਨੇਕਾਂ ਨਾਮ। | 4 ਵੇਦ 18 ਪੁਰਾਣ, 6 ਸ਼ਾਸਤ੍ਰ, 27 ਸਿਮ੍ਰਿਤੀਆਂ | ਹਰਦੁਆਰ ਕਾਸ਼ੀ, ਸੋਮਨਾਥ ਤੀਰੂਪਤੀ | ਮੰਦਰ |
| 2. | ਇਸਲਾਮ | ਅੱਲਾ, ਖੁਦਾ, ਕਰੀਮ ਆਦਿ 100 ਵਿਸ਼ੇਸ਼ਕ ਨਾਮ ਹਨ। | ਕੁਰਾਨ | ਮੱਕਾ-ਮਦੀਨਾ | ਮਸਜਿਦ |
| 3. | ਈਸਾਈ | GOD | ਬਾਈਬਲ (ਅੰਜੀਲ) | ਰੋਮ (ਇਟਲੀ) | ਗਿਰਜਾ (Church) |
| 4. | ਸਿੱਖ | ਵਾਹਿਗੁਰੂ | ਸ੍ਰੀ ਗੁਰੂ ਗ੍ਰੰਥ ਸਾਹਿਬ | ਹਰਿਮੰਦਰ ਸਾਹਿਬ (ਅੰਮ੍ਰਿਤਸਰ) | ਗੁਰਦੁਆਰਾ |

**ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆਂ, ਕੋਈ ਅਲਾਹਿ ॥੧॥**
**ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥ ਰਹਾਉ ॥**
**ਕੋਈ ਨਾਵੈ ਤੀਰਥਿ, ਕੋਈ ਹਜ ਜਾਇ ॥**
**ਕੋਈ ਕਰੈ ਪੂਜਾ, ਕੋਈ ਸਿਰ ਨਿਵਾਇ ॥੨॥**
**ਕੋਈ ਪੜੈ ਬੇਦ, ਕੋਈ ਕਤੇਬ ॥**
**ਕੋਈ ਓਢੈ ਨੀਲ, ਕੋਈ ਸੁਪੇਦ ॥੩॥**
**ਕੋਈ ਕਹੈ ਤੁਰਕੁ, ਕੋਈ ਕਹੈ ਹਿੰਦੂ ॥**
**ਕੋਈ ਬਾਛੈ ਭਿਸਤੁ, ਕੋਈ ਸੁਰਗਿੰਦੂ ॥੪॥**
**ਕਹੁ ਨਾਨਕ, ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ, ਤਿਨਿ ਭੇਦੁ ਜਾਤਾ ॥੫॥** **ਰਾਮਕਲੀ ਮ: ੫, ਅੰਗ ੮੮੫.**

ਸਾਰੇ ਧਰਮਾਂ ਦੀ ਮੰਜ਼ਿਲ ਇਕ ਹੈ, ਉਸ ਮੰਜ਼ਿਲ ਤੱਕ ਪਹੁੰਚਣ ਦੇ ਰਸਤੇ ਭਾਵੇਂ ਅਲੱਗ-ਅਲੱਗ ਹਨ।

**(3) ਅਕਾਲਪੁਰਖ ਨੂੰ, ਹਮੇਸ਼ਾ ਹਾਜ਼ਰ-ਨਾਜ਼ਰ, ਜ਼ਾਹਰ-ਜਹੂਰ, ਸਦਾ ਅੰਗ-ਸੰਗੇ, ਨ ਮਹਿਸੂਸ ਕਰਨਾ॥**

ਜਦੋਂ ਤੱਕ ਮਨੁੱਖ, ਅਕਾਲਪੁਰਖ ਨੂੰ ਹਮੇਸ਼ਾ ਅੰਗਸੰਗ ਮਹਿਸੂਸ ਨਹੀਂ ਕਰਦਾ, ਭਾਵ ਅਕਾਲਪੁਰਖ ਦਾ ਭਉ ਮਹਿਸੂਸ ਨਹੀਂ ਕਰਦਾ, ਉਸ ਅੰਦਰੋਂ ਭ੍ਰਮ, ਭੇਦ-ਭਾਵ, ਵਿਤਕਰੇ, ਦਵੈਤ, ਈਰਖਾ, ਵਿਖੇਵੇਂ ਦੂਰ ਨਹੀਂ ਹੋ ਸਕਦੇ। ਜਿਵੇਂ-ਜਿਵੇਂ, ਮਨੁੱਖ ਨਿਰਭਉ ਅਕਾਲਪੁਰਖ ਦੀ ਆਰਾਧਨਾ ਕਰਦਾ ਜਾਏਗਾ, ਉਸ ਅੰਦਰ ਭਉ, ਭਾਉ, ਭਾਵਨੀ ਪੈਦਾ ਹੋਣਗੇ। ਮਨ ਦੀ ਮੈਲ ਧੋਤੀ ਜਾਣ ਤੇ, ਮਨ ਅੰਦਰੋਂ ਦਵੈਤ, ਈਰਖਾ, ਮੰਦੇ-ਵਿਚਾਰ ਦੂਰ ਹੋਵਣਗੇ। ਇਨਸਾਨ ਬੁਰੇ ਕਰਮ ਕਰਨ ਤੋਂ ਸੰਕੋਚ ਕਰੇਗਾ।

**ਸੰਗਿ ਦੇਖੈ ਕਰਣਹਾਰਾ, ਕਾਇ ਪਾਪੁ ਕਮਾਈਐ॥** ਆਸਾ ਮ: ੫, ਅੰਗ ੪੬੧
**ਖੋਟੁ ਨ ਕੀਜਈ, ਪ੍ਰਭੁ ਪਰਖਣਹਾਰਾ॥** ਆਸਾ ਮ: ੫, ਅੰਗ ੪੬੧
**ਨਿਕਟਿ ਕਰਿ ਜਾਣਹੁ, ਸਦਾ ਪ੍ਰਭੁ ਹਾਜਰੁ,**
**ਕਿਸੁ ਸਿਉ ਕਰਹੁ ਬੁਰਾਈ॥** ਰਾਮਕਲੀ ਮ: ੫, ਅੰਗ ੮੯੩
**ਨਿਕਟਿ ਬੁਝੈ, ਸੋ ਬੁਰਾ ਕਿਉਂ ਕਰੈ**
**ਨਿਕਟਿ ਨ ਦੇਖੈ, ਪਰਗ੍ਰਿਹਿ ਜਾਇ॥**
**ਦਰਬੁ ਹਿਰੈ, ਮਿਥਿਆ ਕਰਿ ਖਾਇ॥**
**ਨਿਕਟਿ ਨ ਜਾਨੈ, ਬੋਲੈ ਕੂੜ॥** ਭੈਰਉ ਮ: ੫, ਅੰਗ ੧੧੩੯

**(4) ਆਪਾ ਨ ਚੀਨਣਾ**—ਇਸੇ ਨੂੰ ਹੀ ਨਿੱਜੀ-ਪੜਚੋਲ (Self-Realisation)/(Know-Thyself) ਆਖਦੇ ਹਨ। ਮਨੁੱਖ ਨੇ,ਹਉਮੈ ਅਧੀਨ ਆਪਣੀ ਵੱਖਰੀ ਨਿੱਜੀ ਸ਼ਖਸੀਅਤ ਪੈਦਾ ਕਰ ਰੱਖੀ ਹੈ, ਉਹ ਆਪਣੇ ਆਪ ਨੂੰ ਅਲੱਗ ਅਤੇ ਉਚੇਰਾ/ਉੱਤਮ ਸਮਝਦਾ ਹੈ ਅਤੇ ਦੂਸਰਿਆਂ ਨੂੰ ਨੀਵੇਂ ਤੇ ਨੀਚ ਜਾਣਦਾ ਹੈ, ਅਜੇਹੀ ਭਾਵਨਾ ਵੈਰ-ਵਿਰੋਧ ਨੂੰ ਜਨਮ ਦਿੰਦੀ ਹੈ। ਬੁਰਿਆਈ ਵੇਖਣੀ ਹੈ ਤਾਂ ਆਪਣੇ ਵਿੱਚ, ਪਰੰਤੂ ਚੰਗਿਆਈ ਦੇਖਣੀ ਹੈ, ਤਾਂ ਦੂਸਰਿਆਂ ਵਿੱਚ।

**ਗੁਰਮੁਖਿ, ਆਪੁ ਪਛਾਣੀਐ, ਬੁਰਾ ਨ ਦਿਸੈ ਕੋਇ॥**
ਸਲੋਕ ਮ: ੪, ਅੰਗ ੧੨੪੪

**ਆਤਮੁ ਨ ਚੀਨੈ, ਭਰਮੈ ਵਿਚਿ ਸੂਤਾ॥**
**ਮੇਰਾ ਮੇਰਾ, ਕਰਿ ਕਰਿ ਵਿਗੂਤਾ॥** ਆਸਾ ਮ: ੩, ਅੰਗ ੩੬੨
**ਜਨ ਨਾਨਕ, ਬਿਨੁ ਆਪਾ ਚੀਨੈ,**
**ਮਿਟੈ ਨ, ਭ੍ਰਮ ਕੀ ਕਾਈ॥** ਧਨਾਸਰੀ ਮ: ੯, ਅੰਗ ੬੮੪

(5) **ਨੇਕ-ਸੰਗਤਿ ਨ ਮਿਲ ਸਕਣੀ**—ਜਿੰਨਾ ਚਿਰ ਮਨੁੱਖ ਨੇਕ-ਸੰਗਤਿ ਨਹੀਂ ਕਰਦਾ, ਉਸ ਨੂੰ ਆਪਣੇ ਅਉਗਣਾਂ ਦਾ ਅਹਿਸਾਸ ਨਹੀਂ ਹੁੰਦਾ। ਉਹ ਆਪਣੇ-ਆਪ ਨੂੰ ਅਲੱਗ ਸਮਝਦਾ ਹੈ ਅਤੇ ਅਭਿਮਾਨੀ ਬਣ ਜਾਂਦਾ ਹੈ, ਇਵੇਂ, ਸਾਧਸੰਗਤਿ ਤੋਂ ਬਿਨਾਂ, ਕੀਤੀ ਹੋਈ ਭਗਤੀ ਵੀ, ਹਉਮੈ ਦਾ ਰੂਪ ਧਾਰਣ ਕਰ ਲੈਂਦੀ ਹੈ। ਨੇਕ ਸਾਧਸੰਗਤਿ ਦੇ ਫਲਸਰੂਪ ਭ੍ਰਮ, ਸ਼ੰਕੇ, ਸਹਸੇ, ਪੰਜਾਂ ਦੂਤਾਂ ਦਾ ਪ੍ਰਭਾਵ ਆਦਿ ਸਭ ਦੂਰ ਹੋ ਜਾਂਦੇ ਹਨ। ਇਸ ਲਈ, ਭੇਦ-ਭਾਵ, ਵਿਤਕਰੇ ਦੀ ਭਾਵਨਾ ਨੂੰ ਦੂਰ ਕਰਨ ਲਈ ਨੇਕ ਸੰਗਤਿ ਕਰਨੀ ਬਹੁਤ ਜਰੂਰੀ ਹੈ। ਅਗਿਆਨਤਾ ਦੂਰ ਹੋ ਜਾਂਦੀ ਹੈ।

**ਗਿਆਨ ਰਤਨੁ ਬਲਿਆ ਘਟਿ ਚਾਨਣੁ, ਅਗਿਆਨੁ ਅੰਧੇਰਾ ਜਾਇ ॥**

ਆਸਾ ਮ: ੪, ਅੰਗ ੩੬੮

**ਸਾਧਸੰਗਿ, ਮਿਟੇ ਭਰਮ ਅੰਧਾਰੇ ॥** ਆਸਾ ਮ: ੫, ਅੰਗ ੩੮੬

**ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ ॥** ਮਾਰੂ ਮ: ੫, ਅੰਗ ੧੦੦੩

**ਕਾਮ, ਕ੍ਰੋਧ, ਲੋਭ, ਮਦ, ਨਿੰਦਾ, ਸਾਧਸੰਗਿ ਮਿਟਿਆ ਅਭਿਮਾਨ ॥**

ਭੈਰਉ ਮ: ੫, ਅੰਗ ੧੧੪੧

**ਸਾਧਸੰਗ ਭ੍ਰਮ ਭੈ ਮਿਟੈ, ਕਥੇ ਨਾਨਕ ਬ੍ਰਹਮ ਗਿਆਨ ॥**

ਕਲਿਆਨ ਮ: ੫, ਅੰਗ ੧੩੨੨

(6) ਦੁਬਿਧਾ/ਦੁਚਿੱਤਾਪਨ (Dual Mindedness)

**ਬੁਰਾ ਭਲਾ, ਤਿਚਰੁ ਆਖਦਾ, ਜਿਚਰੁ ਹੈ, ਦੁਹੁ ਮਾਹਿ ॥** ਸੂਹੀ ਮ: ੩, ਅੰਗ ੭੫੭

**ਨਾਨਕ ਸਚਾ ਏਕੁ ਹੈ, ਦੂਹੁ ਵਿਚਿ ਹੈ ਸੰਸਾਰੁ ॥** ਮ: ੩, ਅੰਗ ੯੫੦

ਵੈਸੇ ਤਾਂ ਹਰ ਕੋਈ ਜਾਣਦਾ ਹੈ ਕਿ ਅਕਾਲਪੁਰਖ ਦੀ ਜੋਤਿ ਸਭ ਮਨੁੱਖ-ਮਾਤ੍ਰ-ਜੀਵ, ਪਸ਼ੂ-ਪੰਛੀਆਂ, ਕੀਟ-ਪਤੰਗਿਆਂ ਤੱਕ ਇਕ-ਸਮਾਨ ਪਸਰ ਰਹੀ ਹੈ, ਪਰੰਤੂ ਵਿਰਲਾ ਹੀ ਕੋਈ ਵਾਸਤਵਿਕਤਾ ਵਿੱਚ ਅਜਿਹਾ ਹਿਰਦੈ/ਅੰਤਹਕਰਣ ਅੰਦਰ ਮਹਿਸੂਸ ਕਰਦਾ ਹੈ।

**ਮਤਿ ਵਿਚਿ, ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ ॥** ਜਪੁਜੀ

**ਕੁਬੁਧਿ ਮਿਟੈ, ਗੁਰ ਸਬਦੁ ਬੀਚਾਰਿ ॥** ਰਾਮਕਲੀ ਮ: ੧, ਸਿਧ ਗੋਸਟਿ, ਅੰਗ ੯੪੪

**ਏਕੋ ਸਚਾ, ਸਭ ਮਹਿ ਵਰਤੈ, ਵਿਰਲਾ ਕੋ ਵੀਚਾਰੇ ॥** ਸੂਹੀ ਮ: ੩, ਅੰਗ ੭੫੪

**ਨਾਨਕ, ਹੁਕਮਿ ਮੰਨਿਐ, ਸੁਖੁ ਪਾਈਐ, ਗੁਰ ਸਬਦੀਂ ਵੀਚਾਰਿ ॥**

ਮ: ੩, ਅੰਗ ੧੦੯੨

ਪ੍ਰਸ਼ਨ 7. ਚੰਗੇ-ਮੰਦੇ, ਖੋਟੇ-ਖਰੇ, ਉੱਤਮ-ਨੀਚ ਦਾ ਫੈਸਲਾ ਕੌਣ ਕਰ ਸਕਦਾ ਹੈ ?

ਉੱਤਰ— 1. ਉੱਤਮ—ਨੀਚ  2. ਵੱਡਾ—ਛੋਟਾ
3. ਉੱਚਾ—ਨੀਵਾਂ  4. ਚੰਗਾ—ਮੰਦਾ
5. ਭਲਾ—ਬੁਰਾ  6. ਵਧੀਆ—ਘਟੀਆ
7. ਕੱਚਾ—ਪੱਕਾ  8. ਮੂਰਖ—ਸਿਆਣਾ
9. ਸੁੰਦਰ—ਕਰੂਪ  10. ਖੋਟਾ—ਖਰਾ
11. ਆਪਣਾ-ਪਰਾਇਆ  12. ਦੋਸ਼ੀ—ਬੇਦੋਸ਼

ਪ੍ਰਮਾਤਮਾ ਦੀ ਨਜ਼ਰ ਵਿੱਚ, ਉਪਰੋਕਤ ਬਿਰਤੀਆਂ ਦਾ ਧਾਰਨੀ ਮਨੁੱਖ ਕਿਹੜਾ ਹੈ? ਇਸ ਦਾ ਠੀਕ ਫੈਸਲਾ, ਸਿਵਾਇ ਅਕਾਲਪੁਰਖ/ਗੁਰੂ ਦੇ, ਹੋਰ ਕੋਈ ਨਹੀਂ ਕਰ ਸਕਦਾ। ਅਜੇਹਾ ਕਰ ਸਕਣ ਦਾ ਹੱਕ-ਹਕੂਕ ਸਿਰਫ ਅਕਾਲਪੁਰਖ ਪਾਸ ਹੀ ਹੈ। ਇਕ ਬੰਦਾ, ਦੂਸਰੇ ਬੰਦੇ ਵਾਰੇ, ਆਪਣੀ ਤੁੱਛ-ਬੁੱਧੀ ਅਨੁਸਾਰ, ਵਾਸਤਵਿਕਤਾ ਵਿੱਚ, ਉੱਤਮ (Superior), ਨੀਚ (Inferior) ਦਾ ਫੈਸਲਾ ਆਪ ਖੁਦ ਨਹੀਂ ਕਰ ਸਕਦਾ। ਇਨਸਾਨ ਦੇ ਗਿਆਨ ਦੀ ਕੋਈ ਸੀਮਾ ਹੈ ਭਾਵ ਕੁਝ ਹੱਦ-ਬੰਦੀ (Limitations) ਹੈ ਕਿਉਂਕਿ ਇਹ ਗਿਆਨ, ਸੁਣਨ, ਵੇਖਣ, ਮਹਿਸੂਸ ਕਰਨ ਤੇ ਨਿਰਭਰ ਕਰਦਾ ਹੈ ਅਤੇ ਬਹੁਤ ਵਾਰੀ ਇਹ ਸੁਣਨ, ਵੇਖਣ ਅਤੇ ਮਹਿਸੂਸ ਕਰਨ ਵਾਲਾ ਕੋਈ ਦੂਸਰਾ ਹੀ ਹੁੰਦਾ ਹੈ, ਜਿਸ ਨੇ ਆਪਣੀ ਬੁੱਧੀ ਅਨੁਸਾਰ ਅੰਦਾਜਾ ਲਗਾ ਕੇ ਅੱਗੇ ਆ ਕੇ ਦੱਸਿਆ ਹੈ। ਪਰੰਤੂ ਅਕਾਲਪੁਰਖ/ਗੁਰੂ ਇਕ-ਇਕ ਮਨੁੱਖ ਦੀ ਕਰਣੀ, ਕਰਤੂਤ, ਹਰਕਤ ਹਰ ਸਮੇਂ ਉਸ ਦੇ ਅੰਦਰ ਹੀ ਬੈਠਾ ਹੋਇਆ ਹਮੇਸ਼ਾ ਵੇਖਦਾ ਹੈ। ਅਜੇਹਾ ਗਿਆਨ ਸੱਚਾ-ਸੁੱਚਾ ਹੈ, ਕਿਉਂਕਿ ਉਸਨੇ ਮਨੁੱਖ ਦੀ ਕਰਣੀ ਨੂੰ ਆਪ ਖੁਦ ਵੇਖਿਆ ਅਤੇ ਸਮਝਿਆ ਹੋਇਆ ਹੈ, ਇਹ ਗਿਆਨ ਉਸ ਨੂੰ ਕਿਸੇ ਦੂਸਰੇ ਨੇ ਨਹੀਂ ਪਹੁੰਚਾਇਆ। ਇਸ ਲਈ, ਅਕਾਲਪੁਰਖ/ਗੁਰੂ ਤੋਂ ਬਿਨਾਂ, ਹੋਰ ਕੋਈ ਵੀ ਹਸਤੀ, ਭਾਵੇਂ ਕਿੰਨੀ ਵੀ ਵੱਡੀ ਕਿਉਂ ਨ ਹੋਵੇ, ਠੀਕ ਤਰ੍ਹਾਂ ਨਾਲ ਚੰਗੇ-ਮੰਦੇ ਦਾ ਫੈਸਲਾ ਆਪ ਖੁਦ ਕਦਾਚਿੱਤ ਨਹੀਂ ਕਰ ਸਕਦੀ। ਇਹ ਨਿਗਾਹ-ਨੁਕਤਾ ਸਮਝਣਾ ਬਹੁਤ ਹੀ ਜ਼ਰੂਰੀ ਹੈ। ਇਸ ਨੂੰ, ਠੀਕ ਤਰ੍ਹਾਂ ਨਾ ਸਮਝਣਾ ਹੀ ਸਾਡੇ ਆਪਸੀ-ਝਗੜੇ, ਵਾਦ-ਵਿਵਾਦ, ਲੜਾਈਆਂ, ਵਿਤਕਰੇ, ਭੇਦ-ਭਾਵ, ਊਚ-ਨੀਚ, ਵਿਖੇਵੇਂਪਨ ਦੀਆਂ ਜੜ੍ਹਾਂ ਹਨ। ਇਸੇ ਤੋਂ ਹੀ ਵੈਰ-ਵਿਰੋਧ ਦੀ ਭਾਵਨਾ ਮਜ਼ਬੂਤ ਹੁੰਦੀ ਹੈ। ਸਭ ਮੇਰ-ਤੇਰ, ਆਪਣਾ-ਪਰਾਇਆ, ਮਿੱਤਰ-ਦੁਸ਼ਮਣ ਆਦਿ ਦੀਆਂ ਭਾਵਨਾਵਾਂ ਉਤਪੰਨ ਹੁੰਦੀਆਂ ਹਨ। ਜੋ ਅੱਗੋਂ ਈਰਖਾ, ਦਵੈਤ, ਨਿੰਦਾ-ਚੁਗਲੀ ਨੂੰ ਜਨਮ ਦਿੰਦੀਆਂ ਹਨ ਅਤੇ ਇਹ ਹੀ, ਅੱਜ ਇਸ ਕਲਿਜੁਗ ਦੀ ਦੁਨੀਆ ਅੰਦਰ, ਆਪਸੀ ਝਗੜਿਆਂ ਦਾ ਮੂਲ ਅਥਵਾ ਜੜ੍ਹ ਹਨ। ਦੋ ਨੁਕਤੇ ਸਮਝਣੇ ਬਹੁਤ ਜ਼ਰੂਰੀ ਹਨ।

1. ਚੰਗੇ-ਮੰਦੇ ਦਾ ਫੈਸਲਾ, ਅਕਾਲਪੁਰਖ ਤੋਂ ਬਿਨਾਂ, ਹੋਰ ਕੋਈ ਹਸਤੀ ਨਹੀਂ ਕਰ ਸਕਦੀ।

2. ਇਹ ਫੈਸਲਾ ਵੀ, ਏਥੇ ਮਾਤਲੋਕ ਵਿੱਚ ਬੈਠ ਕੇ, ਨਹੀਂ ਕੀਤਾ ਜਾਂਦਾ ਹੈ। ਉਸ ਕਰਤੇ ਦੀ ਦਰਗਾਹ ਵਿੱਚ ਕੱਚੇ-ਪੱਕੇ ਦਾ ਫੈਸਲਾ ਕੀਤਾ ਜਾ ਸਕਦਾ ਹੈ ਅਤੇ ਇਸ ਦਾ ਪਤਾ, ਉੱਥੇ ਦਰਗਾਹ ਵਿੱਚ ਪਹੁੰਚਣ ਤੋਂ ਬਿਨਾਂ, ਨਹੀਂ ਲੱਗ ਸਕਦਾ, ਕਿ ਵਾਸਤਵਿਕਤਾ ਵਿੱਚ ਕੱਚਾ/ਪੱਕਾ ਕੌਣ ਹੈ ?

**(i) ਕਚ ਪਕਾਈ, ਓਥੈ ਪਾਇ ॥**

**ਨਾਨਕ, ਗਇਆਂ, ਜਾਪੈ ਜਾਇ ॥ ੩੪ ॥**

**(ii) ਚੰਗਿਆਈਆਂ, ਬੁਰਿਆਈਆਂ, ਵਾਚੈ ਧਰਮੁ ਹਦੂਰਿ ॥ ਸਲੋਕ ॥**

ਜਪੁਜੀ, ਪਾ: ੧

**ਖੋਟੇ ਖਰੇ ਪਰਖੀਅਨਿ, ਸਾਹਿਬ ਕੈ ਦੀਬਾਣਿ ॥** ਸਲੋਕ ਮ: ੧, ਅੰਗ ੭੮੮

**ਇਕਿ ਖੋਟੇ, ਇਕਿ ਖਰੇ, ਆਪੇ ਪਰਖਣਹਾਰੁ ॥** ਪਉੜੀ (ਵਾਰ ਮਾਝ ਕੀ), ਅੰਗ ੧੪੩

ਜਗਤ ਗੁਰੂ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ-ਮਨੁੱਖਤਾ, ਸਮੂਹ ਮਨੁੱਖ-ਜਾਤੀ ਲਈ ਆਪਣਾ ਸਦੀਵੀ ਫੈਸਲਾ ਸੁਣਾ ਛੱਡਿਆ ਹੈ, ਜਿਸ ਕਾਰਣ ਮਨ ਅੰਦਰ ਕੋਈ ਸ਼ੰਕਾ, ਭ੍ਰਮ, ਸਹਸਾ ਰਹਿ ਹੀ ਨਹੀਂ ਜਾਂਦਾ।

**ਨਾਨਕ, ਉਤਮੁ ਨੀਚੁ, ਨ ਕੋਇ ॥** ਜਪੁਜੀ, ਪਾ: ੧

**ਸਭ ਊਤਮ, ਕਿਸ ਆਖਹੁ ਹੀਨਾ ॥** ਬਸੰਤੁ ਮ: ੧, ਅੰਗ ੧੧੮੯

ਜੇ ਗੁਰਦੇਵ ਪਿਤਾ ਜੀ ਦਾ ਇਹ ਫੈਸਲਾ ਹੈ, ਤਾਂ ਅਲਪੱਗ ਅਤੇ ਤੁੱਛ ਬੁੱਧੀ ਦਾ ਧਾਰਣੀ, ਇਹ ਮਨੁੱਖ-ਮਾਤ੍ਰ-ਜੀਵ, ਦੂਸਰੇ ਮਨੁੱਖਾਂ ਬਾਰੇ, ਚੰਗੇ-ਮੰਦੇ, ਖੋਟੇ-ਖਰੇ, ਉੱਤਮ-ਨੀਚ ਦਾ ਫੈਸਲਾ ਭਲਾ ਕਿਵੇਂ ਕਰ ਸਕਦਾ ਹੈ। ਦੋਨੋਂ ਹੀ ਪ੍ਰਕਾਰ ਦੀਆਂ ਭਾਵਨਾਵਾਂ (Complex) ਉੱਤਮਤਾ (Superiority), ਘਟੀਆਪਨ (Inferiority) ਸਭ ਆਪਸੀ-ਝਗੜਿਆਂ, ਗਲਤ-ਫਹਿਮੀ, ਵਾਦ-ਵਿਵਾਦ ਦੀ ਜੜ੍ਹ ਹਨ ਅਤੇ ਅਧਿਆਤਮਕ ਸਦੀਵੀ ਸੁੱਖ-ਸ਼ਾਂਤੀ ਦੀਆਂ ਦੁਸ਼ਮਣ ਹਨ। ਜਿੱਥੇ ਇਹ ਸਭ ਕੁਝ ਹੈ, ਉੱਥੇ ਸੱਚਾ-ਸੁੱਚਾ ਪਿਆਰ, ਇਕ-ਦੂਸਰੇ ਦੀ ਭਾਵਨਾ ਦਾ ਸਤਿਕਾਰ ਹੋ ਹੀ ਨਹੀਂ ਸਕਦਾ। ਆਉ ਵੇਖੀਏ,

**ਗੁਰਮਤਿ ਅਨੁਸਾਰ ਚੰਗਾ ਮਨੁੱਖ ਕਿਹੜਾ ਹੈ ?**

**ਜਿਨਿ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥** ਵਾਰ ਆਸਾ ਮ: ੧, ਅੰਗ ੪੬੯

**ਜਿਨ ਪਟੁ ਅੰਦਰਿ, ਬਾਹਰਿ ਗੁਦੜੁ, ਤੇ ਭਲੇ ਸੰਸਾਰਿ ॥**

ਵਾਰ ਆਸਾ ਮ: ੧, ਅੰਗ ੪੭੩

**ਭਾਂਡਾ ਹਛਾ ਸੋਇ, ਜੋ ਤਿਸੁ ਭਾਵਸੀ ॥** ਸੂਹੀ ਮ: ੧, ਅੰਗ ੭੨੯

**ਜੋ ਤੁਧੁ ਭਾਵੈ, ਸੋਈ ਚੰਗਾ.............** ਬਿਲਾਵਲੁ ਮ: ੧, ਅੰਗ ੭੯੫

**ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥**

ਰਾਮਕਲੀ ਮ: ੩, ਅੰਗ ੯੨੯

**ਨਾਨਕ, ਤੇ ਜਨ ਸੋਹਣੇ, ਜੋ ਰਤੇ, ਹਰਿ ਰੰਗੁ ਲਾਇ ॥** ਸਲੋਕ ਮ: ੩, ਅੰਗ ੯੫੦

**ਨਾਨਕ, ਹਰਿ ਕਾ ਭਾਣਾ ਮੰਨੇ, ਸੋ ਭਗਤੁ ਹੋਇ, ਵਿਣੁ ਮੰਨੇ, ਕਚੁ ਨਿਕਚੁ ॥**

ਸਲੋਕ ਮ: ੩, ਅੰਗ ੯੫੦

**ਸੇ ਭਗਤ, ਸੇ ਭਗਤ ਭਲੇ ਜਨ,**

**ਨਾਨਕ ਜੀ, ਜੋ ਭਾਵਹਿ, ਮੇਰੇ ਹਰਿ ਭਗਵੰਤਾ ॥** ਆਸਾ ਮ: ੪, ਅੰਗ ੩੪੮

**ਸੇਈ ਸੁੰਦਰ ਸੋਹਣੇ । ਸਾਧਸੰਗੇ ਜਿਨ ਬਹਣੇ ॥** ਮਾਝ ਮ: ੫, ਅੰਗ ੧੩੨

**ਕਹਨਿ, ਧਿਆਇਨਿ, ਸੁਣਨਿ ਨਿਤ,**

**ਸੇ ਭਗਤ ਸੁਹਾਵੈ ॥** (ਬਸੰਤੁ ਕੀ ਵਾਰ) ਮਹਲੁ ੫:, ਅੰਗ ੧੧੯੩

ਪਾਵਨ ਬਾਣੀ ਦੇ ਆਸ਼ੇ ਅਨੁਸਾਰ, ਭਲਾ/ਚੰਗਾ/ਸੋਹਣਾ ਉਹ ਹੈ ਜੋ :—

1. ਅਕਾਲਪੁਰਖ ਨੂੰ ਭਾਉਂਦਾ ਭਾਵ ਚੰਗਾ ਲੱਗਦਾ ਹੈ।
2. ਪ੍ਰਮਾਤਮਾ ਦੀ ਦਰਗਾਹ ਵਿੱਚ ਸੁਰਖਰੂ ਸਾਬਤ ਹੋ ਜਾਂਦਾ ਹੈ।
3. ਪ੍ਰਮਾਤਮਾ ਦੇ ਰੰਗ ਵਿੱਚ ਰੰਗਿਆ ਹੋਇਆ ਹੈ।
4. ਅਕਾਲਪੁਰਖ ਦਾ ਭਾਣਾ ਖਿੜੇ-ਮੱਥੇ ਪ੍ਰਵਾਨ ਕਰਦਾ ਹੈ।
5. ਮਾਤਲੋਕ ਵਿੱਚੋਂ ਹਰਿ ਧਨ ਖੱਟ ਕੇ, ਆਪਣਾ ਜੀਵਨ ਸਫ਼ਲ ਕਰਕੇ ਜਾਂਦੇ ਹਨ।
6. ਨਿਤਾਪ੍ਰਤੀ ਸੰਗਤਿ ਵਿੱਚ ਜਾ ਕੇ ਬੈਠਦੇ ਹਨ।
7. ਬਾਹਰੋਂ ਭਾਵੇਂ ਭੋਲੇ-ਭਾਲੇ ਵਿਖਾਈ ਦੇਣ ਪਰੰਤੂ ਅੰਦਰੋਂ ਸਿਆਣੇ ਹੋਵਨ।
8. ਪ੍ਰਮਾਤਮਾ ਦੀ ਸਿਫਤਿ-ਸਾਲਾਹ ਕਰਨ ਵਿੱਚ ਜੁੱਟੇ ਰਹਿੰਦੇ ਹਨ।

**ਪ੍ਰਸ਼ਨ 8. ਸਦਭਾਵਨਾ ਦੇ ਵਿਚਾਰ ਕਿਵੇਂ ਬਣ ਸਕਦੇ ਹਨ ?**

**ਉੱਤਰ**—ਭਲੇ-ਬੁਰੇ, ਚੰਗੇ-ਮੰਦੇ, ਊਚ-ਨੀਚ ਦਾ ਨਿਰਣਾ ਕਰਨ ਦਾ ਫੈਸਲਾ, ਸਿਰਫ ਅਕਾਲਪੁਰਖ/ਗੁਰੂ ਤੇ ਛੱਡ ਦੇਣਾ ਚਾਹੀਦਾ ਹੈ। ਅਧਿਆਤਮਕ, ਸਦੀਵੀ, ਸੁੱਖ-ਸ਼ਾਂਤੀ ਪ੍ਰਾਪਤ ਕਰਨ ਲਈ, ਮਨੁੱਖ, ਆਪਣੀਆਂ ਚਿੰਤਾਵਾਂ, ਫਿਕਰ, ਝੋਰੇ, ਸੋਗ, ਹਿਕਮਤਿ-ਹੁੱਜਤ, ਦਲੀਲਬਾਜ਼ੀਆਂ, ਵਾਦਿ-ਵਿਵਾਦ, (ਜੋ ਦੁੱਖਾਂ ਦਾ ਕਾਰਣ ਬਣਦੇ ਹਨ ਅਤੇ ਆਤਮਕ ਸੁੱਖ-ਸ਼ਾਂਤੀ ਨੂੰ ਭੰਗ ਕਰਦੇ ਹਨ) ਸਭ ਛੱਡ ਕੇ, ਅਕਾਲਪੁਰਖ ਦਾ ਹੁਕਮ ਮੰਨਣ ਲਈ ਤੱਤਪਰ ਰਹੇ।

ਆਪਣੇ-ਆਪ ਨੂੰ ਦੂਸਰਿਆਂ ਤੋਂ ਚੰਗਾ, ਭਲਾ, ਉੱਤਮ, ਖਰਾ, ਉੱਚਾ, ਵੱਡਾ, ਪੱਕਾ, ਵਧੀਆ ਅਤੇ ਸਿਆਣਾ ਨ ਮਹਿਸੂਸ ਕਰੇ। ਇਵੇਂ ਹੀ, ਦੂਸਰਿਆਂ ਮਨੁੱਖਾਂ ਨੂੰ ਆਪਣੇ ਤੋਂ ਮੰਦੇ, ਬੁਰੇ, ਨੀਚ, ਖੋਟੇ, ਨੀਵੇਂ, ਛੋਟੇ, ਕੱਚੇ, ਘਟੀਆ ਅਤੇ ਮੂਰਖ ਨ ਮਹਿਸੂਸ ਕਰੇ। ਨਾ ਆਪਣੇ-ਆਪ ਨੂੰ ਚੰਗਾ ਅਤੇ ਨਾ ਹੀ ਦੂਸਰੇ ਨੂੰ ਬੁਰਾ ਜਾਨਣਾ ਹੈ। ਇਵੇਂ, ਅਵਸ਼ ਹੀ, ਸਦਭਾਵਨਾ ਦੇ ਵਿਚਾਰ ਬਣਦੇ ਜਾਣਗੇ।

ਜਿਵੇਂ, ਇਕ ਨੇਤਰਹੀਨ ਮਨੁੱਖ, ਰੰਗਾਂ ਦੀ ਪਛਾਣ ਨਹੀਂ ਕਰ ਸਕਦਾ ਕਿਉਂਕਿ ਇਨ੍ਹਾਂ ਦੀ ਪਛਾਣ ਕਰਨ ਲਈ ਨੇਤਰ ਜ਼ਰੂਰੀ ਹਨ, ਇਵੇਂ ਹੀ ਜਦੋਂ ਤੱਕ ਮਨੁੱਖ ਦੇ ਆਪਣੇ ਅੰਦਰ ਬੁਰਿਆਈ ਨਾ ਹੋਵੇ, ਉਸ ਨੂੰ ਬਾਹਰ ਵੀ ਬੁਰਿਆਈ ਨਹੀਂ ਵਿਖਾਈ ਦੇ ਸਕਦੀ। ਕਿਉਂਕਿ ਜਿਹੋ ਜਿਹਾ ਮਨੁੱਖ ਦਾ ਆਪਣਾ ਦ੍ਰਿਸ਼ਟੀਕੋਣ/ਨਜ਼ਰੀਆ ਹੋਇਆ ਕਰਦਾ ਹੈ, ਉਸੇ ਦੇ ਅਧੀਨ, ਉਹ ਦੂਸਰਿਆਂ ਬਾਰੇ ਫੈਸਲਾ ਕਰਦਾ ਹੈ। ਇਸ ਲਈ, ਜਦੋਂ ਅਸੀਂ ਅੰਦਰੋਂ ਸਾਫ ਹੋਵਾਂਗੇ, ਦੂਸਰਿਆਂ ਦੀ ਬੁਰਿਆਈ ਨਹੀਂ ਵਿਖਾਈ ਦੇਵੇਗੀ।

ਸਿਆਣੇ ਆਖਦੇ ਹਨ, "**ਜੈਸੀ ਦ੍ਰਿਸਟੀ—ਤੈਸੀ ਸ੍ਰਿਸਟੀ**" ਜਿਸ ਤਰ੍ਹਾਂ ਦੀ ਮਨੁੱਖ-ਮਾਤ੍ਰ-ਜੀਵ ਦੀ ਆਪਣੀ ਦ੍ਰਿਸ਼ਟੀ ਹੋਇਆ ਕਰਦੀ ਹੈ, ਉਹੋ ਜਹੀ ਉਸ ਦੀ ਸੋਚ/ਵਿਚਾਰਧਾਰਾ ਬਣ ਜਾਇਆ ਕਰਦੀ ਹੈ। ਸਮੂਹ ਸੰਸਾਰ ਦਾ ਸਰੂਪ, ਉਸਨੂੰ ਉਸੇ ਤਰ੍ਹਾਂ ਦਾ ਵਿਖਾਈ ਦੇਂਦਾ ਹੈ। ਦ੍ਰਿਸ਼ਟੀ ਮੁੱਖ ਤੌਰ ਤੇ 4 ਕਿਸਮ ਦੀ ਹੋਇਆ ਕਰਦੀ ਹੈ।

**1. ਦੋਖ-ਦ੍ਰਿਸ਼ਟੀ 2. ਸ਼ੁਭ-ਦ੍ਰਿਸ਼ਟੀ 3. ਸਮ-ਦ੍ਰਿਸ਼ਟੀ 4. ਦਿੱਬ-ਦ੍ਰਿਸ਼ਟੀ**

**1. ਦੋਖ-ਦ੍ਰਿਸ਼ਟੀ** :—(ੳ) ਦੂਸਰਿਆਂ ਦੇ ਔਗੁਣ ਵੇਖਣ ਦੀ ਪਰਵਿਰਤੀ (ਦੂਸਰਿਆਂ ਦੀ ਨਿੰਦਾ ਸੁਣ ਕੇ ਖੁਸ਼ ਹੋਣਾ)

(ਅ) ਦੂਸਰਿਆਂ ਦੇ ਗੁਣ ਨਜ਼ਰ-ਅੰਦਾਜ਼ ਕਰਨੇ (ਦੂਸਰਿਆਂ ਦੀ ਚੰਗਿਆਈ, ਚੰਗੇ ਗੁਣ ਦੇਖ ਕੇ ਸੜਨਾ)

(ੲ) ਆਪਣੇ ਔਗੁਣਾਂ ਨੂੰ ਛੁਪਾ ਕੇ ਰੱਖਣਾ।

(ਸ) ਆਪਣੇ ਗੁਣਾਂ ਨੂੰ ਅੱਗੇ ਕਰ ਕੇ ਦਿਖਾਲਣਾ।

ਅਜੇਹੀ ਦ੍ਰਿਸ਼ਟੀ ਦੇ ਧਾਰਣੀ ਮਨੁੱਖ ਨੂੰ ਕਦੇ ਵੀ ਆਤਮਕ-ਸ਼ਾਂਤੀ, ਸੁਕੂਨ ਨਹੀਂ ਮਿਲ ਸਕਦਾ।

**ਜਬ ਧਾਰੈ ਕੋਊ ਬੈਰੀ ਮੀਤੁ ॥**
**ਤਬ ਲਗੁ ਨਿਹਚਲੁ ਨਾਹੀਂ ਚੀਤੁ ॥ ੧੨ (੪) ॥**

**ਗਉੜੀ ਸਖਮਨੀ ਮ: ੫, ਅੰਗ ੨੭੮**

2. **ਸ਼ੁੱਭ-ਦ੍ਰਿਸ਼ਟੀ** :—(ੳ) ਨੇਕੀ, ਚੰਗਿਆਈ/ਅਛਾਈ ਭਾਵ ਦੈਵੀ ਗੁਣ ਦੂਸਰਿਆਂ ਵਿੱਚ ਵੇਖਣ ਦੀ ਪਰਵਿਰਤੀ।
(ਅ) ਆਪਣੇ ਗੁਣਾਂ ਨੂੰ ਛੁਪਾ ਕੇ ਰੱਖਣਾ ਭਾਵ ਪ੍ਰਾਥਮਿੱਕਤਾ ਨਾ ਦੇਣੀ।
(ੲ) ਦੂਸਰੇ ਦੇ ਔਗੁਣਾਂ ਨੂੰ ਨਜ਼ਰ-ਅੰਦਾਜ਼ ਕਰਨਾ। ਕੋਈ ਵਿਸ਼ੇਸ਼ ਧਿਆਨ ਨਹੀਂ ਦੇਣਾ।
(ਸ) ਆਪਣੇ ਔਗੁਣਾਂ ਤੇ ਪਰਦਾ ਪਾਉਣ ਦੀ ਕੋਸ਼ਿਸ਼ ਨ ਕਰਨੀ (ਬੁਰਿਆਈ ਆਪਣੇ ਵਿੱਚ ਵੇਖਣੀ)
1. ਮੋਰ ਦੇ ਉਪਰਲੇ ਸਰੂਪ ਨੂੰ ਵੇਖੋ, ਪੈਰਾਂ ਨੂੰ ਨ ਵੇਖੋ।
2. ਗੁਲਾਬ ਦੀ ਮਹਿਕ ਛੱਡ ਕੇ ਕੰਡਿਆਂ ਵਲ ਧਿਆਨ ਨ ਦਿਉ।

**ਸਭੁ ਕੋ ਊਚਾ ਆਖੀਐ, ਨੀਚੁ ਨ ਦੀਸੈ ਕੋਇ ॥** **ਸਿਰੀ ਰਾਗੁ ਮ: ੧, ਅੰਗ ੬੨**
**ਆਪਸ ਤੇ ਊਪਰ ਸਭ ਜਾਣਹੁ, ਤਉ ਦਰਗਹ ਸੁਖੁ ਪਾਵਹੁ ॥**

**ਰਾਮਕਲੀ ਮ: ੫, ਅੰਗ ੮੮੩**

**ਆਪਸ ਕਉ ਜੋ ਭਲਾ ਕਹਾਵੈ, ਤਿਸਹਿ ਭਲਾਈ ਨਿਕਟਿ ਨ ਆਵੈ ॥ ੧੨ (੩)**

**ਗਉੜੀ ਸੁਖਮਨੀ ਮ: ੫, ਅੰਗ ੨੭੮**

**ਸਭ ਤੇ ਜਾਨੈ, ਆਪਸ ਕਉ ਮੰਦਾ ॥ ੯ (੧)**

**ਗਉੜੀ ਸੁਖਮਨੀ ਮ: ੫, ਅੰਗ ੨੭੪**

**ਮੰਦਾ ਜਾਣੈ ਆਪ ਕਉ ਅਵਰ ਭਲਾ ਸੰਸਾਰ ॥** **ਮਾਰੂ ਮ: ੧, ਅੰਗ ੧੦੧੫**
**ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥ ੩ (੬)**

**ਗਉੜੀ ਸੁਖਮਨੀ ਮ: ੫, ਅੰਗ ੨੬੬**

**ਕਬੀਰ, ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ।** **ਸਲੋਕ (੭), ਅੰਗ ੧੩੬੪**

3. **ਸਮ-ਦ੍ਰਿਸ਼ਟੀ** :—ਸਾਰੀ ਸ੍ਰਿਸਟੀ ਦੇ ਸਮੂਹ ਜੀਵਾਂ ਵਿੱਚ ਪ੍ਰਮਾਤਮਾ ਦੀ ਜੋਤਿ ਇੱਕ-ਸਮਾਨ ਮਹਿਸੂਸ ਕਰਨੀ। ਨ ਕਿਸੇ ਨੂੰ ਚੰਗਾ ਆਖਣਾ ਅਤੇ ਨਾ ਹੀ ਮੰਦਾ।

**ਪ੍ਰਭ ਕੀ ਜੋਤਿ, ਸਗਲ ਘਟ ਸੋਹੈ ॥ ੧੫ (੨)**

ਗਉੜੀ ਸੁਖਮਨੀ ਮ: ੫, ਅੰਗ ੨੯੨

**ਸਭ ਮਹਿ ਜੋਤਿ, ਜੋਤਿ ਹੈ ਸੋਇ ॥** ਧਨਾਸਰੀ ਮ: ੧, ਅੰਗ ੬੬੩

**ਸਭਨੀ ਘਟੀ ਸਹੁ ਵਸੈ, ਸਹ ਬਿਨੁ ਘਟੁ ਨ ਕੋਇ ॥** ਅੰਗ ੧੪੧੨

**ਨਾ ਕੋ ਬੈਰੀ ਨਹੀਂ ਬਿਗਾਨਾ, ਸਗਲ ਸੰਗਿ ਹਮ ਕੋ ਬਨਿ ਆਈ ॥**

ਕਾਨੜਾ ਮ: ੫, ਅੰਗ ੧੨੯੯

**ਨ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ ॥** ਆਸਾ ਮ: ੫, ਅੰਗ ੪੦੦

**ਹਮ ਨਹੀਂ ਚੰਗੇ, ਬੁਰਾ ਨਹੀਂ ਕੋਇ ॥** ਸੂਹੀ ਮ: ੧, ਅੰਗ ੭੨੮

**ਸਭ ਕੋ ਮੀਤ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**

ਧਨਾਸਰੀ ਮ: ੫, ਅੰਗ ੬੭੧

**ਨਾ ਹਮ ਚੰਗੇ ਆਖੀਅਹਿ, ਬੁਰਾ ਨ ਦਿਸੈ ਕੋਇ ॥** ਮਾਰੂ ਮ: ੧, ਅੰਗ ੧੦੧੫

**ਨ ਕੋ ਮੇਰਾ ਦੁਸਮਨ ਰਹਿਆ, ਨਾ ਹਮ ਕਿਸ ਕੈ ਬੈਰਾਈ ॥**

ਧਨਾਸਰੀ ਮ: ੫, ਅੰਗ ੬੭੧

4. ਦਿੱਬ-ਦ੍ਰਿਸ਼ਟੀ :—ਦੇਵਤਿਆਂ ਵਾਲੀ, ਉੱਚੀ ਮਾਨਸਿਕ ਪਰਵਿਰਤੀ/ਸੋਚ

ਅਗਰ ਕੋਈ ਤੁਹਾਡੀ ਨਿੰਦਾ ਵੀ ਕਰਦਾ ਹੈ, ਤਾਂ ਵੀ ਆਪਣੀ ਚੰਗਿਆਈ ਵਾਲਾ ਗੁਣ ਤਿਆਗ ਨਹੀਂ ਦੇਣਾ।

**(ੳ) ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ ॥**

ਬੈਰਾੜੀ ਮ: ੪, ਅੰਗ ੭੨੯

**(ਅ) ਕਬੀਰ, ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**

**ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ॥ ੧੭੪ ॥**

ਸਲੋਕ ਕਬੀਰ ਜੀ, ਅੰਗ ੧੩੭੩

**(ੲ) ਫਰੀਦਾ, ਬੁਰੇ ਦਾ ਭਲਾ ਕਰਿ.......** (੭੮), ਅੰਗ ੧੩੮੨, ਸਲੋਕ ਫਰੀਦ ਜੀ

**ਫਰੀਦਾ, ਬੁਰੇ ਦਾ ਭਲਾ ਕਰਿ :**

1. ਅਮਲੀ ਜੀਵਨ ਵਿੱਚ, ਉਸ ਮਨੁੱਖ ਦਾ ਭਲਾ ਕਰ ਸਕਣਾ, ਜੋ ਤੁਹਾਡਾ ਹੀ ਬੁਰਾ ਕਰਦਾ ਹੈ, ਕਾਫੀ ਮੁਸ਼ਕਲ ਪ੍ਰਤੀਤ ਹੁੰਦਾ ਹੈ। ਇਸ ਤੇ ਸੇਧ ਪ੍ਰਦਾਨ ਕਰਨ ਲਈ, ਭਾ: ਸਾ: ਭਾ: ਗੁਰਦਾਸ ਜੀ ਨੇ ਆਪਣੀ ਇਸ ਰਚਿਤ ਵਾਰ ੧੧ ਪਉੜੀ ੨੩ ਰਾਹੀਂ ਦਰਸਾਇਆ

ਹੈ, ਕਿ ਜਿਵੇਂ ਪ੍ਰਮਾਤਮਾ ਪਾਪੀਆਂ/ਪਤਿਤਾਂ ਦਾ ਵੀ ਉਧਾਰ ਕਰਦਾ ਹੈ, ਮਨੁੱਖ-ਮਾਤ੍-ਜੀਵ ਨੂੰ ਵੀ ਅਜੇਹੀ ਉਚੇਰੀ ਪਰਵਿਰਤੀ ਸੋਚ ਧਾਰਣ ਕਰਨੀ ਚਾਹੀਦੀ ਹੈ, ਤਾਂ ਕਿ ਕਿਸੇ ਬੁਰੇ ਦਾ ਵੀ ਭਲਾ ਕਰ ਸਕੇ।

—ਪਰਭਾਸ ਨਾਮੇ ਤੀਰਥ ਵਿਖੇ, ਸ੍ਰੀ ਕ੍ਰਿਸ਼ਨ ਜੀ, ਆਪਣੇ ਗੋਡੇ ਉੱਤੇ ਪੈਰ ਰੱਖਕੇ ਸੁੱਤੇ ਪਏ ਸਨ। ਉਨ੍ਹਾਂ ਦੇ ਪੈਰ ਵਿੱਚ ਪਦਮ ਸੀ। ਉਹ ਪਦਮ ਤਾਰੇ ਦੀ ਤਰ੍ਹਾਂ ਚਮਕ ਰਿਹਾ ਸੀ।

**ਜਾਇ ਸੁਤਾ ਪਰਭਾਸ ਵਿਚਿ, ਗੋਡੇ ਉਤੇ ਪੈਰ ਪਸਾਰੇ॥**

**ਚਰਨ ਕਮਲ ਵਿਚਿ ਪਦਮ ਹੈ, ਝਿਲਿਮਿਲ ਝਲਕੇ ਵਾਗੀਂ ਤਾਰੇ॥**

ਉਧਰੋਂ ਸ਼ਿਕਾਰੀ, ਸ਼ਿਕਾਰ ਦੀ ਭਾਲ ਵਿੱਚ ਆ ਗਿਆ, ਉਸਨੇ ਦੂਰੋਂ ਵੇਖਿਆ ਕਿ ਹਿਰਨ ਬੈਠਾ ਹੈ ਅਤੇ ਉਸ ਦੀ ਅੱਖ ਚਮਕ ਰਹੀ ਹੈ। ਇਸ ਭੁਲੇਖੇ ਵਿੱਚ ਉਸਨੇ ਤੀਰ ਮਾਰਿਆ। ਇਤਨੇ ਨੂੰ ਇਹ ਸਮਝ ਕੇ ਕਿ ਹਿਰਨ ਮਰ ਚੁੱਕਾ ਹੋਵੇਗਾ, ਹਿਰਨ ਵਾਲੇ ਅਸਥਾਨ ਤੇ ਪਹੁੰਚ ਗਿਆ। ਕੀ ਵੇਖਦਾ ਹੈ, ਕਿ ਸ੍ਰੀ ਕ੍ਰਿਸ਼ਨ ਜੀ ਆਪਣੇ ਪੈਰ ਵਿੱਚੋਂ ਤੀਰ ਬਾਹਰ ਖਿੱਚ ਰਹੇ ਹਨ। ਵੇਖਦਿਆਂ ਸਾਰ ਵਿਰਲਾਪ ਕਰਦੇ, ਸ੍ਰੀ ਕ੍ਰਿਸ਼ਨ ਜੀ ਦੇ ਪੈਰੀਂ ਪੈ ਗਿਆ ਅਤੇ ਆਪਣੇ ਕੀਤੇ ਤੇ ਪਛੁਤਾਉਣ ਲੱਗਾ।

**ਬਧਿਕੁ ਆਇਆ ਭਾਲਦਾ, ਮਿਰਗੈ ਜਾਣਿ, ਬਾਣੁ ਲੈ ਮਾਰੇ॥**

**ਦਰਸਨ ਡਿਠੋਸੁ ਜਾਇਕੈ, ਕਰਣ ਪਲਾਣ ਕਰੇ ਪੁਕਾਰੇ॥**

ਸ੍ਰੀ ਕ੍ਰਿਸ਼ਨ ਜੀ, ਨੇ ਉਸ ਨੂੰ ਆਪਣੇ ਗਲ ਨਾਲ ਲਾ ਲਿਆ। ਉਸ ਦੀ ਕੀਤੀ ਭੁੱਲ ਨੂੰ ਨ ਚਿਤਾਰਦੇ ਹੋਏ, ਉਸ ਪਾਪੀ ਨੂੰ ਬਖਸ਼ ਦਿੱਤਾ।

**ਗਲਿ ਵਿਚਿ ਲੀਤਾ ਕ੍ਰਿਸਨ ਜੀ, ਅਉਗੁਣ ਕੀਤੇ, ਹਰਿ ਨ ਚਿਤਾਰੇ॥**
**ਭਲੇ ਭਲੇ ਕਰਿ ਮੰਨੀਅਨਿ, ਬੁਰਿਆ ਦੇ ਹਰਿ ਕਾਜ ਸਵਾਰੇ।**
**ਪਾਪ ਕਰੇਂਦੇ, ਪਤਿਤ ਉਧਾਰੇ॥**

2. ਹਜ਼ਰਤ ਈਸਾ ਮਸੀਹ ਜੀ ਨੂੰ, ਉਨ੍ਹਾਂ ਦੇ 12 ਚੇਲਿਆਂ ਵਿਚੋਂ ਇੱਕ ਨੇ, ਭੇਦ ਦੱਸ ਕੇ ਈਸਾ ਮਸੀਹ ਨੂੰ ਕੈਦ ਕਰਵਾ ਦਿੱਤਾ।ਹਾਕਮ ਨੇ ਸੂਲੀ ਤੇ ਟੰਗ ਦੇਣ ਦਾ ਹੁਕਮ ਕਰ ਦਿੱਤਾ। ਈਸਾ ਮਸੀਹ ਜੀ ਦੇ ਹੱਥਾਂ-ਪੈਰਾਂ ਵਿੱਚ ਕਿੱਲਾਂ ਠੋਕੀਆਂ ਜਾ ਰਹੀਆਂ ਹਨ, ਪਰੰਤੂ ਈਸਾ ਜੀ ਆਪ ਪ੍ਰਮਾਤਮਾ ਅੱਗੇ ਦੁਆ ਕਰ ਰਹੇ ਹਨ, ਐ ਪ੍ਰਮਾਤਮਾ, ਇਨ੍ਹਾਂ ਨੂੰ ਬਖਸ਼ ਦਿਉ, ਇਹ ਬੇਗੁਨਾਹ ਹਨ ਕਿਉਂਕਿ ਇਹ ਨਹੀਂ ਜਾਣਦੇ, ਇਹ ਕੀ ਕਰ ਰਹੇ ਹਨ। ਅਜੇਹਾ ਹਰ ਕੋਈ ਨਹੀਂ ਕਰ ਸਕਦਾ। ਇਤਨੀ ਉਚੇਰੀ ਅਧਿਆਤਮਕ ਅਵਸਥਾ ਵਿੱਚ ਵਿਚਰ ਰਹੀ ਕੋਈ ਹਸਤੀ ਹੀ ਅਜੇਹਾ ਕਰ ਸਕਦੀ ਹੈ।

3. ਔਰੰਗਜੇਬ ਨੇ, ਸੂਬਾ ਸਰਹੰਦ ਰਾਹੀਂ, ਕਲਗੀਧਰ ਪਾਤਸ਼ਾਹ ਦੇ ਛੋਟੇ ਦੋਨੋਂ ਲਾਲ ਸਾਹਿਬਜਾਦਾ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ, ਜੋ ਉਸ ਸਮੇਂ ਕੇਵਲ

9 ਅਤੇ 7 ਸਾਲ ਦੇ ਸਨ ਕਾਜ਼ੀ ਤੋਂ, ਇਨ੍ਹਾਂ ਨੂੰ ਜੀਉਂਦੇ-ਜੀਅ ਨੀਹਾਂ ਵਿੱਚ ਚਿਣਨ ਦਾ ਫਤਵਾ ਲਗਵਾ ਦਿੱਤਾ। ਹੁਕਮ ਅਨੁਸਾਰ, ਨੀਹਾਂ ਵਿੱਚ ਚਿਣੇ ਜਾਣ ਤੇ ਸ਼ਹਾਦਤ ਦਾ ਜਾਮ ਪੀ ਗਏ।

ਇਤਨੇ ਨੂੰ ਔਰੰਗਜੇਬ ਦੀ ਮੌਤ ਹੋ ਗਈ ਅਤੇ ਉਸ ਦੇ ਪੁੱਤ੍ਰਾਂ ਵਿਚਕਾਰ ਤਖ਼ਤ ਦੀ ਪ੍ਰਾਪਤੀ ਲਈ ਆਪਸੀ ਖਿੱਚੋਤਾਣ ਸ਼ੁਰੂ ਹੋ ਗਈ। ਬਹਾਦਰ ਸ਼ਾਹ ਨੇ ਗੁਰੂ ਜੀ ਪਾਸੋਂ ਮੱਦਦ ਮੰਗੀ ਅਤੇ ਗੁਰੂ ਜੀ ਦੀ ਮੱਦਦ ਨਾਲ, ਬਹਾਦਰ ਸ਼ਾਹ ਦੀ ਜਿੱਤ ਹੋਈ। ਤਖ਼ਤ-ਪੋਸ਼ੀ ਦਾ ਐਲਾਨ ਹੋ ਗਿਆ। ਬਹਾਦਰ ਸ਼ਾਹ ਦੀ ਦਿਲੀ ਖਾਹਸ਼ ਸੀ ਕਿ ਤਾਜਪੋਸ਼ੀ ਗੁਰੂ ਗੋਬਿੰਦ ਸਿੰਘ ਜੀ ਹੀ ਕਰਨ। ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫਰਨਾਮੇ ਅੰਦਰ ਬਚਨ ਕੀਤੇ,ਕਿ ਕਿਤਨਾਂ ਚੰਗਾ ਹੁੰਦਾ,ਕਿ ਅੱਜ ਇਸ ਤਾਜਪੋਸ਼ੀ ਸਮੇਂ ਔਰੰਗਜੇਬ ਮੌਜੂਦ ਹੁੰਦਾ ਅਤੇ ਆਪਣੀ ਅੱਖੀਂ ਵੇਖ ਸਕਦਾ ਕਿ ਜਿਸ ਦੇ ਪੁੱਤਰਾਂ ਨੂੰ ਉਸਨੇ ਜੀਉਂਦੇ-ਜੀਅ ਨੀਹਾਂ ਵਿੱਚ ਚਣਵਾ ਕੇ ਸ਼ਹੀਦ ਕੀਤਾ ਹੈ ਅੱਜ ਉਨ੍ਹਾਂ ਪੁੱਤ੍ਰਾਂ ਦਾ ਪਿਉ ਹੀ, ਕਾਤਲ ਦੇ ਪੁੱਤ੍ਰ ਨੂੰ ਤਾਜ ਪਹਿਨਾ ਰਿਹਾ ਹੈ। ਅਜੇਹਾ ਮਹਾਨ ਕੰਮ ਕੋਈ ਆਮ ਵਿਅਕਤੀ ਨਹੀਂ ਕਰ ਸਕਦਾ। ਕੋਈ ਮਹਾਨ ਹਸਤੀ ਹੀ ਅਜੇਹਾ ਕਰ ਸਕਦੀ ਹੈ।

4. ਭਗਤ ਪ੍ਰਹਿਲਾਦਿ ਜੀ ਦੀ ਭਗਤੀ ਤੋਂ ਪ੍ਰਮਾਤਮਾ ਨੇ ਖੁਸ਼ ਹੋ ਕੇ, ਵਰਦਾਨ ਦੇਣ ਦੀ ਇੱਛਾ ਪ੍ਰਗਟ ਕੀਤੀ। ਭਗਤ ਪ੍ਰਹਿਲਾਦਿ ਜੀ ਨੇ ਬੇਨਤੀ ਕੀਤੀ ਕਿ ਹੇ ਪ੍ਰਮਾਤਮਾ ਜੇ ਤੁੱਠੇ ਹੋ, ਤਾਂ ਜਿੰਨਾਂ ਨੇ ਮੈਨੂੰ ਦੁੱਖ/ਤਸੀਹੇ ਦਿੱਤੇ ਹਨ ਕ੍ਰਿਪਾ ਕਰਕੇ ਇਨ੍ਹਾਂ ਸਭਨਾਂ ਨੂੰ ਮਾਫ ਕਰੇ ਦਿਉ ਕਿਉਂਕਿ ਜਦੋਂ ਇਨ੍ਹਾਂ ਨੂੰ ਸਜ਼ਾ ਮਿਲੇਗੀ ਤਾਂ ਦੁੱਖ ਤਾਂ ਅਕਸਰ ਤੁਹਾਨੂੰ ਹੀ ਪਹੁੰਚੇਗਾ ਕਿਉਂਕਿ ਤੁਸੀਂ ਸਾਰਿਆਂ ਵਿੱਚ ਹੀ ਤਾਂ ਮੌਜੂਦ ਹੋ।

ਦੂਸਰਿਆਂ ਦੀਆਂ ਵਧੀਕੀਆਂ ਨੂੰ ਸਹਾਰ ਕੇ, ਫਿਰ ਉਨ੍ਹਾਂ ਨੂੰ ਮੁਆਫ਼ ਕਰ ਸਕਣਾ, ਮਹਾਨਤਾ ਦੀ ਨਿਸ਼ਾਨੀ ਹੈ, ਜੋ ਆਮ ਮਨੁੱਖ ਨਹੀਂ ਕਰ ਸਕਦਾ। ਇਸੇ ਲਈ ਹੀ ਅਜੇਹੀ ਮਹਾਨ ਹਸਤੀਆਂ ਦਾ ਦੁਨੀਆ ਦੇ ਧਾਰਮਿਕ ਇਤਿਹਾਸ ਵਿੱਚ ਇਤਨਾ ਆਦਰ-ਮਾਣ ਹੈ।

**ਫਰੀਦਾ, ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ ॥ ੭ ॥**

**ਸਲੋਕ ਫਰੀਦ ਜੀ, ਅੰਗ ੧੩੭੮**

**ਅਪੁਨਾ ਬਿਗਾਰਿ,ਬਿਰਾਨਾ ਸਾਂਢੈ ॥** **ਗੋਂਡ ਰਵਿਦਾਸ ਜੀ, ਅੰਗ ੮੭੫**

**ਪਰ ਕਾ ਬੁਰਾ,ਨ ਰਾਖਹੁ ਚੀਤ ॥ ਤੁਮ ਕਉ ਦੁਖ ਨਹੀ ਭਾਈ ਮੀਤ ॥**

**ਆਸਾ ਮ: ੫, ਅੰਗ ੩੮੬**

**ਦੂਖ ਨ ਦੇਈਂ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥** **ਮ: ੫, ਅੰਗ ੩੨੨**

**ਹਰਿ ਕਾ ਦਾਸੁ, ਕਿਛੁ ਬੁਰਾ ਨ ਮਾਂਗੈ ॥** ਭੈਰਉ ਮ: ੫, ਅੰਗ ੧੧੫੨

**ਐ ਜੀ, ਨਾ ਹਮ ਉਤਮ, ਨੀਚ ਨ ਮਧਿਮ ॥**

**ਹਰਿ ਸਰਣਾਗਤਿ, ਹਰਿ ਕੇ ਲੋਗ ॥** ਗੂਜਰੀ ਮ: ੧, ਅੰਗ ੫੦੪

**ਨਾ ਜਾਣਾ ਮੂਰਖੁ ਹੈ ਕੋਈ, ਨਾ ਜਾਣਾ ਸਿਆਣਾ ॥** ਮਾਰੂ ਮ: ੧, ਅੰਗ ੧੦੧੫

(ੳ) ਜਦੋਂ ਮਨੁੱਖ ਦੀਆਂ ਆਪਣੀਆਂ ਅੱਖਾਂ ਤੇ ਜਾਲਾ ਹੋਵੇ ਤਾਂ ਉਸ ਨੂੰ ਸਭ ਪਾਸੇ ਧੁੰਧਲਾਪਨ ਹੀ ਦਿਖਾਈ ਦਿੰਦਾ ਹੈ। ਅੱਖਾਂ ਵਿਚੋਂ ਜਾਲਾ ਸਾਫ਼ ਕਰ ਲਿਆ ਜਾਏ। ਸਭ ਪਾਸੇ ਸਾਫ਼ ਦਿਖਾਈ ਦੇਵੇਗਾ। ਧੁੰਧਲਾ ਸੰਸਾਰ ਨਹੀਂ ਹੈ, ਭ੍ਰਮ ਰੂਪੀ ਧੁੰਧਲਾਪਨ ਮਨੁੱਖ ਦੀ ਆਪਣੀ ਸੋਚ ਅੰਦਰ ਮੌਜੂਦ ਹੈ।

(ਅ) ਜਦੋਂ ਮਨੁੱਖ ਨੂੰ ਪੀਲੀਏ ਦੀ ਬੀਮਾਰੀ ਲੱਗ ਜਾਂਦੀ ਹੈ ਤਾਂ ਉਸ ਨੂੰ ਸਭ ਪਾਸੇ ਪੀਲਾ ਹੀ ਪੀਲਾ ਦਿਖਾਈ ਦਿੰਦਾ ਹੈ। ਸੰਸਾਰ ਪੀਲਾ ਹਰਗਿਜ ਨਹੀਂ ਹੈ।

(ੲ) ਅੱਖਾਂ ਤੇ ਜਿਹੋ ਜਹੇ ਰੰਗ ਦਾ ਚਸ਼ਮਾ ਚੜ੍ਹਾ ਲਉ, ਸੰਸਾਰ ਵੀ ਉਸੇ ਰੰਗ ਦਾ ਹੀ ਦਿਖਾਈ ਦੇਵੇਗਾ।

(ਸ) ਜਿਵੇਂ ਸਾਫ਼ (Filter) ਕੀਤਾ ਪਾਣੀ ਸਰੀਰ ਨੂੰ ਅਰੋਗ ਰੱਖਦਾ ਹੈ, ਇਵੇਂ ਹੀ ਮੰਦੇ ਵਿਚਾਰਾਂ ਨੂੰ ਫਿਲਟਰ (Filter) ਸਾਫ਼ ਕਰਕੇ ਹੀ ਅੰਦਰ ਜਾਣ ਦਿਓ, ਮਨ ਅਰੋਗ ਰਹੇਗਾ।

**ਕੋਊ ਊਨ, ਨ ਕੋਊ ਪੂਰਾ ॥**

**ਕੋਊ ਸੁਘਰੁ, ਨ ਕੋਊ ਸੂਰਾ ॥** ਪਉੜੀ, ਅੰਗ ੨੫੨

**ਨ ਕੋਈ ਸੂਰੁ, ਨ ਕੋਈ ਹੀਣਾ, ਸਭ ਪ੍ਰਗਟੀ ਜੋਤਿ ਤੁਮਾਰੀ ॥**

ਰਾਮਕਲੀ ਮ: ੫, ਅੰਗ ੯੧੬

**ਸਭ ਊਤਮ, ਕਿਸੁ ਆਖਉ ਹੀਨਾ ॥** ਬਸੰਤੁ ਮ: ੫, ਅੰਗ ੧੧੮੯

**ਕਬੀਰ, ਸਭ ਤੇ ਹਮ ਬੁਰੇ, ਹਮ ਤਜਿ, ਭਲੋ ਸਭੁ ਕੋਇ,**

**ਜਿਨਿ, ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥** ਸਲੋਕ, ਅੰਗ ੧੩੬੪

**ਆਪਹੁ, ਕਿਸੈ ਨ ਜਾਣੈ ਮੰਦਾ ॥** ਵਾਰ ੨੮, ਪਉ ੧੨

ਸਦਵਿਚਾਰ ਬਣਾਉਣ ਵਿੱਚ,ਕਈ ਵਾਰੀ ਆਪਣੇ ਸੰਕੇਤਕ ਤਰੀਕੇ ਨਾਲ ਵਸਤਾਂ ਵੀ ਸਹਾਇਕ ਬਣ ਜਾਇਆ ਕਰਦੀਆਂ ਹਨ। ਉਦਾਹਰਣ ਦੇ ਤੌਰ ਤੇ ਇਹ ਹੇਠ ਦਿੱਤੀਆਂ ਵਸਤਾਂ ਵੀ ਜੀਵਨ ਨੂੰ ਉੱਚਾ-ਸੁੱਚਾ ਬਣਾਉਣ ਵਿੱਚ ਆਪਣਾ ਯੋਗਦਾਨ ਪ੍ਰਦਾਨ ਕਰ ਸਕਦੀਆਂ ਹਨ।

1. **ਕੈਂਚੀ** :—ਕੈਂਚੀ ਦਾ ਕੰਮ ਹੈ ਕੱਟਣਾ, ਭਾਵ ਕੈਂਚੀ ਸਿਰਫ਼ ਕੱਟਣ ਦਾ ਹੀ ਕੰਮ

ਕਰ ਸਕਦੀ ਹੈ। ਜੋੜਨ ਦਾ ਕਦੇ ਨਹੀਂ ਕਰ ਸਕਦੀ। ਕੈਂਚੀ, ਇਸੇ ਲਈ ਦਰਜੀਆਂ ਦੇ ਪੈਰਾਂ ਹੇਠ ਹੀ ਰੁਲਦੀ-ਫਿਰਦੀ ਰਹਿੰਦੀ ਹੈ। ਇਵੇਂ ਹੀ ਮਨਮੁੱਖ ਦਾ ਸੁਭਾਉ ਹੈ, ਉਹ ਜੁੜੇ ਹੋਏ ਨੂੰ ਤੋੜ ਤਾਂ ਜਰੂਰ ਸਕਦਾ ਹੈ, ਪ੍ਰੰਤੂ ਜੋੜ ਕਦੇ ਨਹੀਂ ਸਕਦਾ। ਇਸ ਲਈ ਸਾਕਤ/ ਮਨਮੁੱਖ ਨੂੰ ਨਾ ਲੋਕ ਅਤੇ ਨਾ ਹੀ ਪ੍ਰਲੋਕ ਵਿੱਚ ਮਾਣ-ਇੱਜਤ ਮਿਲਦੀ ਹੈ।

2. **ਛਾਨਣੀ** :—ਕਚਰਾ (unwanted) ਆਪਣੇ ਪਾਸ ਰੱਖ ਲੈਂਦੀ ਹੈ, ਅਤੇ ਕੰਮ ਦੀ ਵਸਤੂ ਥੱਲੇ ਚਲੀ ਜਾਂਦੀ ਹੈ। ਅਜੇਹੀ ਮਨੋ-ਪਰਵਿਰਤੀ ਦੇ ਧਾਰਣੀ ਮਨੁੱਖ ਪਾਸ ਅਉਗਣ ਜਮਾਂ ਹੁੰਦੇ ਰਹਿੰਦੇ ਹਨ ਅਤੇ ਚੰਗੇ ਗੁਣ ਕਦੇ ਨਹੀਂ ਟਿਕਦੇ।

3. **ਸੂਈ** :—ਸੂਈ ਸਿਰਫ ਜੋੜਨ ਦਾ ਕੰਮ ਕਰ ਸਕਦੀ ਹੈ, ਤੋੜਨ ਦਾ ਕਦਾਚਿੱਤ ਨਹੀਂ। ਦਰਜੀ ਇਸ ਨੂੰ ਆਪਣੀ ਟੋਪੀ ਵਿੱਚ ਜਾਂ ਆਪਣੀ ਕਮੀਜ ਦੀ ਜੇਬ ਪਾਸ ਸਤਿਕਾਰ ਨਾਲ ਰੱਖਦਾ ਹੈ। ਗੁਰਮੁਖ ਦਾ ਸੁਭਾਉ ਵੀ ਜੋੜਨ ਦੀ ਪਰਵਿਰਤੀ ਹੈ।

4. **ਛੱਜ** :—ਆਨਾਜ ਸਾਫ਼ ਕਰਕੇ ਆਪਣੇ ਪਾਸ ਰੱਖ ਲੈਂਦਾ ਹੈ, ਕਚਰਾ ਬਾਹਰ ਸੁੱਟਦਾ ਜਾਂਦਾ ਹੈ। ਗੁਰਮੁਖਿ, ਵਿਸ਼ੇ-ਵਿਕਾਰਾਂ/ਔਗੁਣ ਨੂੰ ਬਾਹਰ ਕੱਢਦਾ ਜਾਂਦਾ ਹੈ। ਸ਼ੁਭ ਗੁਣਾਂ ਨੂੰ ਆਪਣੇ ਪਾਸ ਰੱਖਦਾ ਹੈ। ਇਨਾਂ ਵਸਤਾਂ ਤੋਂ ਵੀ ਸੰਕੇਤਕ-ਮਾਤ੍ਰ ਸਿੱਖਿਆ ਮਿਲਦੀ ਹੈ ਕਿ ਮਨੁੱਖ-ਮਾਤ੍ਰ-ਜੀਵ ਨੂੰ ਜੋੜਨ ਦੀ ਪਰਵਿਰਤੀ ਧਾਰਣ ਕਰਨੀ ਚਾਹੀਦੀ ਹੈ, ਅਤੇ ਤੋੜਨ ਦੀ ਪਰਵਿਰਤੀ ਤੋਂ ਸੰਕੋਚ ਕਰਨਾ ਚਾਹੀਦਾ ਹੈ। ਸਿਆਣੇ ਆਖਦੇ ਹਨ, ਜੋੜਨ ਤੋਂ ਵੱਡਾ ਪੁੰਨ ਕੋਈ ਨਹੀਂ ਅਤੇ ਤੋੜਨ ਵਰਗਾ ਵੱਡਾ ਪਾਪ ਕੋਈ ਨਹੀਂ ਹੈ।

ਇਹੋ ਜਿਹੇ, ਸਦਭਾਵਨਾ ਵਾਲੇ ਵਿਚਾਰ ਧਾਰਣ ਕਰਨ ਤੇ, ਕਿ ਖੁਦ ਬੰਦਾ ਚੰਗਾ ਨਹੀਂ ਹੈ, ਇਸ ਲਈ ਦੂਸਰਾ ਬੁਰਾ ਨਹੀਂ ਹੈ। ਬੁਰਿਆਈ ਵੇਖਣੀ ਹੈ ਤਾਂ ਸਿਰਫ਼ ਆਪਣੇ ਵਿੱਚ ਇਵੇਂ ਹੀ, ਚੰਗਿਆਈ ਵੇਖਣੀ ਹੈ ਤਾਂ ਦੂਸਰਿਆਂ ਵਿੱਚ। ਫਿਰ ਅਵਸ਼ ਹੀ ਗੁਰ-ਦਰਸਾਏ ਸਮਾਨ-ਦ੍ਰਿਸ਼ਟੀ ਵਾਲੇ ਵੀਚਾਰ ਅਵਸ਼ ਬਣ ਸਕਣਗੇ।

ਜਦੋਂ ਮਨੁੱਖ ਦਾ, ਨਾ ਕੋਈ ਦੁਸ਼ਮਨ ਹੈ ਅਤੇ ਨਾ ਹੀ ਕਿਸੇ ਨੂੰ ਮੰਦਾ ਜਾਣਦਾ ਹੈ ਭਾਵ ਨਾ ਕਿਸੇ ਨਾਲ ਕਿਸੇ ਕਿਸਮ ਦਾ ਵੈਰ-ਵਿਰੋਧ ਹੈ ਤਾਂ ਮਨੁੱਖ ਜਰੂਰ ਸਦੀਵੀ, ਅਧਿਆਤਮਕ ਸੁੱਖ-ਸ਼ਾਂਤੀ ਪ੍ਰਾਪਤ ਕਰ ਸਕੇਗਾ।

1. ਮਨੁੱਖਤਾ ਵਾਰੇ, ਚੰਗੇ-ਮੰਦੇ ਦੀ ਪਰਖ ਕਰਨ ਦਾ ਫੈਸਲਾ ਅਕਾਲਪੁਰਖ/ਗੁਰੂ ਤੇ ਛੱਡ ਦਿਉ।
2. ਦੂਸਰਿਆਂ ਨੂੰ, ਆਪਣੇ ਆਪ ਤੋਂ, ਉੱਚਾ/ਉੱਤਮ/ਚੰਗਾ ਜਾਣੋ।
3. ਆਪਣੇ ਆਪ ਨੂੰ ਦੂਸਰਿਆਂ ਨਾਲੋਂ ਮੰਦਾ ਜਾਣੋ।
4. ਇਹ ਗੱਲ ਪੱਲੇ ਬੰਨ੍ਹ ਲਉ ਕਿ ਤੁਹਾਨੂੰ ਦੂਸਰਿਆਂ ਬਾਰੇ ਚੰਗੇ/ਮੰਦੇ ਦਾ ਫੈਸਲਾ ਕਰਨ ਦਾ ਕੋਈ ਹੱਕ ਨਹੀਂ ਹੈ।
5. ਸਰਬ-ਮਨੁੱਖਤਾ ਦੇ ਹਰੇਕ ਰੰਗ-ਰੂਪ ਵਿੱਚ ਪ੍ਰਮਾਤਮਾ ਦੀ ਜੋਤਿ ਨੂੰ ਇਕ-ਸਾਮਾਨ ਵੇਖਣ ਦਾ ਪ੍ਰਯਤਨ ਕਰੋ।

ਇਵੇਂ ਅਵਸ਼ ਹੀ, ਮਨੁੱਖ ਦੇ ਵੀਚਾਰ, ਸਦਭਾਵਨਾ ਵਾਲੇ ਬਣ ਸਕਣਗੇ।

**ਪ੍ਰਸ਼ਨ 9. ਭੇਦ-ਭਾਵ ਦੂਰ ਕਿਵੇਂ ਹੋ ਸਕਦੇ ਹਨ ?**

**ਉੱਤਰ**—ਜਿਵੇਂ-ਜਿਵੇਂ, ਮਨੁੱਖ-ਮਾਤ੍ਰ-ਜੀਵ, ਅਕਾਲਪੁਰਖ ਦੀ ਆਰਾਧਨਾ ਕਰਦਾ ਜਾਵੇਗਾ, ਅੰਦਰ ਨਾਮ ਦਾ ਵਾਸਾ ਹੋਵੇਗਾ, ਜਿਸ ਦੇ ਫਲਸਰੂਪ, ਪਾਪਾਂ, ਵਿਸ਼ੇ-ਵਿਕਾਰਾਂ ਰੂਪੀ ਮੈਲ ਧੋਤੀ ਜਾਵੇਗੀ, ਮਨ ਪਵਿੱਤਰ ਅਥਵਾ ਨਿਰਮਲ ਹੋ ਜਾਵੇਗਾ। ਮਨ ਦੇ ਸ਼ੰਕੇ, ਸਹੁਸੇ, ਭ੍ਰਮ, ਰੋਸ, ਸ਼ਿਕਵੇ, ਸ਼ਿਕਾਇਤ, ਕਿੰਤੂ-ਪ੍ਰੰਤੂ, ਫੋਕਟ-ਦਲੀਲਬਾਜੀਆਂ, ਵਾਦਿ-ਵਿਵਾਦਿ, ਨੁਕਤਾਚੀਨੀਆਂ ਅਤੇ ਹਿਕਮਤਿ-ਹੁੱਜਤ ਸਭ ਦੂਰ ਹੋ ਜਾਣਗੇ। ਮਨ ਅੰਦਰ ਅਕਾਲਪੁਰਖ ਦਾ ਭਉ ਪੈਦਾ ਹੋਵੇਗਾ, ਭਉ ਤੋਂ ਸੱਚੀ-ਸੁੱਚੀ ਭਾਵਨਾ ਪੈਦਾ ਹੋਵੇਗੀ ਅਤੇ ਪ੍ਰਭੂ-ਪ੍ਰਾਪਤੀ ਦੀ ਲਗਨ ਬਣੇਗੀ। ਮਨ ਅੰਦਰ, ਪ੍ਰਭੂ ਪ੍ਰਤੀ ਪਿਆਰ ਪੈਦਾ ਹੋਣ ਕਰਕੇ, ਪ੍ਰਭੂ-ਭਗਤੀ ਤੋਂ ਪ੍ਰੇਮਾਂ-ਭਗਤੀ ਅਤੇ ਇਸ ਤੋਂ ਵੈਰਾਗਮਈ ਅਵਸਥਾ ਬਣੇਗੀ, ਅਵਗੁਣ ਦੂਰ ਹੁੰਦੇ ਜਾਣਗੇ, ਉਨ੍ਹਾਂ ਦੀ ਜਗ੍ਹਾ ਪ੍ਰਮਾਤਮਾ ਦੇ ਦੈਵੀ ਗੁਣ ਘਰ ਕਰਦੇ ਜਾਣਗੇ, ਕਰਣੀ ਅੰਦਰ ਨਿਰਮਲਤਾ ਆਵੇਗੀ। ਇਵੇਂ, ਮਨ ਦੇ ਸ਼ੰਕਿਆਂ ਤੇ ਭ੍ਰਮਾਂ ਦੀ ਨਵਿਰਤੀ ਦਾ ਸਦਕਾ, ਸਰਬ-ਮਨੁੱਖਤਾ ਅੰਦਰ, ਅਕਾਲਪੁਰਖ ਦੀ ਜੋਤਿ, ਪ੍ਰਤੱਖ ਰੂਪ ਵਿੱਚ ਵਿਖਾਈ ਦੇਵੇਗੀ।

**ਕ੍ਰਿਪਾ-ਦ੍ਰਿਸਟੀ** :—ਪਿਛਲੇ ਪ੍ਰਸ਼ਨ ਨੰ: (8) ਵਿੱਚ ਚਾਰ ਕਿਸਮ ਦੀ ਦ੍ਰਿਸ਼ਟੀ ਸਮਝ ਆਏ ਹਾਂ, ਜਿਨ੍ਹਾਂ ਦਾ ਸੰਬੰਧ, ਮਨੁੱਖ ਦੀ ਆਪਣੀ ਸੋਚ/ਦ੍ਰਿਸ਼ਟੀ ਨਾਲ ਹੈ। ਦ੍ਰਿਸ਼ਟੀ ਤੋਂ ਹੀ ਦ੍ਰਿਸ਼ਟੀਕੋਣ ਬਣਦਾ ਹੈ। ਇਸ ਦ੍ਰਿਸ਼ਟੀਕੋਣ ਨੂੰ ਜੋ ਦ੍ਰਿਸ਼ਟੀ ਸਹੀ ਸੇਧ ਪ੍ਰਦਾਨ ਕਰ ਸਕਦੀ ਹੈ, ਉਹ ਹੈ ਕ੍ਰਿਪਾ-ਦ੍ਰਿਸ਼ਟੀ, ਜਿਸ ਤੋਂ ਬਿਨਾਂ, ਅਕਾਲਪੁਰਖ ਦੀ ਜੋਤਿ, ਸਭ ਵਿੱਚ, ਸਭ ਥਾਂ ਤੇ ਮਹਿਸੂਸ ਕਰਨੀ ਸੰਭਵ ਨਹੀਂ ਹੈ।

**ਏਕ ਮਹਿ ਸਰਬ, ਸਰਬ ਮਹਿ ਏਕਾ, ਏਹੁ ਸਤਿਗੁਰਿ ਦੇਖਿ ਦਿਖਾਈ॥**

ਰਾਮਕਲੀ ਦਖਣੀ ਮ: ੧, ਅੰਗ ੯੦੭

**ਏ ਨੇਤ੍ਰਹੁ ਮੇਰਿਹੋ, ਹਰਿ, ਤੁਮ ਮਹਿ ਜੋਤਿ ਧਰੀ,**
**ਹਰਿ ਬਿਨੁ, ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ॥**
**ਏਹੁ ਵਿਸੁ ਸੰਸਾਰ, ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ॥** ਰਾਮਕਲੀ ਮ: ੩, ਆਨੰਦੁ, ਅੰਗ ੯੧੨
**ਜੈਸੀ ਦ੍ਰਿਸਟਿ ਕਰੇ, ਤੈਸਾ ਹੋਇ॥ ੧੨ (੬)॥**

ਗਉੜੀ ਸੁਖਮਨੀ ਮ: ੫, ਅੰਗ ੨੭੯

**ਸਰਬ ਨਿਧਾਨ, ਜਾਕੀ ਦ੍ਰਿਸਟੀ ਮਾਹਿ॥ ੧੫ (੭)॥**

ਗਉੜੀ ਸੁਖਮਨੀ ਮ: ੫, ਅੰਗ ੨੮੩

**ਪ੍ਰਭ ਕੀ ਦ੍ਰਿਸਟਿ, ਮਹਾ ਸੁਖੁ ਹੋਇ॥ ੨੦ (੨)॥**

ਗਉੜੀ ਸੁਖਮਨੀ ਮ: ੫, ਅੰਗ ੨੮੯

ਗੁਰ ਕਿਰਪਾ—

ਗੁਰਪਰਸਾਦੀਂ ਬੁਝਿਆ, ਜਾਂ ਵੇਖਾਂ ਹਰਿ ਇਕੁ ਹੈ,
ਹਰਿ ਬਿਨੁ, ਅਵਰੁ ਨ ਕੋਈ॥
ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ,
ਦਿਬਿ ਦ੍ਰਿਸਟਿ ਹੋਈ॥ ਰਾਮਕਲੀ ਮ: ੩, ਅਨੰਦੁ, ਅੰਗ ੯੨੨

ਗੁਣ ਨਿਧਾਨ, ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ, ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ॥
ਮਾਰੂ ਮ: ੧, ਅੰਗ ੧੦੧੫

ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ, ਪਗਹ ਤੇ, ਗੁਰਿ ਕੀਨੀ, ਬੰਦਿ ਖਲਾਸੁ॥
ਮਾਰੂ ਮ: ੫, ਅੰਗ ੧੦੦੩

ਕਹਿ ਕਬੀਰ, ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ॥
ਪ੍ਰਭਾਤੀ ਕਬੀਰ ਜੀ, ਅੰਗ ੨੩੫

ਅਕਾਲਪੁਰਖ ਦੀ ਜੋਤਿ ਜੋ ਗੁਪਤ ਰੂਪ ਵਿੱਚ ਵਰਤ ਰਹੀ ਸੀ, ਗੁਰਸਬਦ ਕਮਾਈ ਰਾਹੀਂ, ਪ੍ਰਗਟ ਰੂਪ ਵਿੱਚ ਵਿਖਾਈ ਦੇਣ ਲੱਗ ਪਈ।

ਬੁਰਾ ਭਲਾ ਕਹੁ, ਕਿਸਨੋ ਕਹੀਐ॥
ਦੀਸੈ ਬ੍ਰਹਮੁ, ਗੁਰਮੁਖਿ, ਸਚੁ ਲਹੀਐ॥ ਆਸਾ ਮ: ੧, ਅੰਗ ੩੫੩
ਘਟਿ ਘਟਿ, ਰਵਿ ਰਹਿਆ ਬਨਵਾਰੀ॥
ਜਲਿ ਥਲਿ ਮਹੀਅਲ, ਗੁਪਤੋ ਵਰਤੈ, ਗੁਰਸਬਦੀਂ ਦੇਖਿ ਨਿਹਾਰੀ ਜੀਉ॥
ਸੋਰਠਿ ਮ: ੧, ਅੰਗ ੫੯੭

ਅਕਲ ਨਿਰੰਜਨ ਸਿਉ, ਮਨੁ ਮਾਨਿਆ,
ਮਨ ਹੀ ਤੇ, ਮਨੁ ਮੂਆ॥
ਅੰਤਰਿ ਬਾਹਰ, ਏਕੋ ਜਾਨਿਆ
ਨਾਨਕ, ਅਵਰੁ ਨ ਦੂਆ॥ ਭੈਰਉ ਮ: ੧, ਅੰਗ ੧੧੨੭
ਤ੍ਰੈ ਗੁਣ, ਮਾਇਆ ਮੋਹਿ ਵਿਆਪੇ,
ਤੁਰੀਆ ਗੁਣੁ ਹੈ, ਗੁਰਮੁਖਿ ਲਹੀਆ॥
ਏਕ ਦ੍ਰਿਸਟਿ, ਸਭ ਸਮ ਕਰਿ ਜਾਣੈ,
ਨਦਰੀਂ ਆਵੈ, ਸਭੁ ਬ੍ਰਹਮੁ ਪਸਰਈਆ॥
ਰਾਮਨਾਮੁ ਹੈ ਜੋਤਿ ਸਬਾਈ, ਗੁਰਮੁਖਿ ਆਪੇ ਅਲਖੁ ਲਖਈਆ॥
ਬਿਲਾਵਲੁ ਮ: ੪, ਅੰਗ ੮੩੩

ਬ੍ਰਹਮੁ ਪਸਾਰੁ, ਪਸਾਰਿਓ ਭੀਤਰਿ, ਸਤਿਗੁਰ ਤੇ, ਸੋਝੀ ਪਾਈ॥
ਧਨਾਸਰੀ ਮ: ੫, ਅੰਗ ੬੭੧

**ਪ੍ਰਸ਼ਨ 10. "ਜੋ ਦੀਸੈ ਸੋ ਤੇਰਾ" ਵਾਲੀ ਅਵਸਥਾ ਕਿਵੇਂ ਬਣ ਸਕੇਗੀ ?**

**ਉੱਤਰ**—ਜਦੋਂ ਗੁਰੂ ਧਾਰਣ ਕੀਤਾ ਹੋਵੇ। ਗੁਰੂ, ਮਨੁੱਖ-ਮਾਤ੍ਰ-ਪ੍ਰਾਣੀ ਦੇ ਮਨ ਦੇ ਸ਼ੰਕੇ ਅਤੇ ਭ੍ਰਮ ਸਭ ਦੂਰ ਕਰ ਦਿੰਦਾ ਹੈ। ਹੁਣ, ਅਕਾਲਪੁਰਖ ਦੀ ਜੋਤਿ, ਜੋ ਗੁੱਪਤ ਰੂਪ ਵਿੱਚ ਵਿਚਰ ਰਹੀ ਸੀ, ਪ੍ਰਗਟ ਰੂਪ ਵਿੱਚ ਵਿਖਾਈ ਦਿੰਦੀ ਹੈ। ਜਿਸ ਦੇ ਫਲਸਰੂਪ, ਹਰ ਪਾਸੇ, ਅਕਾਲਪੁਰਖ ਦੀ ਜੋਤਿ, ਉਸ ਦੇ ਸਾਜੇ ਹੋਏ ਜੀਵ, ਜੋ ਵੀ ਦਿਖਾਈ ਦਿੰਦੇ ਹਨ, ਇਉਂ ਪ੍ਰਤੀਤ ਹੁੰਦਾ ਹੈ, ਸਭ ਅਕਾਲਪੁਰਖ ਦਾ ਹੀ ਪ੍ਰਤਾਪ ਹੈ। ਘਰ-ਬਾਹਰ, ਘਟਿ-ਘਟਿ ਅੰਦਰ, ਖੰਡ-ਬ੍ਰਹਮੰਡ, ਪਾਤਾਲ-ਦੀਪ, ਪੱਤੇ-ਪੱਤੇ ਅਤੇ ਜ਼ਰੇ-ਜ਼ਰੇ ਅੰਦਰ ਇਕ-ਸਮਾਨ, ਪ੍ਰਤੱਖ ਵਿਖਾਈ ਦਿੰਦੀ ਹੈ।

**"ਜੋ ਦੀਸੈ, ਸੋ ਤੇਰਾ"** :—ਆਉ ਕਲਗੀਧਰ ਪਾਤਸ਼ਾਹ ਦੇ ਜੀਵਨ-ਕਾਲ ਨਾਲ ਸੰਬੰਧਤ—ਭਾਈ ਘਨੱਈਆ ਦੀ ਸਾਖੀ ਰਾਹੀਂ, ਇਸ ਦਾ ਅਮਲੀ ਰੂਪ ਵੇਖ ਸਕਣ ਦਾ ਉਪਰਾਲਾ ਕਰੀਏ।

ਨਿਸ਼ਕਾਮ, ਨਿਸਵਾਰਥ (Self less) ਅਤੇ ਸਮ-ਦ੍ਰਿਸਟੀ ਦੀ ਅਮਲੀ-ਮੂਰਤੀ ਭਾਈ ਘਨੱਈਆ ਜੀ (1648-1718) ਦਾ ਜਨਮ ਸੋਸ਼ਾਰਾ ਜਿਲਾ ਸਿਆਲਕੋਟ (ਜੋ ਹੁਣ ਪਾਕਿਸਤਾਨ ਵਿੱਚ ਹੈ) ਇਕ ਅਮੀਰ ਵਿਉਪਾਰੀ ਦੇ ਘਰ ਹੋਇਆ। ਸੱਚ ਤੇ ਸ਼ਾਂਤੀ ਦੀ ਭਾਲ ਵਿੱਚ, ਉਨ੍ਹਾਂ ਨੇ ਹਿੰਦ ਦੀ ਚਾਦਰ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਅਨੰਦਪੁਰ ਸਾਹਿਬ ਵਿਖੇ ਸ਼ਰਨ ਲੈ ਲਈ, ਜਿੱਥੇ ਉਨ੍ਹਾਂ ਨੇ ਸਿੱਖੀ ਸਿਧਾਂਤਾਂ ਦੀ ਸ਼ੈਲੀ ਨੂੰ ਆਪਣੇ ਜੀਵਨ ਦਾ ਅੰਗ ਬਣਾਇਆ। ਆਪ, ਗੁਰੂ ਜੀ ਦੇ ਅਸਤਬਲ ਵਿੱਚ ਘੋੜਿਆਂ ਦੀ ਸੇਵਾ-ਸੰਭਾਲ ਅਤੇ ਗੁਰੂ ਦੇ ਲੰਗਰ ਦੀ ਸੇਵਾ ਤਨ ਅਤੇ ਮਨ ਨਾਲ ਕਰਿਆ ਕਰਦੇ ਸਨ। ਭਾਈ ਘਨੱਈਆ ਜੀ ਨੇ ਕਾਵ੍ਹਾ (ਅਟਕ) ਜੋ ਪਾਕਿਸਤਾਨ ਵਿੱਚ ਹੈ, ਆਏ-ਗਏ ਮੁਸਾਫਰਾਂ ਨੂੰ ਪਾਣੀ-ਪਿਲਾਉਣ ਅਤੇ ਆਰਾਮ ਕਰਨ ਲਈ ਇਕ ਧਰਮਸ਼ਾਲਾ ਵੀ ਬਣਾਈ।

ਭਾਈ ਘਨੱਈਆ ਜੀ, ਅਨੰਦਪੁਰ ਸਾਹਿਬ ਦੀ ਜੰਗ ਵਿੱਚ, ਖਾਲਸਈ ਤੇ ਮੁਗਲਾਂ/ ਪਹਾੜੀ ਰਾਜਿਆਂ ਵਿਚਕਾਰ ਹੋ ਰਹੇ ਘਸਮਾਣ ਯੁੱਧ ਸਮੇਂ ਸਾਰੇ ਜ਼ਖਮੀਆਂ (ਹਿੰਦੂ-ਮੁਸਲਮਾਨ-ਸਿੱਖ) ਨੂੰ ਕੋਈ ਵਿਤਕਰਾ/ਭੇਦ-ਭਾਵ ਨ ਰੱਖਦੇ ਹੋਏ ਪਾਣੀ ਪਿਲਾਉਣ ਦੀ ਸੇਵਾ ਨਿਭਾਉਂਦੇ ਸਨ। ਸਿੱਖ ਸੂਰਬੀਰ ਸੈਨਿਕਾਂ ਨੇ ਦਸਮ ਪਾਤਸ਼ਾਹ ਪਾਸ ਭਾਈ ਘਨੱਈਆ ਦੇ ਇਸ ਰਵੱਈਏ ਵਾਰੇ ਸ਼ਿਕਾਇਤ ਕੀਤੀ ਕਿ ਗੁਰੂ ਜੀ ਅਸੀਂ ਤਾਂ ਦੁਸ਼ਮਣਾਂ ਤੇ ਕਰਾਰੇ ਵਾਰ ਕਰਕੇ ਜ਼ਖਮੀ ਕਰਦੇ ਹਾਂ, ਇਹ ਭਾਈ ਘਨੱਈਆ, ਜਿਸ ਨੂੰ ਆਪ ਇਤਨਾ ਪਿਆਰ ਕਰਦੇ ਹੋ, ਇਹ ਤਾਂ ਉਨ੍ਹਾਂ ਦੁਸ਼ਮਣਾਂ ਨੂੰ ਪਾਣੀ ਪਿਲਾ ਕੇ, ਦੁਬਾਰਾ ਜੀਉਣ-ਜੋਗੇ ਕਰਕੇ ਸਾਡੇ ਸਾਹਮਣੇ ਫਿਰ ਲਿਆ ਖੜ੍ਹੇ ਕਰਦਾ ਹੈ। ਗੁਰੂ ਜੀ ਨੇ ਭਾਈ ਘਨੱਈਆ ਨੂੰ ਪੁੱਛਿਆ ਅਤੇ ਉੱਤਰ ਵਿੱਚ ਭਾਈ ਘਨੱਈਆ ਨੇ ਕਿਹਾ, ਇਹ ਸੱਚ ਹੈ ਮੇਰੇ ਮਾਲਿਕ, ਪਰ ਮੈਨੂੰ ਤਾਂ ਕੋਈ ਪਰਾਇਆ,

ਜਾਂ ਦੁਸ਼ਮਣ, ਕੋਈ ਹਿੰਦੂ, ਮੁਸਲਮਾਨ ਤੇ ਸਿੱਖ ਦਿਸਦਾ ਹੀ ਨਹੀਂ। ਮੇਰੇ ਮਾਲਿਕ, ਮੈਂ ਤਾਂ ਸਾਰਿਆਂ ਵਿੱਚ ਤੁਹਾਡਾ ਹੀ ਸਰੂਪ ਵੇਖਦਾ ਹਾਂ ਅਤੇ ਇਸ ਤਰ੍ਹਾਂ ਆਪ ਜੀ ਦੀ ਹੀ ਸੇਵਾ ਕਰਦਾ ਹਾਂ। ਗੁਰੂ ਗੋਬਿੰਦ ਸਿੰਘ ਜੀ, ਇਹ ਸੁਣ ਕੇ ਪ੍ਰਸੰਨ ਹੋ ਗਏ ਅਤੇ ਆਪਣੇ ਕਮਰਕੱਸੇ ਵਿਚੋਂ ਇੱਕ ਮਲ੍ਹਮ ਦੀ ਡੱਬੀ ਵੀ ਭਾਈ ਘਨੱਈਆ ਨੂੰ ਦੇ ਦਿੱਤੀ ਕਿ ਅੱਗੋਂ ਤੋਂ, ਪਾਣੀ-ਪਿਲਾਉਣ ਦੇ ਨਾਲ-ਨਾਲ ਜ਼ਖਮਾਂ ਤੇ ਮਲ੍ਹਮ ਵੀ ਲਾਉਂਦੇ ਜਾਉ। ਅੱਜ ਜੋ International Red Cross Movement ਅਸੀਂ ਵੇਖ ਰਹੇ ਹਾਂ, ਇਸ ਦੇ ਅਸਲ ਮੋਢੀ ਤਾਂ ਭਾਈ ਘਨੱਈਆ ਜੀ ਸਨ, ਜਿਨਾਂ ਨੇ ਆਪਣੇ ਜੀਵਨ-ਕਾਲ ਵਿੱਚ 300 ਸਾਲ ਪਹਿਲਾਂ ਇਸ ਦੀ ਬੁਨਿਆਦ ਰੱਖੀ। ਸਮਦ੍ਰਿਸਟੀ ਦੀ ਇਕ ਲਾਸਾਨੀ ਮਿਸਾਲ ਹੈ।

**ਥਾਨਿ ਥਨੰਤਰਿ ਸਭਨੀ ਜਾਈਂ, ਜੋ ਦੀਸੈ ਸੋ ਤੇਰਾ॥**

**ਜੈਤਸਰੀ ਮ: ੫, ਅੰਗ ੭੦੦**

**ਜਹ ਦੇਖਾਂ, ਤਹ ਪਿਰੁ ਹੈ ਭਾਈ॥** **ਸੂਹੀ ਮ: ੫, ਅੰਗ ੭੩੮**

**ਘਟ ਘਟ ਅੰਤਰਿ, ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ॥**

**ਆਸਾ ਸ੍ਰੀ ਨਾਮਦੇਉ ਜੀ ੫, ਅੰਗ ੪੮੫**

ਮਨੁੱਖ-ਮਾਤ੍ਰ-ਜੀਵ, ਜਿੰਨ੍ਹਾਂ ਕਾਰਣਾਂ ਕਰਕੇ, ਆਪਣੀ ਇੱਕ ਅਲੱਗ ਹਸਤੀ ਬਣਾ ਕੇ ਬੈਠਾ ਹੋਇਆ ਸੀ, ਅਤੇ ਦੂਸਰਿਆਂ ਨੂੰ, ਆਪਣੇ ਨਾਲੋਂ, ਵੱਖਰੇ ਅਤੇ ਨੀਚ ਸਮਝਦਾ ਸੀ, ਗੁਰਸਬਦਿ ਕਮਾਈ ਸਦਕਾ ਗੁਰੂ ਨੇ ਤ੍ਰੁੱਠ/ਪਤੀਜ ਕੇ, ਕ੍ਰਿਪਾ ਕਰਕੇ, ਉਸ ਮਨੁੱਖ ਦੇ ਅਜੇਹੇ ਭੇਦ-ਭਾਵ ਵਾਲੇ ਵੀਚਾਰ ਦੂਰ ਕਰ ਦਿੱਤੇ। ਗੁਰੂ ਦੇ ਬਖਸ਼ੇ ਹੋਏ ਗਿਆਨ ਨੇ, ਮਨ ਅੰਦਰ ਪ੍ਰਕਾਸ਼ ਕਰਿ ਦਿੱਤਾ। ਭ੍ਰਮ ਰੂਪੀ ਆਂਡੇ ਫੁੱਟ ਗਏ। ਪੈਰਾਂ ਵਿੱਚ ਪਈਆਂ ਹੋਈਆਂ ਅਉਗਣ ਰੂਪੀ ਬੇੜੀਆਂ ਦੇ ਸੰਗਲ ਕੱਟ ਦਿੱਤੇ ਅਤੇ ਮਨੁੱਖ-ਮਾਤ੍ਰ-ਜੀਵ ਨੂੰ ਹਮੇਸ਼ਾ-ਹਮੇਸ਼ਾ ਲਈ ਸਭ ਪ੍ਰਕਾਰ ਦੇ ਬੰਧਨਾਂ ਤੋਂ ਮੁਕਤ ਕਰਿ ਦਿੱਤਾ। ਹੁਣ ਜਿਸ ਪਾਸੇ ਵੇਖਦਾ ਹੈ, ਸਭ ਵਿੱਚ ਅਕਾਲਪੁਰਖ ਦਾ ਹੀ ਰੂਪ ਵਿਖਾਈ ਦੇਂਦਾ ਹੈ।

**ਜੋ ਦੀਸੈ, ਸੋ, ਤੇਰਾ ਰੂਪੁ॥** ਤਿਲੰਗ ਮ: ੫, ਅੰਗ ੭੨੪

# ਦੁਖੁ ਦਾਰੂ, ਸੁਖੁ, ਰੋਗ ਭਇਆ

## ਗੁਰੂ ਨਾਨਕ ਦੇਵ ਜੀ

**ਸੰਬੰਧਤ ਪ੍ਰਸ਼ਨਾਵਲੀ :—**

1. (ੳ) ਦੁੱਖ-ਸੁੱਖ ਦੀ, ਪਰਿਭਾਸ਼ਾ ਕੀ ਹੈ ?

   (ਅ) ਦੁੱਖ-ਸੁੱਖ, ਕਿਵੇਂ ਮਿਲਦੇ ਹਨ ?

2. (ੳ) ਦੁੱਖਾਂ ਦਾ, ਪੂਰਬਲੇ ਕਰਮਾਂ ਨਾਲ, ਕੀ ਸੰਬੰਧ ਹੈ ?

   (ਅ) ਦੁੱਖਾਂ ਦੇ, ਮੂਲ ਕਾਰਣ, ਕੀ ਹਨ ?

3. (ੳ) ਜੇਕਰ, ਦੁੱਖ-ਸੁੱਖ ਅਕਾਲਪੁਰਖ ਦੀ ਹੀ ਦੇਣ ਹੈ, ਤਾਂ ਫਿਰ ਦੁੱਖ, ਮਨੁੱਖ-ਮਾਤ੍ਰ-ਜੀਵ ਕਿਉਂ ਭੋਗਦਾ ਹੈ ?

   (ਅ) ਜੇਕਰ ਸਭ ਪਾਸੇ ਦੁੱਖ ਹੀ ਦੁੱਖ ਹਨ ਤਾਂ ਫਿਰ ਜੀਵਨ-ਜੀਉਣ ਦਾ ਕੀ ਲਾਭ ਹੈ ?

   (ੲ) ਜੋ ਮਨੁੱਖ, ਇਸ ਜਨਮ ਵਿੱਚ ਭਗਤੀ ਕਰਦਾ ਹੈ, ਕਰਮ ਵੀ ਚੰਗੇ ਕਰਦਾ ਹੈ, ਫਿਰ ਦੁੱਖਾਂ ਦਾ ਸ਼ਿਕਾਰ ਕਿਉਂ ਬਣਦਾ ਹੈ ?

4. (ੳ) ਕੀ, ਸੁੱਖ-ਸਹੂਲਤਾਂ (Luxuries), ਮਨੁੱਖ ਨੂੰ ਸਦੀਵੀ ਮਾਨਸਿਕ-ਸ਼ਾਂਤੀ (Peace of mind) ਪ੍ਰਦਾਨ ਕਰਨ ਦੀ ਸਮਰੱਥਾ ਰੱਖਦੀਆਂ ਹਨ ?

   (ਅ) ਕੀ, ਕੋਈ ਮਨੁੱਖ, ਇਸ ਸੰਸਾਰ ਅੰਦਰ, ਪੂਰਨ ਰੂਪ ਵਿੱਚ ਸੁਖੀ ਹੈ ?

5. ਮਿਲੇ ਹੋਏ ਸੁੱਖ, ਰੋਗ ਦਾ ਰੂਪ ਕਦੋਂ ਧਾਰਣ ਕਰਦੇ ਹਨ ?

6. ਦੁੱਖ, ਦਾਰੂ ਕਦੋਂ ਬਣ ਜਾਂਦਾ ਹੈ ?

**ਪ੍ਰਸ਼ਨ 1. (ੳ) ਦੁੱਖ-ਸੁੱਖ ਦੀ, ਪਰਿਭਾਸ਼ਾ (Definition) ਕੀ ਹੈ ?**

**ਉੱਤਰ**—ਦੁੱਖ ਅਤੇ ਸੁੱਖ ਵਿੱਚ ਇਕ ਬਹੁਤ ਬਾਰੀਕ ਜਹੀ (Silver lining) ਰੇਖਾ ਹੈ। ਜਿਥੋਂ ਤੱਕ, ਮਨੁੱਖ ਦੁੱਖ ਨੂੰ ਸਹਿਨ ਕਰ ਸਕਦਾ ਹੈ, ਬੱਸ ਉਥੋਂ ਤਕ ਹੀ ਸੁੱਖ ਹੈ, ਜਿਸ ਤੋਂ ਅੱਗੇ ਸਹਾਰਨਾ ਮੁਸ਼ਕਿਲ ਹੋ ਜਾਏ, ਉਹੋ ਹੀ ਦੁੱਖ ਦੀ (Starting Point) ਸ਼ੁਰੂਆਤ ਸਮਝੋ। ਇਹ ਰੇਖਾ, ਹਰ ਮਨੁੱਖ ਦੇ ਅੰਦਰ ਅਲੱਗ-ਅਲੱਗ ਹੈ। ਦੁੱਖ, ਆਸਮਾਨ ਵਿੱਚ ਦਿਖਾਈ ਦੇਂਦੇ ਕਾਲੇ ਬੱਦਲਾਂ ਸਾਮਾਨ ਹੈ, ਜਿਸ ਨਾਲ ਸਾਰਾ ਆਸਮਾਨ ਕਾਲਾ ਹੀ ਦਿਖਾਈ ਦਿੰਦਾ ਹੈ। ਬੱਦਲਾਂ ਦੀ ਹੋਂਦ ਹਮੇਸ਼ਾ ਵਾਸਤੇ ਕਾਇਮ ਨਹੀਂ ਰਹਿੰਦੀ। ਦੂਸਰੇ ਪਾਸਿਉਂ ਹਵਾ ਚੱਲਣੀ ਸ਼ੁਰੂ ਹੋ ਜਾਂਦੀ ਹੈ, ਬੱਦਲਾਂ ਦਾ ਨਾਮੋ-ਨਿਸ਼ਾਨ ਵੀ ਕੁਝ ਸਮੇਂ ਬਾਹਦ ਦਿਖਾਈ ਨਹੀਂ ਦੇਂਦਾ। ਆਸਮਾਨ ਬਿਲਕੁੱਲ ਸਾਫ਼ ਦਿਖਾਈ ਦੇਂਦਾ ਹੈ, ਜੋ ਸੁੱਖ ਸਮਾਨ ਹੈ। ਦੁੱਖ, ਬਿਪਤਾ, ਕਸ਼ਟ ਹਮੇਸ਼ਾ ਨਹੀਂ ਰਹਿੰਦੇ। ਜਿਵੇਂ, ਧੁੱਪ ਅਤੇ ਛਾਂ ਹਮੇਸ਼ਾ ਨਹੀਂ ਟਿਕੇ ਰਹਿੰਦੇ। ਦੁੱਖ ਦੀ ਜਾਣ ਦੀ ਗਤੀ (Speed) ਬਹੁਤ ਧੀਮੀ (ਹੌਲੀ-ਹੌਲੀ) ਹੈ।

**ਦੂਖ ਸੂਖ, ਬਾਂਧੋ ਸੰਸਾਰ ॥** ਬਸੰਤੁ ਮ: ੫, ਅੰਗ ੧੧੯੨

ਦੁੱਖ ਅਤੇ ਸੁੱਖ, ਪ੍ਰਮਾਤਮਾ ਦੇ ਹੁਕਮ ਦੀ ਹੀ ਖੇਡ ਹੈ। ਹੁਕਮ ਅਧੀਨ ਹੀ ਆ ਜਾਂਦੇ ਹਨ ਅਤੇ ਹੁਕਮ ਅਧੀਨ ਹੀ ਮਿਟ ਜਾਂਦੇ ਹਨ। ਕਈਆਂ ਨੂੰ, ਪੂਰਬਲੇ ਕਰਮਾਂ (ਪ੍ਰਾਰਬਧ) ਕਰਕੇ ਅਤੇ ਕਈਆਂ ਨੂੰ, ਮੌਜੂਦਾ ਸੰਚਿਤ ਕਰਮਾ ਕਰਕੇ ਮਿਲਦੇ ਹਨ। ਇੰਨਾਂ ਦੀ ਹੋਂਦ ਅਸਥਾਈ ਨਹੀਂ ਹੈ।

**ਸੁਖੁ ਦੂਖੁ, ਪੁਰਬ ਜਨਮ ਕੇ ਕੀਏ ॥** ਮਾਰੂ ਮ: ੧, ਅੰਗ ੧੦੩੦

**ਦੁਖਾਂ ਤੇ ਸੁਖ ਊਪਜਹਿ, ਸੂਖੀਂ ਹੋਵਹਿ ਦੂਖ ॥** ਪ੍ਰਭਾਤੀ ਮ: ੧, ਅੰਗ ੧੩੨੮

**ਦੁਖੁ ਸੁਖੁ ਕਰਤੈ, ਧੁਰਿ ਲਿਖਿ ਪਾਇਆ ॥** ਮਾਰੂ ਮ: ੩, ਅੰਗ ੧੦੫੪

ਸਿਰਜਨਹਾਰ-ਕਰਤਾਰ ਦੀ, ਜਦੋਂ ਮਨੁੱਖ-ਮਾਤ੍ਰ-ਜੀਵ ਤੇ ਕ੍ਰਿਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਤਾਂ ਉਸ ਨੂੰ ਮਿਲੇ ਹੋਏ ਦੁੱਖ ਵੀ ਇਕ ਦਿਨ ਸਮਾਂ ਪਾ ਕੇ ਦਾਰੂ ਬਣ ਜਾਂਦੇ ਹਨ ਪਰੰਤੂ ਦੁੱਖ ਤੋਂ ਦਾਰੂ ਅਤੇ ਸੁੱਖ ਤੋਂ ਰੋਗ ਕਦੋਂ ਬਣਦਾ ਹੈ, ਇਸ ਨੂੰ ਸਹੀ ਰੂਪ ਵਿੱਚ ਸਮਝਣ ਲਈ ਦੁੱਖ-ਸੁੱਖ ਦੀ ਪਰਿਭਾਸ਼ਾ ਨੂੰ ਸਮਝਣਾ ਜ਼ਰੂਰੀ ਹੋਵੇਗਾ। ਇਸ ਲਈ ਦੁੱਖਾਂ ਤੋਂ ਛੁਟਕਾਰਾ ਪਾਵਣ ਲਈ ਦੁੱਖ ਅਤੇ ਸੁੱਖ ਦੇ ਅੰਤਰ ਨੂੰ ਸਮਝਣਾ ਵੀ ਅਤੀ ਲੋੜੀਂਦਾ ਹੈ।

ਅੱਜ ਦੀ ਮਨੋਵਿਗਿਆਨਕ ਖੋਜ (Psychological Research) ਨੇ, ਇਹ ਸਾਬਤ ਕਰ ਵਿਖਾਇਆ ਹੈ, ਕਿ ਦੁੱਖ ਅਤੇ ਸੁੱਖ, ਮਨੁੱਖ ਦੇ ਆਪਣੇ ਹੀ ਮਨ ਦੀਆਂ ਦੋ ਅਲੱਗ-ਅਲੱਗ ਅਵਸਥਾਵਾਂ ਦੇ ਵੱਖਰੇ-ਵੱਖਰੇ ਨਾਮ ਹਨ।

**ਸੂਖ ਦੂਖ, ਇਸੁ ਮਨ ਕੀ ਬਿਰਥਾ......** ਰਾਮਕਲੀ ਮ: ੫, ਅੰਗ ੯੧੫

ਜੋ ਇਨਸਾਨ ਖੁਦ ਸੁਖੀ ਹੈ, ਉਸ ਨੂੰ ਬਾਕੀ ਸਭ ਸੁਖੀ ਹੀ ਵਿਖਾਈ ਦਿੰਦੇ ਹਨ, ਇਵੇਂ ਹੀ ਜੋ ਮਨੁੱਖ ਖੁਦ ਦੁਖੀ ਹੈ, ਉਸ ਨੂੰ ਬਾਕੀ ਦੇ ਸਭ ਦੁਖੀ ਹੀ ਵਿਖਾਈ ਦਿੰਦੇ ਹਨ ਅਤੇ ਸਭ ਪਾਸੇ ਦੁਖਾਂ ਦੇ ਝਮੇਲੇ ਹੀ ਝਮੇਲੇ ਵਿਖਾਈ ਦਿੰਦੇ ਹਨ।

**ਸੁਖੀਏ ਕਉ, ਪੇਖੈ ਸਭ ਸੁਖੀਆ, ਰੋਗੀ ਕੇ ਭਾਣੈ, ਸਭ ਰੋਗੀ॥**

**ਸੋਰਠਿ ਮ: ੫, ਅੰਗ ੬੧੦**

**ਗੋਰਾ ਗੋਰੇ ਦਿਸਦਾ, ਕਾਲਾ ਕਾਲੇ ਵੰਨ ਵਿਸੇਖੈ॥**

**ਹਸਿ ਹਸਿ ਦੇਖੈ ਹਸਤ ਮੁਖ, ਰੋਂਦਾ ਰੋਵਣਹਾਰ ਸੁਲੇਖੈ॥** **ਵਾਰ ੩੧, ਪਉ ੬**

ਭਾ: ਸਾ: ਭਾ: ਗੁਰਦਾਸ ਜੀ ਦਰਸਾਂਦੇ ਹਨ, ਕਿ ਜਿਵੇਂ ਸਾਫ ਸ਼ੀਸ਼ੇ ਅੰਦਰ ਜਿਸ ਤਰ੍ਹਾਂ ਦਾ ਕਿਸੇ ਦਾ ਰੂਪ ਹੈ, ਉਸੇ ਹੀ ਤਰ੍ਹਾਂ ਦਾ ਸਹੀ-ਸਹੀ ਵਿਖਾਈ ਦਿੰਦਾ ਹੈ।

**ਜਿਉ ਕਰਿ ਨਿਰਮਲ ਆਰਸੀ, ਸਭਾ ਸੁਧ, ਸਭ ਕੋਈ ਦੇਖੈ॥ ਪਉ ੬॥**

**ਆਪ ਭਲਾ, ਸਭੁ ਜਗੁ ਭਲਾ, ਭਲਾ ਭਲਾ ਸਭੁ ਜੁਗ ਕਰਿ ਦੇਖੈ॥ ਪਉ ੪॥**

**ਵਾਰ ੩੧**

ਇਵੇਂ ਹੀ, ਜਦੋਂ ਸ਼ੀਸ਼ਾ ਧੁੰਧਲਾ ਹੋਵੇ, ਉਸ ਵਿੱਚ ਸਭ ਕੁਝ ਹੀ ਧੁੰਧਲਾ ਹੀ ਧੁੰਧਲਾ ਵਿਖਾਈ ਦਿੰਦਾ ਹੈ। ਜਦੋਂ ਮਨੁੱਖ ਦੀਆਂ ਆਪਣੀਆਂ ਅੱਖਾਂ ਵਿੱਚ ਭ੍ਰਮ ਰੂਪੀ ਜਾਲਾ ਹੋਵੇ ਤਾਂ ਉਸ ਨੂੰ ਸਭ ਕੋਈ ਬੁਰਾ ਹੀ ਵਿਖਾਈ ਦਿੰਦਾ ਹੈ, ਸਭ ਵਿੱਚ ਅਉਗਣ ਹੀ ਵਿਖਾਈ ਦਿੰਦੇ ਹਨ।

**ਆਪਿ ਬੁਰਾ, ਸਭੁ ਜਗ ਬੁਰਾ, ਸਭ ਕੋ ਬੁਰਾ, ਬੁਰੈ ਦੇ ਲੇਖੈ॥**

**ਵਾਰ ੩੧, ਪਉ ੪**

ਇਸ ਲਈ, ਜਦੋਂ ਮਨੁੱਖ ਦੀਆਂ ਆਪਣੀਆਂ ਅੱਖਾਂ ਵਿੱਚੋਂ ਭ੍ਰਮ ਰੂਪੀ ਜਾਲਾ ਦੂਰ ਹੋ ਜਾਂਦਾ ਹੈ, ਹੁਣ ਉਸ ਨੂੰ ਸਭ ਪਾਸੇ ਚੰਗਿਆਈ ਹੀ ਚੰਗਿਆਈ ਵਿਖਾਈ ਦਿੰਦੀ ਹੈ, ਹੁਣ ਕੋਈ ਬੁਰਾ ਨਹੀਂ ਵਿਖਾਈ ਪੈਂਦਾ ਹੈ। ਇਸ ਲਈ ਭਲਾ-ਬੁਰਾ, ਦੁੱਖ-ਸੁੱਖ, ਇਹ ਮਨੁੱਖ ਦੇ ਆਪਣੇ ਹੀ ਮਨ ਦੀਆਂ ਦੋ ਅਲੱਗ-ਅਲੱਗ ਅਵਸਥਾਵਾਂ ਦੇ ਦੋ ਵੱਖਰੇ-ਵੱਖਰੇ ਨਾਮ ਹਨ।

ਪ੍ਰਸ਼ਨ 1. (ਅ) ਦੁੱਖ-ਸੁੱਖ, ਕਿਵੇਂ ਮਿਲਦੇ ਹਨ ?

ਉੱਤਰ—ਦੁੱਖ-ਸੁੱਖ ਦੇਣ ਵਾਲਾ ਅਕਾਲਪੁਰਖ ਆਪ ਹੈ। ਕਿਸਨੂੰ ਸੁੱਖ ਦੇਣਾ ਹੈ ਅਤੇ ਕਿਸ ਨੂੰ ਦੁੱਖ ਦੇਣਾ ਹੈ, ਕਦੋਂ ਦੇਣਾ ਹੈ, ਕਿੰਨਾ ਚਿਰ ਦੇਣਾ ਹੈ, ਕਿਸ ਲਈ ਦੇਣਾ ਹੈ, ਇਸ ਦਾ ਫੈਸਲਾ ਅਕਾਲਪੁਰਖ ਆਪਣੇ ਪਾਸ ਰੱਖਦਾ ਹੈ।

ਇਸ ਲਈ ਦੁੱਖ-ਸੁੱਖ ਮਨੁੱਖ ਨੂੰ :—

1. ਮਨੁੱਖ ਦੇ ਪੂਰਬਲੇ ਕਰਮਾਂ ਦੇ ਫਲ ਦੇ ਰੂਪ ਵਿੱਚ ਮਿਲਦੇ ਹਨ।

2. ਕੁਝ ਕਰਮ, ਜੋ ਮਨੁੱਖ ਇਸ ਜਨਮ ਵਿੱਚ ਕਰਦਾ ਹੈ, ਉਸ ਦਾ ਵੀ ਫਲ ਇਸ ਨੂੰ ਭੋਗਣਾ ਪੈਂਦਾ ਹੈ।

3. ਮਨੁੱਖ ਜੋ-ਜੋ ਕਰਮ ਆਪਣੀ ਸੋਚ-ਸ਼ਕਤੀ ਦੇ ਅਧੀਨ ਕਰਦਾ ਹੈ, ਉਸ ਦਾ ਫਲ ਅਵਸ਼ ਹੀ ਭੋਗਣਾ ਪੈਂਦਾ ਹੈ।

**ਦੂਖ ਸੂਖ, ਪ੍ਰਭ ਦੇਵਨਹਾਰੁ ॥ ੧੫ (੪)** — ਗਉੜੀ ਸੁਖਮਨੀ ਮ: ੫, ਅੰਗ ੨੮੩

**ਸੁਖੁ ਦੁਖੁ, ਤੇਰੀ ਆਗਿਆ ਪਿਆਰੇ..........** — ਆਸਾ ਮ: ੫, ਅੰਗ ੪੩੨

**ਦੁਖ ਸੁਖ, ਕਰਤੇ ਹੁਕਮੁ ਰਜਾਇ ॥**

**ਭਾਣੈ ਬਖਸਿ, ਭਾਣੈ ਦੇਇ ਸਜਾਇ ॥** — ਮਲਾਰ ਮ: ੫, ਅੰਗ ੧੨੭੧

ਅਕਾਲਪੁਰਖ ਨੂੰ ਜਿਵੇਂ ਭਾਉਂਦਾ ਹੈ, ਆਪਣੇ ਹੁਕਮ ਅਧੀਨ, ਦੁੱਖ ਅਤੇ ਸੁੱਖ ਖਲਕਤ ਦੀ ਝੋਲੀ ਵਿੱਚ ਪਾਉਂਦਾ ਹੈ। ਜਿਸ ਤੇ ਤੁੱਠ ਅਥਵਾ ਪਤੀਜ ਜਾਂਦਾ ਹੈ, ਉਸ ਦੇ ਕੀਤੇ ਹੋਏ ਗੁਨਾਹ ਬਖਸ਼ ਦੇਂਦਾ ਹੈ ਅਤੇ ਦੂਸਰੇ ਪਾਸੇ ਜਿਸ ਤੋਂ ਨਾਖੁਸ਼ ਹੈ ਉਸਨੂੰ ਸਜ਼ਾ ਦੇਣ ਲਈ, ਮੰਦੇ ਕਰਮ ਕਰਵਾਂਦਾ ਰਹਿੰਦਾ ਹੈ। ਪਰੰਤੂ ਇਹ ਦੋਨੋਂ ਕ੍ਰਿਆ ਹੀ ਅਕਾਲਪੁਰਖ ਦੇ ਹੁਕਮ ਅਧੀਨ ਹੈ।

**ਪ੍ਰਸ਼ਨ 2. (ੳ) ਦੁਖਾਂ ਦਾ, ਪੂਰਬਲੇ ਕਰਮਾਂ ਨਾਲ, ਕੀ ਸਬੰਧ ਹੈ ?**

**ਉੱਤਰ**—ਹਰ ਮਨੁੱਖ, ਦੁੱਖ-ਸੁੱਖ, ਪੂਰਬਲੇ ਜਨਮਾਂ ਵਿੱਚ ਕੀਤੇ ਹੋਏ ਕਰਮਾਂ ਅਧੀਨ ਪ੍ਰਾਪਤ ਕਰਦਾ ਹੈ। ਇਨ੍ਹਾਂ ਕਰਮਾਂ ਅਨੁਸਾਰ ਬਣੇ ਸੰਸਕਾਰਾਂ ਦੇ ਕਾਰਣ, ਉਹੋ ਜਿਹਾ ਸੁਭਾਉ, ਮਨੁੱਖ ਨੂੰ ਵਿਰਸੇ ਵਿੱਚ ਮਿਲਦਾ ਹੈ। ਇਸ ਲਈ, ਮਨੁੱਖ ਇਸ ਜਨਮ ਵਿੱਚ ਜੋ ਕਰਮ ਕਰਦਾ ਹੈ, ਉਸ ਦਾ ਬਹੁਤਾ ਹਿੱਸਾ, ਇਸ ਵਿਰਸੇ ਵਿੱਚ ਮਿਲੇ ਹੋਏ ਸੁਭਾਵ ਅਧੀਨ ਹੀ ਅਕਸਰ ਹੁੰਦਾ ਹੈ। ਇਹ ਸਭ ਕੁਝ, ਅਕਾਲਪੁਰਖ ਦੇ ਹੁਕਮ ਦੇ ਦਾਇਰੇ ਦੇ ਅੰਦਰ ਹੀ ਹੋ ਰਿਹਾ ਹੈ। ਇਵੇਂ ਹੁਕਮ ਅਧੀਨ ਹੀ, ਮਨੁੱਖ ਉਤਮ-ਨੀਚ ਬਣਦੇ ਹਨ ਅਤੇ ਦੁੱਖ-ਸੁੱਖ ਪ੍ਰਾਪਤ ਕਰਦੇ ਹਨ। ਇਸ ਦਾ ਦੋਸ਼, ਅਕਾਲਪੁਰਖ ਤੇ ਯਾ ਕਿਸੇ ਹੋਰ ਪ੍ਰਾਣੀ ਤੇ ਨਹੀਂ ਲਾਇਆ ਜਾ ਸਕਦਾ।

**ਹੁਕਮੀ, ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥** ॥੨॥ ਜਪੁਜੀ ॥

**ਸੰਜੋਗੁ ਵਿਜੋਗੁ, ਮੇਰੈ ਪ੍ਰਭਿ ਕੀਏ ॥**
**ਸ੍ਰਿਸਟਿ ਉਪਾਇ, ਦੁਖਾਂ, ਸੁਖ ਦੀਏ ॥** ਮਾਰੂ ਮ: ੧, ਅੰਗ ੧੦੩੨

**ਦੁਖੁ ਸੁਖੁ, ਕਰਤੈ, ਧੁਰਿ ਲਿਖਿ ਪਾਇਆ ॥**
**ਦੂਜਾ ਭਾਉ, ਆਪਿ ਵਰਤਾਇਆ ॥** ਮਾਰੂ ਮ: ੩, ਅੰਗ ੧੦੫੪

**ਸੁਖੁ ਦੂਖ, ਤੇਰੀ ਆਗਿਆ ਪਿਆਰੇ.......** ਆਸਾ ਮ: ੫, ਅੰਗ ੪੩੨

**ਸੁਖੁ ਦੂਖੁ, ਪੁਰਬ ਜਨਮ ਕੇ ਕੀਏ ॥**
**ਸੋ ਜਾਣੈ, ਜਿਨਿ ਦਾਤੈ ਦੀਏ ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ[1] ਆਪਣਾ ਕੀਆ ਕਰਾਰਾ[2] ਹੇ ॥**
ਮਾਰੂ ਮ: ੫, ਅੰਗ ੧੦੩੦

**ਦੁਖ ਸੁਖ, ਕਰਤੇ ਹੁਕਮੁ ਰਜਾਇ ॥**
**ਭਾਣੈ ਬਖਸਿ, ਭਾਣੈ ਦੇਇ ਸਜਾਇ ॥** ਮਲਾਰ ਮ: ੫, ਅੰਗ ੧੨੭੧

ਦੁੱਖ ਤੇ ਸੁੱਖ, ਅਕਾਲਪੁਰਖ ਦੇ ਹੁਕਮ ਦੀ ਖੇਡ ਹੈ। ਹੁਕਮ ਅਧੀਨ ਹੀ, ਮਨੁੱਖ ਚੰਗੇ-ਮੰਦੇ ਕਰਮ ਕਰਦਾ ਹੈ।

ਅਕਾਲਪੁਰਖ ਨੇ ਇਸ ਸ੍ਰਿਸਟੀ ਦੀ ਕਾਰ ਨੂੰ ਚਲਾਉਣ ਅਤੇ ਕਾਇਮ ਰੱਖਣ ਹਿੱਤ, ਸੰਜੋਗ ਅਤੇ ਵਿਜੋਗ ਦੋ ਸੱਤਾ ਦਾ ਪ੍ਰਯੋਗ ਕਰਦੇ ਹੋਏ, ਇਕਨਾਂ ਨੂੰ ਆਪਣੇ ਨਾਲੋਂ ਵਿਛੋੜ ਕੇ, ਮਾਇਆ ਦੇ ਭ੍ਰਮ-ਜਾਲ ਵਿੱਚ ਜਕੜ ਕੇ, ਖੱਜਲ-ਖੁਆਰ ਹੋਣ ਲਈ ਭੁੱਲ-ਭੁਲਈਆਂ ਵਿੱਚ ਪਾ ਦਿੱਤਾ ਅਤੇ ਦੂਸਰੇ ਪਾਸੇ ਜਿੰਨਾਂ ਨੂੰ ਆਪਣੇ ਨਾਲ ਵਾਪਸ ਮਿਲਾਉਣਾ ਹੈ, ਉਨ੍ਹਾਂ ਨੂੰ ਚੰਗੇ ਰਸਤੇ ਤੇ ਪਾ ਕੇ, ਚੰਗੀ/ਨੇਕ ਉੱਚੀ-ਸੁੱਚੀ ਸੰਗਤਿ ਬਖਸ਼ਸ਼ ਕਰਕੇ, ਗੁਰੂ ਨਾਲ ਮੇਲ ਕਰਾ ਦਿੱਤਾ ਅਤੇ ਉਹ ਪਰਮਾਰਥ ਦੇ ਪਾਸੇ ਲੱਗ ਗਏ। ਇਸ ਲਈ ਦੁੱਖ ਅਤੇ ਸੁੱਖ ਇਕੋ ਹੀ ਸਿੱਕੇ ਦੇ ਦੋ ਪਾਸੇ ਹਨ।

---

1. ਅਕਾਲਪੁਰਖ 2. ਹੁਕਮ

ਪ੍ਰਸ਼ਨ 2 (ਅ) ਦੁੱਖਾਂ ਦੇ, ਮੂਲ ਕਾਰਣ, ਕੀ ਹਨ ?

ਉੱਤਰ—1. ਅਗਿਆਨਤਾ।

2. ਮਾਇਆ ਦੇ ਬੰਧਨ।

3. ਅਕਾਲਪੁਰਖ ਦਾ ਵਿਸਰਨਾ।

4. ਬੇਲੋੜੀਂਦੀਆਂ, ਦੁਨਿਆਵੀ ਮੰਗਾਂ।

5. ਖੋਟੀ-ਕਮਾਈ।

6. ਖਾਣ-ਪੀਣ ਦਾ ਚਸਕਾ/ਰਸ।

7. ਅਉਗਣ।

8. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

9. ਪਾਪ-ਵਿਸ਼ੇ-ਵਿਕਾਰ।

10. ਦੂਜਾ ਭਾਉ (ਦਵੈਤ)।

11. ਕਪਟ, ਛਲ, ਬੇਈਮਾਨੀ, ਧੋਖਾ।

12. (i) ਨਿੰਦਾ (ਪਰਾਈ ਨਿੰਦਾ ਕਰਨੀ/ਸੁਣਨੀ)

(ii) ਚੁਗਲੀ (ਚੁਗਲੀ ਕਰਕੇ ਕੰਮ ਬਿਗਾੜ ਦੇਣਾ)

13. ਚਤੁਰਾਈ।

14. ਈਰਖਾ।

15. ਭਾਣਾ ਨ ਮੰਨਣਾ।

16. ਵਿਛੋੜਾ।

**1. ਅਗਿਆਨਤਾ**—ਅਕਾਲਪੁਰਖ ਨੇ ਹੁਕਮ ਅਧੀਨ ਸੰਸਾਰ ਦੀ ਕਾਰ ਚਲਾਵਣ ਲਈ ਦੋ ਸੱਤਾ ਪੈਦਾ ਕੀਤੀਆਂ।

**(ੳ) ਸੰਜੋਗ (ਆਕਰਖ)**—ਜੋੜਨ ਵਾਲੀ ਸ਼ਕਤੀ (Centripetal Force)

**(ਅ) ਵਿਜੋਗ (ਉਦਕਰਖ)**—ਵਿਛੋੜਨ ਵਾਲੀ ਸ਼ਕਤੀ (Centrifugal Force)

ਇਸ ਸੰਸਾਰ ਰੂਪੀ ਬਿਰਖ ਨੂੰ, ਦੋ ਤਰ੍ਹਾਂ ਦੇ ਫਲ ਲਗਾਏ, ਜਿਨ੍ਹਾਂ ਵਿੱਚੋਂ ਇਕ ਅੰਮ੍ਰਿਤ, ਜੋ ਮਿੱਠਾ ਹੈ। ਦੂਸਰਾ ਬਿੱਖ (ਜ਼ਹਿਰ), ਜੋ ਕੌੜਾ ਹੈ।

ਜਿੱਥੇ ਚੰਗਿਆਈ ਹੈ, ਉੱਥੇ ਨਾਲ-ਨਾਲ ਬੁਰਿਆਈ ਹੈ। ਜਿੱਥੇ ਫੁੱਲ ਹੈ, ਉੱਥੇ ਨਾਲ ਕੰਡਾ ਹੈ। ਜਿੱਥੇ ਧੁੱਪ ਹੈ, ਉੱਥੇ ਛਾਂ ਵੀ ਹੈ।

**ਬਿਖੁ ਅੰਮ੍ਰਿਤੁ, ਕਰਤਾਰਿ ਉਪਾਏ॥**

**ਸੰਸਾਰ ਬਿਰਖ ਕਉ, ਦੁਇ ਫਲ ਲਾਏ॥** ਬਸੰਤੁ ਮ: ੩, ਅੰਗ ੧੧੭੨

ਇਵੇਂ ਹੀ, ਦੁੱਖ ਅਤੇ ਸੁੱਖ ਅਕਾਲਪੁਰਖ ਨੇ, ਇਕੱਠੇ ਹੀ ਪੈਦਾ ਕਰ ਦਿੱਤੇ।

**ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ ॥** **ਸਲੋਕੁ ਮ: ੧, ਅੰਗ ੧੪੯**

ਜਦੋਂ ਇਕ ਕੱਪੜਾ ਪੁਰਾਣਾ ਹੋ ਜਾਂਦਾ ਹੈ, ਜਾਂ ਗੰਦਾ ਹੋ ਜਾਂਦਾ ਹੈ ਤਾਂ ਉਸ ਨੂੰ ਬਦਲ ਲਿਆ ਜਾਂਦਾ ਹੈ ਜਾਂ ਧੋ ਲਿਆ ਜਾਂਦਾ ਹੈ।

ਹੁਕਮ ਅਧੀਨ ਹੀ, ਜੀਵ ਅਕਾਲਪੁਰਖ ਨਾਲੋਂ ਵਿਛੜਦੇ ਹਨ ਅਤੇ ਹੁਕਮ ਅਧੀਨ ਹੀ, ਵਾਪਸ ਮਿਲ ਜਾਂਦੇ ਹਨ। ਹੁਕਮ ਅਧੀਨ ਹੀ, ਕੋਈ ਅਕਾਲਪੁਰਖ ਦੇ ਨੇੜੇ ਹੈ ਅਤੇ ਦੂਸਰਾ ਦੂਰ ਹੈ। ਇਸੇ ਲਈ ਹੀ, ਜਦੋਂ ਤੱਕ ਮਨੁੱਖ ਦੁੱਖ ਅਤੇ ਸੁੱਖ ਨੂੰ ਹੁਕਮ ਦੀ ਸਹੀ ਪਰਿਭਾਸ਼ਾ ਦੇ ਗਿਆਨ ਅਨੁਸਾਰ ਨਹੀਂ ਸਮਝਦਾ, ਉਤਨੀ ਦੇਰ ਮਨੁੱਖ ਦੁੱਖਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ।

**ਜਬ ਲਗ ਹੁਕਮੁ ਨ ਬੂਝਤਾ, ਤਬਹੀ ਲਉ ਦੁਖੀਆ ॥** **ਆਸਾ ਮ: ੫, ਅੰਗ ੪੦੦**

ਦੁੱਖ ਅਸਲ ਵਿੱਚ, ਦੁੱਖ ਉਦੋਂ ਤੱਕ ਦੁੱਖ ਬਣਿਆ ਰਹਿੰਦਾ ਹੈ, ਜਦੋਂ ਤੱਕ ਦੁੱਖ ਨੂੰ ਪੂਰਨ ਤੌਰ ਤੇ ਸਮਝ ਨ ਸਕੀਏ।

(ੳ) ਜਿਵੇਂ, ਡਾਕਟਰ ਦਾ ਜਿਆਦਾ ਸਮਾਂ ਬੀਮਾਰੀ ਲੱਭਣ (Diagnose) ਕਰਨ ਵਿੱਚ ਲੱਗਦਾ ਹੈ। ਬੀਮਾਰੀ ਦੀ ਠੀਕ ਪਛਾਣ ਕਰਨ ਤੋਂ ਬਾਅਦ ਤੁਰੰਤ ਇਲਾਜ ਪ੍ਰਾਰੰਭ ਕੀਤਾ ਜਾ ਸਕਦਾ ਹੈ। ਪਰੰਤੂ ਜਦੋਂ ਤੱਕ ਬੀਮਾਰੀ ਬਾਰੇ ਹੀ ਪਤਾ ਨਾ ਲੱਗੇ, ਇਲਾਜ ਸ਼ੁਰੂ ਨਹੀਂ ਕੀਤਾ ਜਾ ਸਕਦਾ।

(ਅ) ਇਵੇਂ ਹੀ, ਜਦੋਂ ਕਿਤੇ ਕਿਸੇ ਵੱਡੇ ਕੰਪਿਊਟਰ (Computer) ਵਿੱਚ ਕੋਈ ਨੁਕਸ (Defect) ਪੈ ਜਾਏ ਤਾਂ ਜਿਆਦਾ ਸਮਾਂ ਉਸ ਨੁਕਸ ਨੂੰ ਲੱਭਣ ਵਿੱਚ ਲੱਗ ਜਾਂਦਾ ਹੈ, ਜਿਵੇਂ ਹੀ, ਨੁਕਸ ਵਾਲਾ ਪੁਰਜ਼ਾ ਮਿਲ ਜਾਵੇ, ਉਸ ਨੂੰ ਤਬਦੀਲ ਕਰਨ ਵਿੱਚ ਕੋਈ ਜਿਆਦਾ ਸਮਾਂ ਨਹੀਂ ਲੱਗਦਾ।

ਪੁਰਜਾ ਬਦਲੋ, ਮਸ਼ੀਨਰੀ ਠੀਕ ਹੋ ਜਾਂਦੀ ਹੈ। ਇਸ ਲਈ ਸਭ ਤੋਂ ਪਹਿਲਾਂ ਅਕਾਲਪੁਰਖ/ਗੁਰੂ ਦੇ ਹੁਕਮ ਨੂੰ ਉਸ ਦੇ ਸਹੀ ਰੂਪ ਵਿੱਚ ਸਮਝ ਸਕਣਾ ਬਹੁਤ ਜ਼ਰੂਰੀ ਹੈ ਕਿਉਂਕਿ ਸਮਝਣ ਤੋਂ ਬਾਅਦ ਹੀ ਹੁਕਮ ਨੂੰ ਮੰਨਣ ਦਾ ਉਪਰਾਲਾ ਕੀਤਾ ਜਾ ਸਕਦਾ ਹੈ।

ਹੁਕਮ ਨੂੰ,ਉਸਦੇ ਸਹੀ ਰੂਪ ਵਿੱਚ ਸਮਝਣ ਲਈ ਅਤੇ ਦੁੱਖ-ਸੁੱਖ ਦੇ ਅੰਤਰ ਨੂੰ ਚੰਗੀ ਤਰ੍ਹਾਂ ਜਾਨਣ ਲਈ,ਇੱਕ ਅਲੰਕਾਰ ਦਾ ਸਹਾਰਾ ਲੈਂਦੇ ਹਾਂ।

ਦੋ ਫੌਜੀ, ਲੜਾਈ ਅੰਦਰ ਜ਼ਖ਼ਮੀ ਹੋ ਜਾਂਦੇ ਹਨ। ਜੰਗੇ-ਮੈਦਾਨ ਵਿੱਚ ਦੋਨਾਂ ਦੀਆਂ ਹੀ ਲੱਤਾਂ ਕੱਟੀਆਂ ਜਾਂਦੀਆਂ ਹਨ। ਉਨ੍ਹਾਂ ਨੂੰ ਮਿਲਟਰੀ ਹਸਪਤਾਲ ਵਿੱਚ ਦਾਖਲ ਕਰ ਦਿੱਤਾ ਜਾਂਦਾ ਹੈ।

ਨਿਸ਼ਚਿਤ ਕੀਤੇ ਮਿਲਣ ਦੇ ਸਮੇਂ ਵਿੱਚ, ਉਨ੍ਹਾਂ ਦੇ ਸਾਕ-ਸੰਬੰਧੀ/ਰਿਸ਼ਤੇਦਾਰ ਉਨ੍ਹਾਂ ਨੂੰ ਮਿਲਣ ਵਾਸਤੇ ਆਉਂਦੇ ਹਨ। ਪਹਿਲੇ ਪਾਸੋਂ, ਜਦੋਂ ਉਸ ਦੀ ਹੱਡ-ਬੀਤੀ ਬਾਰੇ ਪੁੱਛਿਆ

ਜਾਂਦਾ ਹੈ, ਕਿ ਕਿਵੇਂ ਇਹੋ ਜਿਹੇ ਹਾਲਾਤ ਬਣੇ ਅਤੇ ਲੱਤਾਂ ਕੱਟੀਆਂ ਗਈਆਂ। ਦੁੱਖ-ਭਰੀ ਵਾਰਤਾ ਸੁਣਾਉਂਦੇ ਸਮੇਂ ਉਸ ਦੀਆਂ ਅੱਖਾਂ ਵਿੱਚ ਹੰਝੂ ਲਗਾਤਾਰ ਚੱਲਣੇ ਸ਼ੁਰੂ ਹੋ ਗਏ ਅਤੇ ਉਸ ਨੇ ਆਪਣੇ-ਆਪ ਨੂੰ ਤਾਂ ਕੀ ਅਕਾਲਪੁਰਖ ਨੂੰ ਵੀ ਕੋਸਣਾ ਸ਼ੁਰੂ ਕਰ ਦਿੱਤਾ ਕਿ ਪਤਾ ਨਹੀਂ ਉਸਨੇ ਮੇਰੇ ਨਾਲ ਪਿਛਲੇ ਜਨਮ ਦਾ ਕੀ ਬਦਲਾ ਲਿਆ ਹੈ, ਮੇਰੇ ਨਾਲ ਬਹੁਤ ਵੱਡਾ ਅਨਿਆਇ ਕੀਤਾ ਹੈ। ਮੈਂ ਕੀ ਕਿਸੇ ਦਾ ਬੁਰਾ ਕੀਤਾ ਸੀ ਇਤਿਆਦਿ।

**ਅਗਿਆਨੀ, ਮਨਿ ਰੋਸ ਕਰੇਇ॥ ਗਉੜੀ ਸੁਖਮਨੀ ਮ: ੫, ਅੰਗ ੨੬੮**

ਦੂਸਰੇ ਪਾਸੇ, ਦੂਸਰਾ ਫੌਜੀ, ਆਪਣੇ ਬਿਸਤਰੇ ਤੇ ਲੇਟਿਆ ਹੋਇਆ ਅਕਾਲਪੁਰਖ ਦਾ ਨਾਮ ਜਪ ਰਿਹਾ ਹੈ ਅਤੇ ਉਸ ਦਾ ਧੰਨਵਾਦ ਕਰ ਰਿਹਾ ਹੈ ਕਿ ਉਸ ਨੇ ਬਚਾ ਲਿਆ ਹੈ। ਉਸ ਨੂੰ ਜਦੋਂ ਹਾਲਚਾਲ ਪੁੱਛਦੇ ਹਨ, ਉਹ ਆਖਦਾ ਹੈ ਅਕਾਲਪੁਰਖ ਦਾ ਹੁਕਮ ਹੀ ਇਵੇਂ ਸੀ, ਮੇਰੇ ਕਈ ਵੀਰ ਸ਼ਹੀਦ ਹੋ ਗਏ ਹਨ, ਮੇਰੇ ਅਜੇ ਕੁਛ ਸਵਾਸ ਬਾਕੀ ਹਨ ਇਸ ਲਈ ਅਕਾਲਪੁਰਖ ਨੇ ਮੈਨੂੰ ਬਚਾ ਰੱਖਿਆ ਹੈ।

ਹੁਣ, ਇਸੇ ਘਟਨਾਵਾਂ ਨੂੰ ਮਿਲ ਕੇ ਵਿਚਾਰੀਏ, ਕਿ ਲੱਤਾਂ ਤਾਂ ਦੋਨਾਂ ਦੀਆਂ ਹੀ ਕੱਟੀਆਂ ਗਈਆਂ ਸਨ, ਦੁੱਖ ਵੀ ਦੋਨਾਂ ਨੂੰ ਹੀ ਬਰਾਬਰ ਦਾ ਸੀ ਪਰੰਤੂ ਦੋਨਾਂ ਹੀ ਫੌਜੀਆਂ ਦੇ ਅਕਾਲਪੁਰਖ ਦੇ ਹੁਕਮ ਨੂੰ ਸਮਝਣ ਦੇ ਫਰਕ ਵਿੱਚ ਹੀ ਏਨਾ ਅੰਤਰ ਹੈ ਕਿ ਇਕ ਅਕਾਲਪੁਰਖ ਨੂੰ ਦੋਸ਼ ਦੇ ਰਿਹਾ ਹੈ। ਦੂਸਰਾ ਉਸ ਦੇ ਭਾਣੇ ਵਿੱਚ ਅਨੰਦ ਮਹਿਸੂਸ ਕਰ ਰਿਹਾ ਹੈ ਤੇ ਇਸੇ ਵਿੱਚ ਹੀ ਧੀਰਜ ਰੱਖ ਕੇ ਉਸ ਦਾ ਸ਼ੁਕਰਾਨਾ ਕਰਦਾ ਹੈ। ਚੜ੍ਹਦੀ ਕਲਾ ਵਿੱਚ ਵਿਚਰ ਰਿਹਾ ਹੈ।

**ਕੇਤਿਆਂ, ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤ, ਤੇਰੀ ਦਾਤਾਰ॥**
**ਬੰਦਿ ਖਲਾਸੀ, ਭਾਣੈ ਹੋਇ॥** **੨੫॥ ਜਪੁਜੀ**

ਜਿਨ੍ਹਾਂ ਨੂੰ ਹੁਕਮ ਦੀ ਸਹੀ ਸਮਝ ਪੈਂਦੀ ਹੈ, ਉਹ ਦੁੱਖ ਅਤੇ ਭੁੱਖ ਨੂੰ ਵੀ ਉਸ ਦੀ ਦਾਤ ਹੀ ਸਮਝਦੇ ਹਨ।

ਇਕ ਬੰਦਾ, ਜੋ ਅੱਜ ਚੂਹੇ, ਸੱਪ, ਇੰਜੈਕਸ਼ਨ ਦੀ ਸੂਈ ਤੋਂ ਡਰਦਾ ਹੈ, ਜਦੋਂ ਉਸ ਨੂੰ ਮਾਨਸਿਕ ਤੌਰ ਤੇ (Psychologically) ਤਿਆਰ ਕਰਕੇ, ਭਾਵ ਉਸ ਦੇ ਡਰ ਬਾਰੇ, ਸ਼ੱਕ, ਵਹਿਮ, ਸਹਸੇ ਦੂਰ ਹੋ ਜਾਂਦੇ ਹਨ, ਉਸ ਦਾ ਆਤਮਕ ਬਲ, ਜੋ ਨਿਰਬਲ ਹੋ ਚੁੱਕਾ ਸੀ, ਹੁਣ ਉਹੀ ਆਤਮਕ ਬਲ (Will power) ਮਜ਼ਬੂਤ ਬਣਾ ਦਿੱਤਾ ਜਾਂਦਾ ਹੈ, ਹੁਣ ਉਹ ਸੱਪ ਤਾਂ ਕੀ, ਮੌਤ ਤੋਂ ਵੀ ਨਹੀਂ ਡਰਦਾ। ਜਿਵੇਂ, ਇਕ ਸ਼ਹੀਦ ਆਪਣੇ ਅਸੂਲ ਨੂੰ ਕਾਇਮ ਰੱਖਣ ਲਈ, ਫਾਂਸੀ ਦਾ ਰੱਸਾ ਚੁੰਮ ਕੇ, ਆਪਣੇ ਗਲੇ ਵਿੱਚ ਆਪ ਪਾ ਲੈਂਦਾ ਹੈ ਅਤੇ ਸ਼ਹੀਦ ਹੋਣ ਲਈ ਤਿਆਰ ਹੋ ਜਾਂਦਾ ਹੈ। ਹੁਣ ਉਸ ਨੂੰ ਮੌਤ ਵੀ ਡਰਾ ਨਹੀਂ ਸਕਦੀ। ਬੰਦਾ ਤਾਂ ਉਹੀ ਹੈ ਜੋ ਕੱਲ ਸੱਪ, ਚੂਹੇ ਅਤੇ ਇੰਜੈਕਸ਼ਨ ਦੀ ਸੂਈ ਤੋਂ ਡਰਦਾ ਸੀ ਪਰੰਤੂ

ਆਤਮਕ ਬਲ ਮਜਬੂਤ ਹੋ ਜਾਣ ਤੇ ਹੁਣ ਉਹੀ ਆਤਮਾ ਕੁਝ ਵੀ ਸਹਾਰਨ ਨੂੰ ਪੂਰਨ ਰੂਪ ਵਿੱਚ ਤਿਆਰ ਹੈ, ਇਸੇ ਨੂੰ ਹੀ ਆਤਮਕ-ਵਿਕਾਸ (Spiritual Development) ਆਖਦੇ ਹਨ। ਇਹੋ ਜਿਹੇ ਮਨੁੱਖ ਦੀ ਆਤਮਕ ਅਵਸਥਾ ਨੂੰ ਪੰਚਮ ਪਾਤਸ਼ਾਹ, ਇਵੇਂ ਬਿਆਨ ਕਰਦੇ ਹਨ।

**ਤੈਸਾ ਹਰਖ, ਤੈਸਾ ਉਸੁ ਸੋਗੁ ॥**

**ਸਦਾ ਅਨੰਦੁ, ਤਹ ਨਹੀਂ ਬਿਓਗੁ ॥**

**ਤੈਸਾ ਸੁਵਰਨੁ, ਤੈਸੀ ਉਸੁ ਮਾਟੀ ॥ ੬ (੭) ॥** **ਗਉੜੀ ਸੁਖਮਨੀ ਮ: ੫, ਅੰਗ ੨੭੫**

ਜਦੋਂ ਤੱਕ ਮਨੁੱਖ, ਅਕਾਲਪੁਰਖ ਦੀਆਂ ਦਿੱਤੀਆਂ ਹੋਈਆਂ ਬੇਅੰਤ ਦਾਤਾਂ ਵਿੱਚ ਸਬਰ-ਸੰਤੋਖ ਨਹੀਂ ਮਹਿਸੂਸ ਕਰਦਾ ਅਤੇ ਹਮੇਸ਼ਾ ਇਹੀ ਸੋਚਦਾ ਹੈ, ਕਿ ਮੇਰੇ ਪਾਸ ਕੁਝ ਨਹੀਂ ਹੈ, ਦੂਸਰੇ ਪਾਸ ਸਭ ਕੁਝ ਹੈ, ਇਹੋ ਜਿਹੀ ਲਾਲਸਾ ਜਦੋਂ ਤੱਕ ਬਣੀ ਰਹਿੰਦੀ ਹੈ, ਉਦੋਂ ਤੱਕ ਮਨੁੱਖ ਕਦੇ ਵੀ ਸਦੀਵੀ ਅਧਿਆਤਮਕ ਸੁੱਖ-ਸ਼ਾਂਤੀ ਨਹੀਂ ਮਹਿਸੂਸ ਕਰ ਸਕਦਾ। ਉਹ ਸਿਰਫ ਉੱਪਰ ਨੂੰ ਹੀ ਨਾ ਵੇਖੇ, ਕਦੇ ਥੱਲੇ ਨੂੰ ਵੀ ਵੇਖੇ ਕਿ ਮੈਨੂੰ ਦੇਣਹਾਰ ਨੇ ਕੀ ਕੁੱਝ ਦਿੱਤਾ ਹੋਇਆ ਹੈ। ਜੋ ਦੂਸਰੇ ਨੂੰ ਨਹੀਂ ਮਿਲਿਆ ਹੈ। ਮਨੁੱਖ ਕਿਉਂ ਨਹੀਂ ਸੋਚਦਾ, ਕਿ ਜੋ ਕੁੱਝ ਉਸ ਨੂੰ ਪਹਿਲੋਂ ਹੀ ਮਿਲਿਆ ਹੋਇਆ ਹੈ ਸ਼ਾਇਦ ਉਹ ਇਸ ਦੇ ਵੀ ਲਾਇਕ/ਕਾਬਲ (Deserving) ਨਾ ਹੋਵੇ।

ਇਕ ਮਹਾਤਮਾ ਜੀ, ਰੇਗਸਤਾਨ ਵਿੱਚ ਇਕ ਰੇਤ ਦੇ ਟਿੱਬੇ ਉੱਤੇ ਕੁਟੀਆ ਬਣਾ ਕੇ ਉੱਥੇ ਭਗਤੀ ਕਰਦੇ ਸਨ। ਇਕ ਦਿਨ ਮਨ ਬਣਿਆ, ਕਿ ਕੁਝ ਚਲ-ਫਿਰ ਕੇ ਇਸ ਸੰਸਾਰ ਦੀ ਹਾਲਤ ਨੂੰ ਵੇਖੀਏ। ਦੁਪਹਿਰ ਦਾ ਸਮਾਂ ਸੀ, ਧੁੱਪ ਕੜਾਕੇ ਦੀ ਪੈ ਰਹੀ ਸੀ। ਹੇਠੋਂ ਰੇਤਾ ਵੀ ਗਰਮ/ਤੱਤੀ ਹੋ ਚੁੱਕੀ ਸੀ। ਮਹਾਤਮਾ ਜੀ ਪਾਸ ਪੈਰੀਂ ਪਾਉਣ ਲਈ ਜੁੱਤੀ ਨਹੀਂ ਸੀ। ਇਸ ਲਈ ਪੈਰ ਜਲ ਰਹੇ ਸਨ। ਚਲਦੇ-ਚਲਦੇ ਸੋਚਦੇ ਹਨ, ਮੈਂ ਤੇ ਅਕਾਲਪੁਰਖ ਦੀ ਏਨੇ ਸਾਲ ਭਗਤੀ ਕੀਤੀ ਹੈ, ਕਦੇ ਕੁਝ ਉਸ ਪਾਸੋਂ ਮੰਗਿਆ ਤੱਕ ਵੀ ਨਹੀਂ ਹੈ, ਕੀ ਮੈਨੂੰ ਇਸ ਰੇਤਾ ਦੀ ਗਰਮੀ ਤੋਂ ਬਚਣ ਲਈ, ਇਕ ਜੁੱਤੀ ਵੀ ਨਸੀਬ ਨਹੀਂ ਹੋ ਸਕਦੀ ਸੀ। ਆਪਣੇ ਮਨ ਹੀ ਮਨ ਵਿੱਚ ਅਕਾਲਪੁਰਖ ਨੂੰ ਕੋਸ ਰਹੇ ਸਨ।

ਏਨੇ ਨੂੰ ਚਲਦੇ-ਚਲਦੇ ਕੁਝ ਮੈਦਾਨੀ ਇਲਾਕੇ ਵਿੱਚ ਪਹੁੰਚ ਜਾਂਦੇ ਹਨ, ਤਾਂ ਕੀ ਵੇਖਦੇ ਹਨ, ਕਿ ਕੁਝ ਵਸੋਂ ਦਿਖਾਈ ਦੇ ਰਹੀ ਹੈ। ਇਕ ਚੁਰੱਸਤੇ ਵਿੱਚ ਬਹੁਤ ਲੋਕਾਂ ਦੀ ਭੀੜ ਲੱਗੀ ਹੋਈ ਸੀ। ਮਨ ਵਿੱਚ ਵਿਚਾਰ ਬਣਿਆ ਕਿ ਪਤਾ ਕਰੀਏ, ਕਿਉਂ ਏਨੇ ਲੋਕ ਇਕੱਠੇ ਹੋਏ ਪਏ ਹਨ।

ਪਹੁੰਚਣ ਤੇ ਕੀ ਵੇਖਦੇ ਹਨ, ਕਿ ਇਕ ਦੁਰਘਟਨਾ ਹੋ ਚੁੱਕੀ ਹੈ, ਜਿਸ ਵਿੱਚ ਇਕ

ਬੰਦੇ ਦੀਆਂ ਦੋਨਾਂ ਲੱਤਾਂ ਉੱਪਰ ਦੀ ਟਰੱਕ ਲੰਘ ਜਾਣ ਕਰਕੇ, ਲੱਤਾਂ ਕੱਟੀਆਂ ਜਾ ਚੁੱਕੀਆਂ ਹਨ।

ਰਹਿਮ ਦਿਲ ਮਹਾਤਮਾ ਜੀ ਦੀਆਂ ਅੱਖਾਂ ਵਿੱਚੋਂ ਹੰਝੂਆਂ ਦੀ ਧਾਰ ਚੱਲਣ ਲੱਗ ਪਈ। ਬਾਕੀ ਖੜੇ ਬੰਦੇ ਬੜੇ ਹੈਰਾਨ ਹੋਏ ਅਤੇ ਸੰਕੋਚ ਕਰਦੇ-ਕਰਦੇ ਪੁੱਛ ਹੀ ਬੈਠੇ ਕਿ ਮਹਾਤਮਾ ਜੀ ਆਪ ਨੂੰ ਏਨਾ ਦੁੱਖ ਕਿਉਂ ਮਹਿਸੂਸ ਹੋਇਆ ਹੈ ਤਾਂ ਮਹਾਤਮਾ ਜੀ ਨੇ ਦੱਸਿਆ, ਕਿ ਐ ਭਾਈ ਲੋਗੋ, ਕੁਝ ਸਮਾਂ ਪਹਿਲਾਂ ਮੈਂ ਅਕਾਲਪੁਰਖ ਨੂੰ ਕੋਸ ਰਿਹਾ ਸੀ ਕਿ ਤੂੰ ਮੈਨੂੰ ਜੁੱਤੀ ਤੱਕ ਵੀ ਨਹੀਂ ਦਿੱਤੀ ਅਤੇ ਮੇਰੇ ਪੈਰ ਜਲਣ ਤੇ ਤੈਨੂੰ ਕੋਈ ਤਰਸ ਨਹੀਂ ਹੈ। ਪਰੰਤੂ ਅੱਜ ਵੇਖਦਾ ਹਾਂ ਕਿ ਇਸ ਵਿਚਾਰੇ ਦੀਆਂ ਤਾਂ ਲੱਤਾਂ ਹੀ ਨਹੀਂ ਹਨ। ਇਹ ਜੁੱਤੀ ਕਿੱਥੇ ਪਾਵੇਗਾ। ਮੈਨੂੰ ਤਾਂ ਅਕਾਲਪੁਰਖ ਨੇ ਸਿਰਫ ਜੁੱਤੀ ਹੀ ਨਹੀਂ ਦਿੱਤੀ। ਇਵੇਂ, ਉਨ੍ਹਾਂ ਨੇ ਬਾਕੀ ਉਸ ਇਕੱਠੀ ਹੋਈ ਭੀੜ ਨੂੰ ਸਮਝਾਇਆ, ਕਿ ਜੋ ਕੁਝ ਅਕਾਲਪੁਰਖ ਦੇਂਵਦਾ ਹੈ, ਮਨੁੱਖ ਨੂੰ ਉਸੇ ਵਿੱਚ ਹੀ ਸਬਰ-ਸੰਤੋਖ ਰੱਖਣਾ ਚਾਹੀਦਾ ਹੈ ਅਤੇ ਉਸ ਦੇਣਹਾਰ ਦਾਤਾਰ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ।

ਜਦੋਂ, ਮਨੁੱਖ ਨੂੰ ਅਕਾਲਪੁਰਖ ਦੇ ਹੁਕਮ ਦੀ ਸਹੀ ਸਮਝ ਪੈ ਜਾਂਦੀ ਹੈ ਅਤੇ ਉਸ ਦਾ ਆਤਮਕ ਬਲ ਏਨਾ ਮਜ਼ਬੂਤ ਅਤੇ ਉੱਚਾ ਹੋ ਜਾਂਦਾ ਹੈ, ਕਿ ਹੁਣ ਉਸ ਨੂੰ ਆਈ ਵਸਤੂ ਦੀ ਖੁਸ਼ੀ ਨਹੀਂ ਹੈ, ਗਈ/ਗੁੰਮ ਹੋਈ ਦੀ ਗਮੀ ਕੋਈ ਨਹੀਂ ਹੈ। ਦੋਨੋਂ ਹੀ ਅਵਸਥਾ ਵਿੱਚ ਇਕ-ਸਮਾਨ, ਸਮ-ਤਲ ਵਿਚਰਦਾ ਹੈ। ਇਹੋ ਜਿਹੀ ਅਵਸਥਾ ਦਾ ਗੁਰਦੇਵ ਪਿਤਾ ਜਿਕਰ ਕਰਦੇ ਹਨ।

**ਨਾਨਕ, ਦੁਖੁ ਸੁਖੁ ਵਿਆਪਤ ਨਹੀਂ, ਜਿਥੈ ਆਤਮ ਰਾਮ ਪਰਗਾਸੁ ॥**

**ਸਲੋਕ ਮ: ੩, ਅੰਗ ੧੪੨੪**

ਅਜੇਹੀ ਸਹਿਜ ਅਵਸਥਾ, ਇਵੇਂ ਬਿਆਨ ਕੀਤੀ ਗਈ ਹੈ।

**ਦੁਖੁ ਨਾਹੀ, ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥**
**ਬੁਰਾ ਨਹੀਂ, ਸਭੁ ਭਲਾ ਹੀ ਹੈ ਰੇ, ਹਾਰ ਨਾਹੀ ਸਭ ਜੇਤੈ ॥**
**ਸੋਗੁ ਨਾਹੀ, ਸਦਾ ਹਰਖੀ ਹੈ ਰੇ, ਛੋਡਿ ਨਾਹੀਂ ਕਿਛੁ ਲੈਤੇ ॥**

**ਕਾਨੜਾ ਮ: ੫, ਅੰਗ ੧੩੦੨**

ਪੰਚਮ ਪਾਤਸ਼ਾਹ ਅਤੇ ਨੌਵੇਂ ਪਾਤਸ਼ਾਹ ਜੀ ਦੀਆਂ ਸ਼ਹੀਦੀਆਂ, ਇਨ੍ਹਾਂ ਅਵਸਥਾਵਾਂ ਦੀਆਂ ਜਿੰਦਾ ਦਿਲ ਮਿਸਾਲਾਂ ਕਾਇਮ ਹਨ। ਜਿਨ੍ਹਾਂ ਨੇ ਉਪਦੇਸ਼ ਸਿਰਫ ਦਿੱਤਾ ਹੀ ਨਹੀਂ, ਉਸ ਤੇ ਖੁਦ ਵੀ ਚੱਲ ਕੇ ਵਿਖਾਇਆ।

**ਸੀਸੁ ਦੀਆ,ਪਰ ਸੀ ਨ ਉਚਰੀ ॥** ਬਚਿੱਤਰ ਨਾਟਕ ਪਾ: ੧੦

ਪੂਰਨ ਗੁਰ—ਇਤਿਹਾਸ ਅਤੇ ਸਿੱਖ-ਇਤਿਹਾਸ ਵਿੱਚ ਬੇਅੰਤ ਸਾਖੀਆਂ ਹਨ, ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਵੀ, ਇਸ ਮਾਰਗ ਤੇ ਚੱਲ ਕੇ ਵਿਖਾਇਆ।

**ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥**

**ਪ੍ਰਭ ਕੀ ਆਗਿਆ, ਮਾਨੈ ਮਾਥੈ ॥**

**ਉਸ ਤੇ ਚਉਗੁਨ ਕਰੈ ਨਿਹਾਲੁ ॥**

**ਨਾਨਕ, ਸਾਹਿਬੁ, ਸਦਾ ਦਇਆਲੁ ॥ ੬ (੨)॥**

ਇਸ ਲਈ ਮਨੁੱਖ ਦੀ ਭਲਾਈ ਇਸੇ ਵਿੱਚ ਹੀ ਹੈ :—

**ਜਿਸੁ ਠਾਕੁਰ ਸਿਉ, ਨਾਹੀ ਚਾਰਾ ॥**

**ਤਾਕਉ ਕੀਜੈ, ਸਦ ਨਮਸਕਾਰਾ ॥ ੬ (੧)॥**

ਗਉੜੀ ਸੁਖਮਨੀ ਮ: ੫, ਅੰਗ ੨੬੮

ਪੰਚਮ ਪਾਤਸ਼ਾਹ ਸਮਝਾਉਣਾ ਕਰਦੇ ਹਨ ਕਿ, ਐ ਭਾਈ ਇਹ ਤਾਂ ਇਕ ਹੀ ਵਸਤੂ ਸੀ, ਜੇਕਰ ਉਸਨੇ ਇਹ ਇਕ ਵੀ ਨਾ ਦਿੱਤੀ ਹੁੰਦੀ, ਪਰੰਤੂ ਹੋਰ 10 (ਦਸ) ਵੀ ਖੋਹ ਲੈਂਦਾ, ਭਾਵ ਲੈ ਲੈਂਦਾ ਤਾਂ ਤੂੰ ਭਾਈ ਕੀ ਕਰ ਸਕੇਂਗਾ।

**ਏਕ ਭੀ ਨ ਦੇਇ, ਦਸ ਭੀ ਹਿਰਿ ਲੇਇ ॥**

**ਤਉ ਮੂੜਾ, ਕਹੁ, ਕਹਾਂ ਕਰੇਇ ॥ ੬ (੧) ॥** ਗਉੜੀ ਸੁਖਮਨੀ ਮ: ੫, ਅੰਗ ੨੬੮

ਇਸ ਲਈ, ਜਿਨ੍ਹਾਂ ਨੇ ਅਕਾਲਪੁਰਖ/ਗੁਰੂ ਦੇ ਹੁਕਮਾਂ ਦੀ ਸਹੀ ਰੂਪ ਵਿੱਚ ਪਹਿਚਾਣ ਕੀਤੀ, ਉਨ੍ਹਾਂ ਦੇ ਸਾਰੇ ਸ਼ੰਕੇ, ਵਹਿਮ, ਸਹਸੇ, ਭ੍ਰਮ, ਰੋਸ, ਸ਼ਿਕਵੇ-ਸ਼ਿਕਾਇਤ, ਕਿੰਤੂ-ਪ੍ਰੰਤੂ ਦੂਰ ਹੋ ਗਏ। ਹੁਣ ਦੁਖ-ਸੁਖ, ਹਰਖ-ਸੋਗ, ਮਾਨ-ਅਪਮਾਨ, ਉਸਤਤਿ-ਨਿੰਦਾ, ਖੁਸ਼ੀ-ਗਮੀ, ਕੰਚਨ-ਮਾਟੀ, ਆਸ਼ਾ-ਨਿਰਾਸ਼ਾ ਇਕ ਸਮਾਨ ਮਹਿਸੂਸ ਹੁੰਦਾ ਹੈ।

ਜਦੋਂ ਅਕਾਲਪੁਰਖ/ਗੁਰੂ ਦੀ ਬਖਸ਼ਸ਼ ਹੋ ਜਾਂਦੀ ਹੈ, ਆਤਮਕ ਬਲ ਏਨਾ ਮਜ਼ਬੂਤ ਅਤੇ ਉੱਚਾ ਹੋ ਜਾਂਦਾ ਹੈ, ਤਾਂ ਉਸਨੂੰ ਮਿਲੇ ਹੋਏ ਦੁੱਖਾਂ ਵਿਚ ਵੀ ਸੁੱਖ ਹੀ ਵਿਖਾਈ ਦਿੰਦਾ ਹੈ। ਉਸੇ ਨੂੰ ਹੀ, ਉਸ ਅਕਾਲਪੁਰਖ ਦਾ ਹੁਕਮ ਮੰਨ ਕੇ, ਉਸ ਦੀ ਰਜ਼ਾ ਵਿੱਚ ਰਹਿੰਦਾ ਹੈ। ਉਸ ਦੇ ਭਾਣੇ ਵਿੱਚ ਵਿਚਰਦਾ ਹੋਇਆ ਜੋ ਮਿਲੇ, ਉਸ ਵਿੱਚ ਸਬਰ-ਸੰਤੋਖ ਨਾਲ ਆਪਣਾ ਨਿਰਬਾਹ ਕਰਦਾ ਹੈ ਅਤੇ ਦੇਣਹਾਰ ਦਾਤਾਰ ਦਾ ਸ਼ੁਕਰਾਨਾ ਕਰਦਾ ਹੈ।

2. **ਮਾਇਆ**—ਜਿਸ ਮਨੁੱਖ ਪਾਸ ਰੁਪਿਆ-ਪੈਸਾ, ਧਨ-ਦੌਲਤ ਥੋੜੀ ਹੈ, ਉਹ ਦੇਸ-

ਪ੍ਰਦੇਸ ਵਿੱਚ ਜਾ ਕੇ ਇਕੱਤਰ ਕਰਨ ਵਿੱਚ ਰੁੱਝਾ ਹੋਇਆ ਹੈ, ਦੂਸਰੇ ਪਾਸੇ ਜਿਸ ਪਾਸ ਬਹੁਤੀ ਹੈ, ਉਸ ਨੂੰ ਇਸ ਦੀ ਸੰਭਾਲ ਕਰਕੇ ਰੱਖਣ ਦੀ ਚਿੰਤਾ ਬਣੀ ਹੋਈ ਹੈ।

**ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ॥**

**ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ॥** ਮਾਰੂ ਮ: ੫, ਅੰਗ ੧੦੧੯

ਮਾਇਆ ਦੇ ਕਾਰਜ ਅੱਜ ਤੱਕ ਕੋਈ ਪੂਰੇ ਨਹੀਂ ਕਰ ਸਕਿਆ।

**ਸਹਸ ਖਟੇ, ਲਖ ਕਉ ਉਠਿ ਧਾਵੈ॥ ੧੨ (੫)**

**ਗਉੜੀ ਸੁਖਮਨੀ ਮ: ੫, ਅੰਗ ੨੭੮-੭੯**

**ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ॥**

**ਲਪਟਿ ਰਹੇ, ਮਾਇਆ ਰੰਗ ਰਾਤੇ, ਲੋਚਨ ਕਛੂ ਨ ਸੂਝੀ॥**

**ਧਨਾਸਰੀ ਮ: ੫, ਅੰਗ ੬੭੨**

**ਪੂਰਨ ਭਏ ਨ ਕਾਮ, ਮੋਹਿਆ ਮਾਇਆ॥** **ਪਉ: ਅੰਗ ੭੦੭**

**ਕਰਿ ਕਰਿ ਥਾਕੇ, ਵਡੇ ਵਡੇਰੇ॥**

**ਕਿਨ ਹੀ ਨ ਕੀਏ, ਕਾਜ ਮਾਇਆ ਪੂਰੇ॥** **ਰਾਮਕਲੀ ਮ: ੫, ਅੰਗ ੮੮੯**

**ਪੂਰਨ ਹੋਤ ਨ, ਕਾਰਜ ਮਾਇਆ॥** **ਭੈਰਉ ਮ: ੫, ਅੰਗ ੧੧੪੩**

**ਸੁਖੁ ਨਾਹੀ, ਬਹੁਤੈ ਧਨਿ ਖਾਟੇ॥** **ਭੈਰਉ ਮ: ੫, ਅੰਗ ੧੧੪੭**

ਮਾਇਆ, ਜਦੋਂ ਕਿਤਿਉਂ ਮਿਲ ਜਾਂਦੀ ਹੈ ਜਾਂ ਹੱਥ ਲੱਗ ਜਾਂਦੀ ਹੈ, ਬਹੁਤ ਖੁਸ਼ ਹੁੰਦਾ ਹੈ ਪਰੰਤੂ ਇਹ ਹੀ ਮਾਇਆ ਜਦੋਂ ਚਲੀ ਜਾਂਦੀ ਹੈ, ਗੁੰਮ ਹੋ ਜਾਂਦੀ ਹੈ, ਖੁੱਸ ਜਾਂਦੀ ਹੈ, ਖੋਹ ਲਈ ਜਾਂਦੀ ਹੈ ਜਾਂ ਅਕਾਲਪੁਰਖ ਵਾਪਸ ਲੈ ਲੈਂਦਾ ਹੈ ਤਾਂ ਮਨੁੱਖ ਦੁਖੀ ਹੋ ਜਾਂਦਾ ਹੈ, ਰੋਂਦਾ, ਕੁਰਲਾਂਦਾ ਅਤੇ ਤੱਪਦਾ ਹੈ।

**ਜਬ ਕਛੁ ਪਾਵੈ, ਤਬ ਗਰਬੁ ਕਰਤੁ ਹੈ॥**

**ਮਾਇਆ ਗਈ, ਤਬ ਰੋਵਨ ਲਗਤ ਹੈ॥** **ਆਸਾ ਰਵਿਦਾਸ ਜੀਉ, ਅੰਗ ੪੮੭**

**ਆਵਤ ਕਉ ਹਰਖ, ਜਾਤ ਕਉ ਰੋਵਹਿ, ਇਹ ਦੁਖੁ ਸੁਖੁ ਨਾਲੇ ਲਾਗਾ॥**

**ਮ: ੧, ਅੰਗ ੫੯੮**

**ਦੂਖੀ, ਦੁਨੀ ਸਹੇੜੀਐ, ਜਾਇ, ਤ ਲਗਹਿ ਦੁਖੁ ॥**

ਮ: ੧, (ਵਾਰ ਮਲਾਰ ਮ: ੧) ਅੰਗ ੧੨੮

ਇਵੇਂ, ਜਦੋਂ ਮਾਇਆ ਬਹੁਤੀ ਹੈ ਤਾਂ ਚਿੰਤਾ ਦਾ ਕਾਰਣ ਅਤੇ ਥੋੜੀ ਹੈ ਤਾਂ ਇਕੱਠੀ ਕਰਨ ਦੀ ਲਾਲਸਾ। ਆਉਂਦੀ ਹੈ ਤਾਂ ਖੁਸ਼ੀ, ਜਾਂਦੀ ਹੈ ਤਾਂ ਗਮੀ। ਇਵੇਂ, ਮਾਇਆ ਵੀ ਦੁੱਖਾਂ ਦਾ ਕਾਰਣ ਬਣਦੀ ਹੈ। ਸਿਰਫ ਨਿਰਬਾਹ-ਮਾਤ੍ਰ ਮਾਇਆ, ਜੋ ਦੁਨਿਆਵੀ ਨਿੱਜੀ ਲੋੜਾਂ ਪੂਰੀ ਕਰ ਸਕੇ, ਉਸ ਵਿੱਚ ਹੀ ਸਬਰ-ਸੰਤੋਖ ਕਰਨਾ ਚਾਹੀਦਾ ਹੈ ਕਿਉਂਕਿ :—

**ਬਿਨਾ ਸੰਤੋਖ, ਨਹੀਂ ਕੋਊ ਰਾਜੈ ॥ ੧੨ (੫)** ਗਉੜੀ ਸੁਖਮਨੀ ਮ: ੫, ਅੰਗ ੨੭੯

3. **ਅਕਾਲਪੁਰਖ ਦਾ ਵਿਸਰਨਾ** :—ਜਦੋਂ ਅਕਾਲਪੁਰਖ ਵਿਸਰ ਜਾਂਦਾ ਹੈ, ਮਨੁੱਖ ਨੂੰ ਅਨੇਕ ਪ੍ਰਕਾਰ ਦੇ ਦੁੱਖ-ਸੰਤਾਪ, ਰੋਗ-ਸੋਗ, ਬਿਪਤਾ-ਮੁਸੀਬਤ, ਵਿਜੋਗ ਆ ਘੇਰਾ ਪਾਉਂਦੇ ਹਨ ਅਤੇ ਇਸ ਦਾ ਪਿੱਛਾ ਨਹੀਂ ਛੱਡਦੇ। ਇੱਥੋਂ ਤੱਕ ਕਿ ਹਰ ਪਾਸੇ ਅਸ਼ਾਂਤੀ, ਖੁਆਰੀ ਅਤੇ ਦੋਸਤ ਵੀ ਦੁਸ਼ਮਨ ਬਣ ਜਾਂਦੇ ਹਨ।

**ਨਾਮੁ ਬਿਸਾਰਿ, ਸਹਹਿ ਜਮ ਦੂਖ ॥** ਗਉੜੀ ਮ: ੧, ਅੰਗ ੨੨੬

**ਜੈ ਤਨਿ ਬਾਣੀ, ਵਿਸਰਿ ਜਾਇ ॥**

**ਜਿਉ ਪਕਾ ਰੋਗੀ ਬਿਲਲਾਇ ॥** ਧਨਾਸਰੀ ਮ: ੧, ਅੰਗ ੬੬੧

**ਕਰਤਾ ਚਿਤਿ ਨ ਆਵਈ, ਫਿਰਿ ਫਿਰਿ ਲਗਹਿ ਦੁਖ ਜੀਉ ॥**

ਸੂਹੀ ਮ: ੧, ਅੰਗ ੭੫੧

**ਨਾਨਕ, ਸਚੇ ਨਾਮ ਵਿਣੁ, ਸਭੋ ਦੁਸਮਨੁ ਹੇਤ ॥** ਮ: ੧, ਅੰਗ ੭੯੦

**ਖਸਮੁ ਵਿਸਾਰਿ, ਕੀਏ ਰਸ ਭੋਗ ॥**

**ਤਾਂ ਤਨਿ, ਉਠਿ ਖਲੋਏ ਰੋਗ ॥** ਮਲਾਰ ਮ: ੧, ਅੰਗ ੧੨੫੬

**ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ ॥** ਪਉੜੀ, ਅੰਗ ੯੬੩-੬੪

**ਜਿਸ ਖਸਮੁ ਨ ਆਵੀ ਚਿਤਿ, ਰੋਗੀ ਸੇ ਗਣੇ ॥** ਅੰਗ ੯੬੪

**ਜਿਨੀ ਪੁਰਖੀਂ, ਸਤਿਗੁਰੁ ਨ ਸੇਵਿਓ, ਸੇ ਦੁਖੀਏ ਜਗ ਚਾਰਿ ॥**

ਸਿਰੀ ਰਾਗੁ ਮ: ੩, ਅੰਗ ੩੪

**ਦੁਖੁ ਲਗਾ, ਬਿਨੁ ਸੇਵਿਐ........** ਮ: ੩, ਅੰਗ ੩੪

**ਜਿੰਨੀ ਸਚੁ ਵਿਸਾਰਿਆ, ਸੇ ਦੁਖੀਏ ਚਲੇ ਰੋਇ !!** ਸਿਰੀ ਰਾਗੁ ਮ: ੩, ਅੰਗ ੬੯

**ਨਾ ਸਬਦੁ ਬੁਝੈ, ਨ ਜਾਣੈ ਬਾਣੀ ॥**

**ਮਨਮੁਖਿ ਅੰਧੇ, ਦੁਖਿ ਵਿਹਾਣੀ ॥** ਧਨਾਸਰੀ ਮ: ੩, ਅੰਗ ੬੬੫

ਦੂਖੁ ਤਦੇ, ਜਾਂ ਵਿਸਰਿ ਜਾਵੈ ॥ ਮਾਝ ਮ: ੫, ਅੰਗ ੯੮

ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ ॥ ਬਾਰਹਮਾਹਾ ਮਾਝ ਮ: ੫, ਅੰਗ ੧੩੫

ਦੂਖੁ, ਰੋਗੁ, ਸੋਗੁ, ਬਿਸਰੈ ਜਬ ਨਾਮੁ ॥ ਗਉੜੀ ਮ: ੫, ਅੰਗ ੧੮੬

ਹਰਿ ਬਿਸਰਤ, ਸਹਸਾ ਦੁਖੁ ਬਿਆਪੈ ॥ ਗਉੜੀ ਮ: ੫, ਅੰਗ ੧੯੦

ਹਰਿ ਬਿਸਰਿਐ, ਦੁਖ ਰੋਗ ਘਨੇਰੇ ॥
ਬਿਪਤਿ ਤਹਾਂ, ਜਹਾਂ ਹਰਿ ਸਿਮਰਨੁ ਨਾਹੀ ॥ ਗਉੜੀ ਮ: ੫, ਅੰਗ ੧੯੭

ਦੂਖੁ ਘਨੋ, ਜਬ ਹੋਤੇ ਦੂਰਿ ॥ ਆਸਾ ਮ: ੫, ਅੰਗ ੩੮੪

ਹਰਿ ਬਿਸਰਤ, ਸਦਾ ਖੁਆਰੀ ॥ ਟੋਡੀ ਮ: ੫, ਅੰਗ ੭੧੨

ਦੂਖੁ ਤਦੇ, ਜਦਿ ਵੀਸਰੈ, ਸੁਖੁ ਪ੍ਰਭ ਚਿਤਿ ਆਏ ॥ ਬਿਲਾਵਲੁ ਮ: ੫, ਅੰਗ ੮੧੩

ਪ੍ਰਭ ਬਿਸਰਤ, ਮਹਾਂ ਦੁਖੁ ਪਾਇਓ, ਇਹੁ ਨਾਨਕ ਤਤੁ ਬੀਚਾਰਿਓ ॥
ਮਾਰੂ ਮ: ੫, ਅੰਗ ੧੦੦੧

ਜਿਨਿ ਕੀਤਾ, ਤਿਸੈ ਨ ਜਾਣੀ ਅੰਧਾ, ਤਾਂ ਦੁਖੁ ਸਹੈ ਪਰਾਣੀਆ ॥
ਮਾਰੂ ਮ: ੫, ਅੰਗ ੧੦੧੯-੨੦

ਜਿਸਨੋ ਬਿਸਰੈ, ਪੁਰਖੁ ਬਿਧਾਤਾ ॥
ਜਲਤਾ ਫਿਰੈ, ਰਹੈ ਨਿਤ ਤਾਤਾ ॥ ਮਾਰੂ ਮ: ੫, ਅੰਗ ੧੦੮੬

ਜਹਾਂ ਬੀਸਰੈ ਠਾਕੁਰੁ ਪਿਆਰੋ, ਤਹਾਂ ਦੂਖ ਸਭ ਆਪਦ ॥
ਸਾਰੰਗ ਮ: ੫, ਅੰਗ ੧੨੦੪

ਹਰਿ ਕੇ ਨਾਮ ਬਿਨਾ, ਦੁਖੁ ਪਾਵੈ ॥ ਬਿਲਾਵਲੁ ਮ: ੯, ਅੰਗ ੮੩੦

ਅਕਾਲਪੁਰਖ ਦੇ ਨਾਮ ਤੋਂ ਬਿਨਾਂ ਸੁੱਖ ਨਹੀਂ ਪ੍ਰਾਪਤ ਕੀਤੇ ਜਾ ਸਕਦੇ। ਸਿਮ੍ਰਿਤ, ਸਾਸਤ੍ਰ, ਸਭ ਧਰਮ ਗ੍ਰੰਥਾਂ, ਮਹਾਂਪੁਰਖਾਂ ਨੇ ਇਹੋ ਵਿਚਾਰ ਦਰਸਾਏ।

ਸੁਖੁ ਨਾਹੀ ਰੇ, ਹਰਿ ਭਗਤਿ ਬਿਨਾ ॥ ਗਉੜੀ ਚੇਤੀ ਮ: ੫, ਅੰਗ ੨੧੦

ਬਿਨੁ ਹਰਿ ਭਜਨ, ਨਹੀ ਨਿਸਤਾਰਾ, ਸੁਖੁ ਨ ਕਿਨਹੂੰ ਲਹਿਆ ॥
ਗਉੜੀ ਮਾਲਾ ਮ: ੫, ਅੰਗ ੨੧੫

ਡਿਠਾ ਸਭ ਸੰਸਾਰੁ, ਸੁਖੁ ਨ ਨਾਮ ਬਿਨੁ ॥ ਮ: ੫, ਅੰਗ ੩੨੨

ਸੋਧਤ ਸੋਧਤ ਸੋਧਿ, ਤਤੁ ਵੀਚਾਰਿਆ ॥
ਨਾਮ ਬਿਨਾ ਸੁਖੁ ਨਾਹਿ, ਸਰਪਰ ਹਾਰਿਆ ॥ ਸੂਹੀ ਮ: ੫, ਅੰਗ ੭੬੧

4. **ਪਦਾਰਥਕ-ਮੰਗਾਂ**—ਅਕਾਲਪੁਰਖ ਦੇ ਨਾਮ ਤੋਂ ਬਿਨਾਂ, ਜੋ ਕੁਝ ਵੀ ਅਸੀਂ ਪਦਾਰਥਕ ਮੰਗਾਂ ਦੇ ਰੂਪ ਵਿੱਚ ਮੰਗਦੇ ਹਾਂ, ਅਕਸਰ ਦੁੱਖਾਂ ਦਾ ਹੀ ਰੂਪ ਧਾਰਣ ਕਰਦੇ ਹਨ।

ਵਾਸਤਵਿਕਤਾ ਵਿੱਚ ਜਦੋਂ ਵੀ ਮਨੁੱਖ ਕੁਝ ਮੰਗਦਾ ਹੈ, ਮਾਇਆ, ਧਨ, ਦੌਲਤ ਅਤੇ ਪੁੱਤਰ ਹੀ ਤਾਂ ਅਕਸਰ ਮੰਗਦਾ ਹੈ। ਮਾਇਕੀ ਪਦਾਰਥ, ਦੁੱਖਾਂ ਨੂੰ ਜਨਮ ਦਿੰਦੇ ਹਨ।

**ਸੁਖੁ ਮਾਂਗਤ, ਦੁਖੁ ਆਗਲ ਹੋਇ ॥**
**ਸਗਲ ਵਿਕਾਰੀ, ਹਾਰ ਪਰੋਇ ॥** ਗਉੜੀ ਗੁਆਰੇਰੀ ਮ: ੧, ਅੰਗ ੨੨੨
**ਧਨੁ ਸੰਪੈ, ਮਾਇਆ ਸੰਚੀਐ, ਅੰਤ ਦੁਖਦਾਈ ॥** ਪਉੜੀ, ਅੰਗ ੬੪੮
**ਵਿਣੁ ਤੁਧੁ, ਹੋਰੁ ਜਿ ਮੰਗਣਾ, ਸਿਰਿ ਦੁਖਾਂ ਕੈ ਦੁਖਿ ॥**
(ਵਾਰ ਰਾਮਕਲੀ) ਮ: ੫, ਅੰਗ ੯੫੮

**ਸੁਖੁ ਮਾਂਗਤ, ਦੁਖੁ ਆਗੈ ਆਵੈ ॥**
**ਸੋ ਸੁਖੁ, ਹਮਹੁ ਨ ਮਾਂਗਿਆ ਭਾਵੈ ॥**
ਗਉੜੀ ਗੁਆਰੇਰੀ ਕਬੀਰ ਜੀ, ਅੰਗ ੩੩੦

**ਵਿਣੁ ਨਾਵੈ, ਹੋਰ ਮੰਗਣਾ, ਸਿਰਿ ਦੁਖਾਂ ਦੇ ਦੁਖ ਸਬਾਇਆ ॥**
ਵਾਰ ੧, ਪਉ ੪੫

ਕਿਉਂਕਿ, ਅਸੀਂ ਆਰਾਧਨਾ ਤਾਂ ਕਰਦੇ ਨਹੀਂ, ਸੇਵਾ ਕੁਝ ਕਰਦੇ ਨਹੀਂ, ਪਰੰਤੂ ਮੰਗਾਂ, ਮੰਗਦੇ ਹੀ ਜਾਂਦੇ ਹਾਂ। ਇਸ ਲਈ ਹੀ ਮੰਗਾਂ ਦੁੱਖਾਂ ਦਾ ਰੂਪ ਧਾਰਣ ਕਰਦੀਆਂ ਹਨ।

**ਸੇਵਾ ਥੋਰੀ, ਮਾਂਗਨ ਬਹੁਤਾ ॥** ਸੂਹੀ ਮ: ੫, ਅੰਗ ੭੩੮

5. **ਖੋਟੀ-ਕਮਾਈ**—ਬੇਈਮਾਨੀ, ਧੋਖੇਬਾਜ਼ੀ, ਹੇਰਾਫੇਰੀ ਅਤੇ ਅਨੇਕ ਪ੍ਰਕਾਰ ਦੇ ਨਾਜ਼ਾਇਜ਼ ਤਰੀਕਿਆਂ ਨਾਲ ਕੀਤੀ ਹੋਈ ਕਿਰਤ-ਕਮਾਈ ਵੀ ਦੁੱਖਾਂ ਦਾ ਹੀ ਰੂਪ ਧਾਰਣ ਕਰਦੀ ਹੈ।

**ਫਾਹੀ ਫਾਥੇ ਮਿਰਗ ਜਿਉਂ, ਦੂਖੁ ਘਣੋ ਨਿਤ ਰੋਇ ॥** ਸਿਰੀ ਰਾਗੁ ਮ: ੧, ਅੰਗ ੨੩
**ਬਿਖੁ ਫਲੁ ਮੀਠਾ ਚਾਰਿ ਦਿਨ, ਫਿਰਿ ਹੋਵੈ ਤਾਤਾ ਰਾਮ ॥**
ਆਸਾ ਮ: ੧ ਛੰਤੁ, ਅੰਗ ੪੩੯
**ਬਿਖੁ ਕੀ ਕਾਰ ਕਮਾਵਣੀ, ਬਿਖੁ ਹੀ, ਮਾਹਿ ਸਮਾਹਿ ॥**
ਸਿਰੀ ਰਾਗ ਮ: ੩, ਅੰਗ ੩੬

**ਇਹ ਮਾਇਆ ਕੀ ਸੋਭਾ, ਚਾਰਿ ਦਿਹਾੜੇ, ਜਾਂਦੀ ਬਿਲਮੁ ਨ ਹੋਇ ॥**
ਆਸਾ ਮ: ੩, ਅੰਗ ੪੨੯

**ਬਿਖਿਆ ਕੈ ਧਨਿ, ਸਦਾ ਦੁਖੁ ਹੋਇ ॥** ਧਨਾਸਰੀ ਮ: ੩, ਅੰਗ ੬੬੫

ਦੂਸਰੇ ਪਾਸੇ, ਦਸਾਂ-ਨੌਹਾਂ, ਹੱਕ-ਹਲਾਲ, ਸੱਚੀ-ਸੁੱਚੀ, ਨੇਕ-ਨੀਤੀ ਨਾਲ ਕੀਤੀ ਹੋਈ ਕਿਰਤ-ਕਮਾਈ ਨਾਲ, ਦੁੱਖ ਪੈਦਾ ਨਹੀਂ ਹੁੰਦੇ ਸਗੋਂ ਸਦੀਵੀ ਸੁੱਖ-ਸ਼ਾਂਤੀ ਮਿਲਦੀ ਹੈ।

6. **ਖਾਣ-ਪੀਣ ਦਾ ਚਸਕਾ/ਰਸ**—ਜੀਭ ਦੇ ਚਸਕੇ ਦਾ ਮਾਰਿਆ ਹੋਇਆ ਮਨੁੱਖ-ਮਾਤ੍ਰ-ਜੀਵ,ਭੱਖ-ਅਭੱਖ ਸਭ ਖਾਈ ਚਲਿਆ ਜਾਂਦਾ ਹੈ।

**ਜੇ ਮਨ ਜਾਣਹਿ ਸੂਲੀਆਂ, ਕਾਹੇ ਮਿਠਾ ਖਾਹਿ ॥** ਸੋਰਠਿ ਮ: ੧, ਅੰਗ ੫੯੫

**ਬਹੁ ਸਾਦਹੁ, ਦੂਖੁ ਪਰਾਪਤਿ ਹੋਵੈ ॥** ਮਾਰੂ ਮ: ੧, ਅੰਗ ੧੦੩੪

**ਜੇਤੇ ਰਸ ਸਰੀਰ ਕੇ, ਤੇਤੇ ਲਗਹਿ ਦੁਖ ॥** ਮ: ੧, ਅੰਗ ੧੨੮੭

**ਮਿਠਾ ਕਰਿ ਕੈ ਖਾਇਆ, ਬਹੁ ਸਾਦਹੁ ਵਧਿਆ ਰੋਗੁ ॥** ਸਲੋਕ ਮ: ੩, ਅੰਗ ੭੮੫

**ਜਿਉ ਕੂਕਰੁ ਹਰਕਾਇਆ, ਧਾਵੈ ਦਹਦਿਸ ਜਾਇ ॥**

**ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥** ਸਿਰੀ ਰਾਗੁ ਮ: ੫, ਅੰਗ ੬੬੫

**ਖਿਨ ਮਹਿ ਕਉੜੇ ਹੋਏ ਗਏ, ਜਿਤੜੇ ਮਾਇਆ ਭੋਗ ॥**

ਬਾਰਹਮਾਹਾ ਮਾਝ ਮ: ੫, ਅੰਗ ੧੩੫

**ਸਤਿ ਕੈ ਖਟਿਐ, ਦੁਖੁ ਨਹੀਂ ਪਾਇਆ ॥** ਆਸਾ ਮ: ੫, ਅੰਗ ੨੭੨

**ਜਿਹਵਾ ਸੁਆਦ ਲੋਭ ਮਦਿ ਮਾਤੋ, ਉਪਜੈ ਅਨਿਕ ਬਿਕਾਰਾ ॥**

**ਬਹੁਤੁ ਜੋਨਿ ਭਰਮਤ ਦੁਖੁ ਪਾਇਆ, ਹਉਮੈ ਬੰਧਨ ਕੇ ਭਾਰਾ ॥**

ਸੋਰਠਿ ਮ: ੫, ਅੰਗ ੬੧੬

**ਮਿਠਾ ਕਰਿ ਕੈ ਖਾਇਆ ਪਿਆਰੇ, ਤਿਨਿ ਤਨਿ ਕੀਤਾ ਰੋਗੁ ॥**

ਸੋਰਠਿ ਮ: ੫, ਅੰਗ ੬੪੧

ਜਿੰਨਾਂ ਨੂੰ, ਅਕਾਲਪੁਰਖ ਦੇ ਨਾਮ ਦਾ ਰਸ ਮਿਲ ਜਾਂਦਾ ਹੈ, ਉਨ੍ਹਾਂ ਨੂੰ ਇਹ ਉਪਰੋਕਤ ਦਰਸਾਏ ਸਾਰੇ ਦੁਨਿਆਵੀ ਰਸ, ਫਿੱਕੇ ਲੱਗਦੇ ਹਨ।

7. **ਅਉਗਣ**—ਮਨੁੱਖ ਅੰਦਰ, ਜਿਤਨੇ-ਜਿਤਨੇ ਅਉਗਣ ਮੌਜੂਦ ਹਨ, ਉਤਨੀ-ਉਤਨੀ ਮੈਲ, ਮਨ ਉੱਤੇ ਚੜ੍ਹੀ ਹੋਈ ਹੈ। ਮਾਇਆ ਦੇ ਪੰਜਾਂ ਦੂਤਾਂ ਦੇ ਪ੍ਰਭਾਵ ਅਧੀਨ ਕਮਾਏ ਹੋਏ, ਕੀਤੇ ਹੋਏ ਕਰਮ, ਅਉਗਣਾਂ ਦਾ ਹੀ ਰੂਪ ਧਾਰਣ ਕਰਦੇ ਹਨ। ਜਿਤਨੇ-ਜਿਤਨੇ ਅਉਗਣ ਹਨ, ਉਤਨੀਆਂ ਹੀ ਜੰਜੀਰਾਂ, ਮਨੁੱਖ ਦੇ ਗਲੇ ਅੰਦਰ ਪਈਆਂ ਹੋਈਆਂ ਹਨ। ਲੋਭ/ਲਾਲਚ, ਹਨੇਰ ਕਾਲ ਕੋਠੜੀ ਰੂਪੀ ਕੈਦ ਅਤੇ ਪੈਰਾਂ ਵਿਚ ਪਈਆਂ ਬੇੜੀਆਂ ਸਮਾਨ ਹਨ। ਜਿੰਨਾਂ ਤੋਂ,ਮੁਕਤੀ ਹਾਸਲ ਕਰਨੀ,ਕਾਫੀ ਮੁਸ਼ਕਲ ਹੈ।

**ਨਾਨਕ, ਅਉਗੁਣ ਜੇਤੜੇ, ਤੇਤੇ ਗਲੀ ਜੰਜੀਰ ॥** ਸੋਰਠਿ ਮ: ੧, ਅੰਗ ੫੯੫

**ਲਬੁ ਅੰਧੇਰਾ ਬੰਦੀਖਾਨਾ, ਅਉਗੁਣ ਪੈਰਿ ਲੁਹਾਰੀ ॥** ਬਸੰਤੁ ਮ: ੧, ਅੰਗ ੧੧੯੧

**ਕਿਰਤ ਕਮਾਣੇ, ਦੁਖ ਸਹੁ ਪਰਾਣੀ,**

**ਅਨਿਕ ਜੋਨਿ ਭ੍ਰਮਾਇਆ ॥** ਬਿਹਾਗੜਾ ਮ: ੫, ਛੰਤੁ, ਅੰਗ ੫੪੬

8. **ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ (ਮਾਇਆ ਦੇ ਪੰਜ ਪੁੱਤ੍ਰ)**

**(ੳ) ਕਾਮ-ਰਸ**—ਕਾਮ-ਰਸ ਵਿੱਚ ਕਦੇ ਤ੍ਰਿਪਤੀ ਨਹੀਂ ਹੁੰਦੀ। ਇਸ ਰਸ ਅਧੀਨ, ਮਨੁੱਖ ਕਈ ਵਾਰੀ, ਅੰਨ੍ਹਾ ਹੋ ਜਾਇਆ ਕਰਦਾ ਹੈ। ਜਿਸਨੂੰ ਅਕਲ ਦਾ ਅੰਨ੍ਹਾ ਆਖਦੇ ਹਨ। ਜਦੋਂ ਮਨ ਤੇ ਕਾਮ-ਰਸ ਦਾ ਭੂਤ ਸਵਾਰ ਹੋ ਜਾਂਦਾ ਹੈ, ਮਨੁੱਖ ਦੀ ਮਤਿ ਮਾਰੀ ਜਾਂਦੀ ਹੈ। ਉਹ ਮਾੜੇ ਕਰਮ ਕਰ ਬੈਠਦਾ ਹੈ, ਜੋ ਉਸਨੇ ਕਦੇ ਸੁਪਨੇ ਵਿੱਚ ਨਹੀਂ ਸੋਚੇ ਸਨ। ਜਿੰਨਾ ਨੂੰ ਸਮਾਜ ਇਜ਼ਾਜਤ ਨਹੀਂ ਦੇਂਦਾ। ਇੰਦਰ ਵਰਗੇ ਮਹਾਨ ਦੇਵਤੇ, ਇਸ ਰਸ ਦੀ ਲਪੇਟ 'ਚੋਂ ਬਚ ਨਹੀਂ ਸਕੇ ਅਤੇ ਆਪਣੀ ਸਾਲਾਂ ਬੱਧੀ ਕੀਤੀ ਹੋਈ ਭਗਤੀ ਦੀ ਕਮਾਈ, ਪਲਾਂ ਦੇ ਸੁਆਦ ਕਾਰਣ ਅਜ਼ਾਈਂ ਗਵਾ ਬੈਠੇ।

**ਨਿਮਖ ਕਾਮ ਸੁਆਦ ਕਾਰਣਿ,**

**ਕੋਟਿ ਦਿਨਸ ਦੁਖ ਪਾਵਹਿ ॥**

**ਘਰੀ ਮੁਹਤ ਰੰਗ ਮਾਣਹਿ,**

**ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥** ਆਸਾ ਮ: ੫, ਅੰਗ ੭੫੩

**(ਅ) ਕ੍ਰੋਧ**—ਮਨ ਅੰਦਰ ਆਈ ਹੋਈ, ਈਰਖਾ, ਦਵੈਤ, ਨਫਰਤ, ਬਦਲੇ ਦੀ ਭਾਵਨਾ ਹੀ ਕ੍ਰੋਧ ਨੂੰ ਜਨਮ ਦੇਂਦੀ ਹੈ। ਕ੍ਰੋਧ ਅੰਦਰ ਮਨ ਇਤਨਾ ਬਲੀ ਬਣ ਜਾਂਦਾ ਹੈ ਕਿ ਆਪਣੇ-ਪਰਾਏ ਦੀ ਵੀ ਪਹਿਚਾਣ ਭੁੱਲ ਜਾਂਦਾ ਹੈ। ਕ੍ਰੋਧ ਅੰਦਰ ਹੀ ਪਿਉ ਪੁੱਤਰ ਦਾ, ਅਤੇ ਪੁੱਤਰ ਪਿਉ ਦਾ, ਭਰਾ-ਭਰਾ ਦਾ ਕਤਲ ਕਰ ਦੇਂਦਾ ਹੈ। ਕ੍ਰੋਧੀ ਇਨਸਾਨ ਦਾ ਸੁਭਾਵ ਵੀ ਚਿੜਚਿੜਾ ਬਣ ਜਾਂਦਾ ਹੈ, ਜਿਸਦਾ ਉਸਦੇ ਸਰੀਰ ਤੇ ਪ੍ਰਭਾਵ ਪੈਂਦਾ ਹੈ।

**ਕਾਮ ਕ੍ਰੋਧ, ਕਾਂਇਆ ਕਉ ਗਾਲੈ ॥**

**ਜਿਉ ਕੰਚਨ, ਸੁਹਾਗਾ ਢਾਲੈ ॥** ਰਾਮਕਲੀ ਮ: ੧, ਅੰਗ ੯੩੨

**(ੲ) ਲੋਭ-ਲਾਲਚ**—ਸੱਚ ਸਿਆਣਿਆਂ ਆਖਿਆ ਹੈ, ਕਿ ਲਾਲਚ ਬੁਰੀ ਬਲਾ ਹੈ। ਲਾਲਚ ਹੀ ਦੁੱਖਾਂ ਦਾ ਕਾਰਣ ਬਣਦਾ ਹੈ। ਇਸ ਦੇ ਪੰਜੇ ਵਿੱਚੋਂ ਸ਼ਾਇਦ ਹੀ ਕੋਈ ਵਿਰਲਾ ਗੁਰਮੁਖਿ ਭਾਵੇਂ ਬਚ ਸਕਿਆ ਹੋਵੇ।

**ਲਬੁ ਅੰਧੇਰਾ ਬੰਦੀ ਖਾਨਾ, ਅਉਗੁਣ ਪੈਰਿ ਲੁਹਾਰੀ ॥** ਬਸੰਤੁ ਮ: ੧, ਅੰਗ ੧੧੯੧

**ਜਿਨਾਂ ਅੰਤਰਿ ਲੋਭ ਵਿਕਾਰ ਹੈ, ਦੂਜੇ ਭਾਇ ਖੁਆਇ॥**
**ਜੰਮਣੁ ਮਰਣੁ ਨ ਚੁਕਈ, ਹਉਮੈ ਵਿਚਿ ਦੁਖੁ ਪਾਇ॥** ਮ: ੩, ਅੰਗ ੫੧੬
**ਲੋਭ ਵਿਆਪੀ, ਝੂਠੀ ਦੁਨੀਆ॥** ਮਾਰੂ ਮ: ੫, ਅੰਗ ੧੦੦੪
**ਜੋ ਜੋ ਕਰਮ ਕੀਓ ਲਾਲਚ ਲਗਿ, ਤਿਹ ਤਿਹ ਆਪੁ ਬੰਧਾਇਓ॥**
ਜੈਤਸਰੀ ਮ: ੯, ਅੰਗ ੭੦੨

ਇਸੇ ਲਈ ਹੀ, ਇਸ ਲਾਲਚ ਛੱਡਣ ਬਾਰੇ ਗੁਰ-ਉਪਦੇਸ਼ ਹੈ।

**ਲਾਲਚੁ ਛੋਡਹੁ ਅੰਧਿਹੁ, ਲਾਲਚਿ ਦੁਖੁ ਭਾਰੀ॥** ਆਸਾ ਮ: ੧, ਅੰਗ ੪੧੯
**ਪਰਹਰੁ ਕਾਮੁ, ਕ੍ਰੋਧੁ, ਅਹੰਕਾਰੁ॥**
**ਪਰਹਰੁ ਲੋਭੁ ਅਰੁ ਲੋਕਾਚਾਰੁ॥** ਗਉੜੀ ਕਬੀਰ ਜੀ, ਅੰਗ ੩੨੪

(ਸ) ਮੋਹ-ਮਮਤਾ—ਮੋਹਿ-ਮਮਤਾ ਦਾ ਪਿਆਰ ਵੀ ਵਿਜੋਗ ਸਮੇਂ, ਵਿਛੁੜਨ ਸਮੇਂ, ਦੁਖਾਂ ਦਾ ਹੀ ਰੂਪ ਧਾਰਣ ਕਰਦਾ ਹੈ।

**ਇਹੁ ਜੁਗ ਮੋਹ ਹੇਤ ਬਿਆਪਤੰ, ਦੁਖ ਅਧਿਕ ਜਨਮ ਮਰਣੰ॥**
ਗੂਜਰੀ ਮ: ੧, ਅੰਗ ੫੦੫

**ਮਾਇਆ ਮੋਹੁ ਸਭੁ ਦੁਖੁ ਹੈ, ਖੋਟਾ ਇਹੁ ਵਾਪਾਰਾ ਰਾਮ॥**
ਵਡਹੰਸੁ ਮ: ੩, ਅੰਗ ੫੭੦

**ਮਾਇਆ ਮੋਹ, ਸਦਾ ਦੁਖੁ ਪਾਏ........** ਸੂਹੀ ਮ: ੩, ਅੰਗ ੭੫੩
**ਮਾਇਆ ਮੋਹੁ ਸਭੁ ਦੁਖ ਹੈ, ਦੁਖਿ ਬਿਨਸੈ, ਦੁਖੁ ਰੋਇ॥** ਮ: ੪, ਅੰਗ ੩੧੬

(ਹ) ਅਹੰਕਾਰ, ਹਉਮੈ, ਮੈ-ਮੇਰੀ—ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਉਮੈ ਨੂੰ ਦੀਰਘ ਰੋਗ ਦਾ ਦਰਜਾ ਦਿੱਤਾ ਹੈ। ਹਉਮੈ,ਸਥੂਲ ਅਤੇ ਸੂਖਸ਼ਮ ਰੂਪ ਵਿੱਚ ਮਨੁੱਖ ਨੂੰ ਚਿੰਬੜੀ ਰਹਿੰਦੀ ਹੈ।

**ਹਉਮੈ ਕਰਤਿਆਂ, ਨਹ ਸੁਖੁ ਹੋਇ॥** ਗਉੜੀ ਗੁਆਰੇਰੀ ਮ: ੧, ਅੰਗ ੨੨੨
**ਹਉਮੈ ਦੀਰਘ ਰੋਗੁ ਹੈ..........** ਵਾਰ ਆਸਾ ਮ: ੧, ਅੰਗ ੪੬੬
**ਨਾਨਕ, ਹਉਮੈ ਰੋਗ ਬੁਰੇ॥** ਭੈਰਉ ਮ: ੧, ਅੰਗ ੧੧੫੩
**ਹਉਮੈ ਰੋਗਿ, ਸਭੁ ਜਗਤ ਬਿਆਪਿਆ,**
**ਤਿਨ ਕਉ ਜਨਮ ਮਰਣ ਦੁਖੁ ਭਾਰੀ॥** ਸੂਹੀ ਮ: ੪, ਅੰਗ ੭੩੫

**ਅਹੰਬੁਧਿ ਬਹੁ ਸਘਨ ਮਾਇਆ, ਮਹਾਂ ਦੀਰਘ ਰੋਗੁ ॥** ਗੂਜਰੀ ਮ: ੫, ਅੰਗ ੫੦੨

ਹਉਮੈ, ਵਿਸ਼ੇਸ਼ਕ ਤੌਰ ਤੇ ਸਾਰੇ ਪ੍ਰਕਾਰ ਦੇ ਦੁੱਖਾਂ ਦਾ ਮੂਲ ਹੈ। ਹਉਮੈ, ਮੈ-ਮੇਰੀ, ਅਧੀਨ ਕਮਾਏ ਹੋਏ ਕਰਮ,ਦੁਖਾਂ ਨੂੰ ਜਨਮ ਦਿੰਦੇ ਹਨ।

**ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥** ਵਾਰ ਆਸਾ ਮ: ੧, ਅੰਗ ੪੬੬

**ਕੋਟਿ ਕਰਮ ਕਰੈ, ਹਉ ਧਾਰੇ ॥**

**ਸ੍ਰਮੁ ਪਾਵੈ, ਸਗਲੇ ਬਿਰਥਾਰੇ ॥ ੧੨ (੩) ॥** ਗਉੜੀ ਸੁਖਮਨੀ ਮ: ੫, ਅੰਗ ੨੭੮

**ਜਬ ਲਗੁ ਜਾਨੈ, ਮੁਝ ਤੇ ਕਿਛੁ ਹੋਇ ॥**

**ਤਬ ਇਸ ਕਉ, ਸੁਖੁ ਨਾਹੀ ਕੋਇ ॥**

**ਜਬ ਇਹ ਜਾਨੈ, ਮੈ ਕਿਛੁ ਕਰਤਾ ॥**

**ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥ ੧੨ (੪) ॥**

ਗਉੜੀ ਸੁਖਮਨੀ ਮ: ੫, ਅੰਗ ੨੭੮

**ਹਉ ਹਉ, ਕਰਮ ਕਮਾਣੇ ॥ ਤੇਤੇ, ਬੰਧ ਗਲਾਣੇ ॥**

**ਮੇਰੀ ਮੇਰੀ ਧਾਰੀ, ਓਹਾ ਪੈਰਿ ਲੋਹਾਰੀ ॥** ਮਾਰੂ ਮ: ੫, ਅੰਗ ੧੦੦੪

ਹਉਮੈ ਦੀ ਲਪੇਟ ਤੋਂ, ਵੱਡੇ-ਵੱਡੇ ਸਾਧੂ-ਸੰਤ-ਮਹਾਤਮਾ ਵੀ ਬਚ ਨਹੀਂ ਸਕੇ। ਫਰਕ ਸਿਰਫ ਇਤਨਾ ਹੀ ਹੈ, ਕਿ ਆਮ ਮਨੁੱਖ,ਸਥੂਲ ਹਉਮੈ ਦਾ ਸ਼ਿਕਾਰ ਬਣਦੇ ਹਨ ਪਰੰਤੂ ਸਾਧੂ-ਸੰਤ-ਮਹਾਤਮਾ ਅਤੇ ਗਿਆਨੀ ਪੁਰਖ, ਸੂਖਸ਼ਮ ਹਉਮੈ (Refined Egotism) ਦਾ ਸ਼ਿਕਾਰ ਬਣਦੇ ਹਨ। ਇਸੇ ਲਈ ਹੀ, ਹਿੰਦ ਦੀ ਚਾਦਰ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ, ਸਾਧੂ/ਮਹਾਂਪੁਰਖਾਂ ਨੂੰ ਸੰਬੋਧਨ ਕਰਕੇ ਆਖਿਆ ਹੈ।

**ਸਾਧੋ, ਮਨ ਕਾ ਮਾਨੁ ਤਿਆਗਹੁ ॥** ਰਾਗੁ ਗਉੜੀ ਮ: ੯, ਅੰਗ ੨੧੯

ਇਸ ਲਈ, ਪਾਵਨ ਬਾਣੀ ਹਰ ਪੰਨੇ, ਹਰ ਅੱਖਰ ਰਾਹੀਂ, ਹਉਮੈ ਤੋਂ ਬਚਣ ਲਈ ਉਪਦੇਸ਼ ਕਰਦੀ ਹੈ, ਕਿਉਂਕਿ ਹਉਮੈ ਦੀਰਘ ਰੋਗ ਹੈ।

**9. ਪਾਪ-ਵਿਸ਼ੇ-ਵਿਕਾਰ—ਪਾਪ** ਅਕਸਰ, ਮਾਇਆ ਦੇ ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਅਧੀਨ ਹੀ ਕਮਾਏ ਜਾਂਦੇ ਹਨ।

**ਪਾਪ ਬੁਰਾ, ਪਾਪੀ ਕਉ ਪਿਆਰਾ ॥** ਰਾਮਕਲੀ ਮ: ੧, ਅੰਗ ੯੩੫

**ਰੋਗ ਬਿਆਪੇ, ਕਰਦੇ ਪਾਪ ॥** ਗਉੜੀ ਮ: ੫, ਅੰਗ ੨੯੯

**ਪਾਪ ਕਰਹਿ, ਪੰਚਾਂ ਕੇ ਬਸਿ ਰੇ ॥** ਪ੍ਰਭਾਤੀ ਮ: ੫, ਅੰਗ ੧੩੪੮

ਪਾਪ ਨੂੰ,ਬੇਸ਼ਕ ਸਾਰੇ ਹੀ ਬੁਰਾ ਆਖਦੇ ਹਨ ਪਰੰਤੂ ਪਾਪ, ਪਾਪੀ ਬੰਦੇ ਦੇ ਮਨ ਨੂੰ ਬਹੁਤ ਪਿਆਰਾ ਲਗਦਾ ਹੈ, ਪਾਪ ਨਾਲ ਉਸਦੀ ਖਾਸ ਸਾਂਝ ਹੈ। ਕੀਤੇ ਹੋਏ ਪਾਪ ਹੀ,ਇਕ ਦਿਨ ਦੁੱਖ ਦਾ ਰੂਪ ਧਾਰਣ ਕਰ ਲੈਂਦੇ ਹਨ।

10. ਦੂਜਾ-ਭਾਉ, ਦਵੈਤ—ਵਿਤਕਰਾ, ਭੇਦ-ਭਾਵ, ਫਰਕ ਰੱਖਣ ਦੀ ਭਾਵਨਾ ਵੀ ਦੁੱਖਾਂ ਨੂੰ ਹੀ ਜਨਮ ਦਿੰਦੀ ਹੈ। ਇਹੋ ਜਿਹੀ ਭਾਵਨਾ, ਮਨੁੱਖ ਦਾ ਮਨ, ਅਕਾਲਪੁਰਖ ਦੇ ਨਾਮ ਵਿੱਚ ਟਿਕਣ ਨਹੀਂ ਦੇਂਦੀ। ਇਸੇ ਨੂੰ ਹੀ ਭੇਦ-ਭਾਵ (Discrimination) ਰੱਖਣਾ, ਪੱਖ-ਪਾਤ (Favouritism) ਕਰਨਾ ਆਖਦੇ ਹਨ। ਇਹੋ ਜਿਹੀ ਭਾਵਨਾ ਦੇ ਧਾਰਣੀ ਮਨੁੱਖ ਦੇ ਮਨ ਨੂੰ, ਕਦੇ ਸ਼ਾਂਤੀ ਨਹੀਂ ਮਿਲ ਸਕਦੀ, ਕਿਉਂਕਿ ਦਵੈਤ ਹੀ ਕ੍ਰੋਧ, ਈਰਖਾ, ਨਿੰਦਾ, ਅਤੇ ਨਫਰਤ ਨੂੰ ਜਨਮ ਦੇਂਦੀ ਹੈ।

**ਭਾਈ ਰੇ, ਜਗੁ ਦੁਖੀਆ, ਦੂਜੈ ਭਾਇ ॥** ਸਿਰੀ ਰਾਗੁ ਮ: ੩, ਅੰਗ ੨੮
**ਦੂਜੈ ਭਾਇ ਦੁਖ ਲਾਇਦਾ, ਬਹੁਤੀ ਦੇਇ ਸਜਾਇ ॥** ਸਿਰੀ ਰਾਗੁ ਮ: ੩, ਅੰਗ ੩੩
**ਦੂਜੈ ਭਾਇ, ਮਹਾਂ ਦੁਖੁ ਪਾਵਹਿ ॥** ਅੰਗ ੨੧੮
**ਦੂਜੈ ਭਾਇ, ਅਤਿ ਦੁਖੁ ਲਾਗਾ, ਮਰਿ ਜੰਮੈ, ਆਵੈ ਜਾਇ ॥**
ਸਲੋਕ ਮ: ੩, ਅੰਗ ੫੯੧

**ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨਿ ਹਰਿ ਕੇ ਚਰਣ ਵਿਸਾਰੇ ॥**
ਬਿਲਾਵਲੁ ਮ: ੩, ਅੰਗ ੭੯੬

**ਬਿਨੁ ਸਾਚੇ, ਜੋ ਦੂਜੈ ਲਾਇਆ ॥**
**ਮਾਇਆ ਮੋਹ, ਦੁਖ ਸਬਾਇਆ ॥** ਅੰਗ ੧੦੫੦
**ਦੂਜੈ ਭਾਇ, ਘਣਾ ਦੁਖੁ ਆਗੈ ॥** ਮਾਰੂ ਸੋਲਹੇ ਮ: ੩, ਅੰਗ ੧੦੫੨
**ਦੂਜੈ ਭਾਇ, ਲਗਾ ਦੁਖੁ ਪਾਏ ॥** ਮਾਰੂ ਮ: ੩, ਅੰਗ ੧੦੬੬
**ਦੂਜੈ ਭਾਇ, ਦੁਸਟਾਂ ਕਾ ਵਾਸਾ ॥**
**ਭਉਦੇ ਫਿਰਹਿ, ਬਹੁ ਮੋਹ ਪਿਆਸਾ ॥**
**ਕੁਸੰਗਤ ਬਹਹਿ, ਸਦਾ ਦੁਖੁ ਪਾਵਹਿ, ਦੁਖੋ ਦੁਖੁ ਕਮਾਇਆ ॥**
ਮਾਰੂ ਮ: ੩, ਅੰਗ ੧੦੬੮

11. ਕਪਟ, ਛਲ, ਬੇਈਮਾਨੀ, ਧੋਖਾ—ਇਕ ਮਨੁੱਖ ਦਾ,ਦੂਸਰੇ ਮਨੁੱਖਾਂ ਪ੍ਰਤੀ ਕਪਟ/ਛਲ ਦੀ ਭਾਵਨਾ ਰੱਖਣੀ ਵੀ, ਇਕ ਸਮੇਂ ਦੁਖ ਦਾ ਕਾਰਣ ਬਣਦੀ ਹੈ।

**ਅੰਦਰਿ ਕਪਟੁ, ਸਦਾ ਦੁਖੁ ਹੈ, ਮਨਮੁਖ ਧਿਆਨੁ ਨ ਲਾਗੈ ॥**

**ਦੁਖ ਵਿਚਿ, ਕਾਰ ਕਮਾਵਣੀ, ਦੁਖੁ ਵਰਤੈ, ਦੁਖੁ ਆਗੈ ॥** ਸਲੋਕ ਮ: ੩, ਅੰਗ ੮੫੧

**ਜਿਨਾਂ ਅੰਤਰਿ, ਕਪਟ ਵਿਕਾਰ ਹੈ, ਤਿਨਾ ਰੋਇ ਕਿਆ ਕੀਜੈ ॥**

ਵਾਰ ਆਸਾ (ਮ: ੪), ਅੰਗ ੪੫੦

**ਹਰਿ ਹਰਿ ਕਰਹਿ, ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ ॥**

**ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ ॥** ਸੂਹੀ ਮ: ੪, ਅੰਗ ੭੩੨

12. **ਨਿੰਦਾ-ਕਰਨੀ/ਸੁਣਨੀ, ਚੁਗਲੀ ਕਰਨੀ**—ਮਨੁੱਖ ਦੇ ਮਨ ਅੰਦਰ ਕਿਸੇ ਦੂਸਰੇ ਮਨੁੱਖ ਪ੍ਰਤੀ ਨਫਰਤ ਪੈਦਾ ਹੁੰਦੀ ਹੈ, ਫਿਰ ਹੀ ਉਹ, ਉਸ ਬੰਦੇ ਦੀ ਨਿੰਦਾ ਕਰਦਾ ਹੈ। ਨਿੰਦਾ ਕਰਨ ਵਾਲੇ ਬੰਦੇ ਦੇ ਮਨ ਅੰਦਰ ਸ਼ਾਂਤੀ ਕਦੇ ਨਹੀਂ ਹੋ ਸਕਦੀ। ਨਿੰਦਾ ਅਕਸਰ ਈਰਖਾ, ਦਵੈਤ ਕਾਰਣ ਹੀ ਹੁੰਦੀ ਹੈ ਅਤੇ ਨਿੰਦਾ ਹੀ ਕ੍ਰੋਧ ਨੂੰ ਜਨਮ ਦਿੰਦੀ ਹੈ, ਜਿਸ ਦੇ ਫਲਸਰੂਪ ਘਰੇਲੂ ਝਗੜਿਆਂ ਦਾ ਮੂਲ ਬਣਦੀ ਹੈ।

ਨਿੰਦਕ ਦੀ ਕੀ ਦੁਰਦਸ਼ਾ ਹੁੰਦੀ ਹੈ, ਪੰਚਮ ਪਾਤਸ਼ਾਹ ਬਿਆਨ ਕਰਦੇ ਹਨ।

**ਪਰ ਨਿੰਦਾ, ਬਹੁ ਕੂੜ ਕਮਾਵੈ ॥**

**ਵਿਸਟਾ ਕਾ ਕੀੜਾ, ਵਿਸਟਾ ਮਾਹਿ ਸਮਾਵੈ ॥** ਮ: ੫, ਅੰਗ ੩੧੫

**ਅਰੜਾਵੈ, ਬਿਲਲਾਵੈ ਨਿੰਦਕੁ,**

**ਪਾਰਬ੍ਰਹਮੁ ਪਰਮੇਸਰੁ ਬਿਸਰਿਆ, ਆਪਣਾ ਕੀਤਾ ਪਾਵੈ ਨਿੰਦਕੁ ॥**

ਆਸਾ ਮ: ੫, ਅੰਗ ੩੭੩

**ਜਨਮੁ ਜਨਮੁ ਕੀ ਮਲ ਧੋਵੈ ਪਰਾਈ, ਆਪਣਾ ਕੀਤਾ ਪਾਵੈ ॥**

**ਈਹਾ ਸੁਖੁ, ਦਰਗਹ ਨਹੀ ਢੋਈ, ਜਮਪੁਰਿ ਜਾਇ ਪਚਾਵੈ ॥**

ਆਸਾ ਮ: ੫, ਅੰਗ ੩੮੦-੮੧

ਇਸੇ ਲਈ ਹੀ ਨਿੰਦਾ ਤੋਂ ਬਚ ਕੇ ਰਹਿਣਾ ਦਰਸਾਇਆ ਗਿਆ ਹੈ। ਨਿੰਦਾ ਜਿੱਥੇ ਕਰਨੀ ਬੁਰੀ ਹੈ, ਉੱਥੇ ਨਿੰਦਾ ਸੁਣਨੀ ਵੀ ਬੁਰੀ ਹੈ।

**ਕਰਨ ਨ ਸੁਨੈ, ਕਾਹੂ ਕੀ ਨਿੰਦਾ ॥ ੬(੧) ॥** ਗਉੜੀ ਸੁਖਮਨੀ ਮ: ੫, ਅੰਗ ੨੭੪

ਨਿੰਦਾ ਕਰਨੀ, ਨਿੰਦਾ ਸੁਣਨੀ ਹੀ ਬੁਰੀ ਨਹੀਂ, ਚੁਗਲੀ ਕਰਕੇ, ਕਿਸੇ ਤੇ ਤੁਹਮਤ ਲਾ ਕੇ ਕਿਸੇ ਦਾ ਕੰਮ ਬਿਗਾੜ ਦੇਣਾ ਵੀ ਉਤਨਾ ਹੀ ਬੁਰਾ ਹੈ।

**ਚੁਗਲੀ ਕਰ ਜੋ ਕਾਜ ਬਿਗਾਰੇ, ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੇ ॥**

**ਭਾਈ ਨੰਦ ਲਾਲ ਜੀ**

13. **ਚਤੁਰਾਈ**—ਚਤੁਰਾਈ ਨੇ ਹੀ, ਛਲ-ਕਪਟ, ਹੇਰਾ-ਫੇਰੀ, ਧੋਖੇ-ਬਾਜ਼ੀ, ਬੇਈਮਾਨੀ ਨੂੰ ਜਨਮ ਦਿੱਤਾ ਹੈ। ਜਿਸ ਦੇ ਫਲਸਰੂਪ ਮਨੁੱਖ ਦਾ ਮਨ ਕਦੇ ਸ਼ਾਂਤ ਨਹੀ ਰਹਿ ਸਕਦਾ। ਹਮੇਸ਼ਾ ਭਟਕਦਾ ਹੀ ਰਹਿੰਦਾ ਹੈ। ਇਵੇਂ, ਮਨੁੱਖ ਆਵਾਗਵਨ ਦੇ ਗੇੜ ਵਿੱਚ ਪਿਆ ਰਹਿੰਦਾ ਹੈ।

**ਖਰਾ ਸਿਆਣਾ, ਬਹੁਤਾ ਭਾਰ ॥** **ਸਿਰੀ ਰਾਗੁ ਮ: ੧, ਅੰਗ ੨੪**

**ਬਾਹਰਿ ਭੇਖ ਬਹੁਤੁ ਚਤੁਰਾਈ, ਮਨੂਆ ਦਹਦਿਸਿ ਧਾਵੈ ॥**

**ਹਉਮੈ ਬਿਆਪਿਆ, ਸਬਦੁ ਨ ਚੀਨੈ, ਫਿਰਿ ਫਿਰਿ ਜੂਨੀ ਆਵੈ ॥**

**ਸੂਹੀ ਮ: ੪, ਅੰਗ ੭੩੨**

**ਬਹੁਤੁ ਸਿਆਣਪ ਆਗਲ ਭਾਰਾ ॥** **ਗਉੜੀ ਗੁਆਰੇਰੀ ਮ: ੫, ਅੰਗ ੧੦੮**

**ਬਹੁਤੁ ਸਿਆਣਪ, ਜਮ ਕਾ ਭਉ ਬਿਆਪੈ ॥ ੩ (੪) ॥**

**ਗਉੜੀ ਸੁਖਮਨੀ ਮ: ੫, ਅੰਗ ੨੬੫-੬੬**

**ਅੰਤਰਿ ਚਤੁਰਾਈ, ਥਾਇ ਨ ਪਾਈ, ਬਿਰਥਾ ਜਨਮ ਗਵਾਇਆ ॥**

**ਸੂਹੀ ਛੰਤੁ ਮ: ੪, ਅੰਗ ੭੭੫**

ਇਵੇਂ, ਚਤੁਰਾਈ ਦੇ ਪੈਦਾ ਕੀਤੇ ਹੋਏ ਦੂਸਰੇ ਅਵਗੁਨ, ਦੁੱਖਾਂ ਦਾ ਰੂਪ ਧਾਰਣ ਕਰ ਗਏ। ਇਸ ਲਈ ਚਤੁਰਾਈ, ਅਕਾਲਪੁਰਖ ਦੀ ਪ੍ਰਾਪਤੀ ਦੇ ਰਸਤੇ ਵਿੱਚ ਇਕ ਬਹੁਤ ਵੱਡੀ ਰੁਕਾਵਟ ਖੜੀ ਕਰਦੀ ਹੈ।

14. **ਈਰਖਾ** (Jealousy)–ਈਰਖਾ ਦੀ ਭਾਵਨਾ, ਨਿੰਦਾ ਨੂੰ ਜਨਮ ਦਿੰਦੀ ਹੈ। ਈਰਖਾ ਦੀ ਭਾਵਨਾ ਰੱਖਣ ਵਾਲੇ ਮਨੁੱਖ ਨੂੰ, ਆਪਣੇ ਤੋਂ ਉੱਪਰ ਦੀ ਅਵਸਥਾ ਵਾਲਾ ਮਨੁੱਖ, ਚੰਗਾ ਨਹੀਂ ਲੱਗਦਾ ਅਤੇ ਹਮੇਸ਼ਾ ਉਹ ਆਪਣੇ ਤੋਂ ਉੱਪਰ ਵਾਲੇ ਮਨੁੱਖ ਪ੍ਰਤੀ ਨਫਰਤ ਦੀ ਭਾਵਨਾ ਰੱਖਦਾ ਹੋਇਆ ਉਸ ਨੂੰ ਨੀਚਾ ਦਿਖਾਵਣ ਦੀ ਹਰ ਸੰਭਵ ਕੋਸ਼ਿਸ਼

ਕਰਦਾ ਹੈ। ਜਿਸ ਦੇ ਕਾਰਣ ਉਸ ਦਾ ਮਨ ਹਮੇਸ਼ਾ ਇਹੋ ਜਿਹੀ ਪੱਟ-ਉਧੇੜ ਦੇ ਤਾਣੇ-ਪੇਟੇ ਵਿੱਚ ਲੱਗਾ ਰਹਿੰਦਾ ਹੈ। ਕਦੇ ਵੀ ਸ਼ਾਂਤਿ ਅਵਸਥਾ ਵਿੱਚ ਟਿਕ ਕੇ ਨਹੀਂ ਬੈਠਦਾ। ਇਵੇਂ, ਈਰਖਾ ਦੀ ਭਾਵਨਾ, ਦੁੱਖਾਂ ਨੂੰ ਜਨਮ ਦਿੰਦੀ ਹੈ।

15. ਭਾਣਾ ਖਿੜੇ-ਮੱਥੇ ਨ ਮੰਨਣਾ :—

**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾਂ ਖਾਵੈ ॥** ਸੋਰਠਿ ਮ: ੩, ਅੰਗ ੬੦੧

16. ਭੈੜੀ-ਮਨੋ-ਪਰਵਿਰਤੀ :—ਦੂਸਰਿਆਂ ਪਾਸੋਂ ਲੈਣ/ਖੋਹਣ/ਹੜੱਪ ਕਰਨ ਦੀ ਪਰਵਿਰਤੀ ਵੀ, ਮਨੁੱਖ ਦੇ ਆਪਣੇ ਦੁੱਖਾਂ ਦਾ ਕਾਰਣ ਬਣਦੀ ਹੈ। ਦੂਸਰੇ ਪਾਸੇ ਦੇਣ ਦੀ ਪਰਵਿਰਤੀ, ਦਾਨ-ਪੁੰਨ, ਨੇਕੀ ਤੇ ਪਰਉਪਕਾਰ ਨੂੰ ਜਨਮ ਦੇਂਦੀ ਹੈ।

**ਭਾਣਾ ਨ ਮੰਨੇ, ਬਹੁਤੁ ਦੁਖੁ ਪਾਈ ॥** ਮ: ੩, ਅੰਗ ੧੦੬੩

ਅਕਾਲਪੁਰਖ/ਗੁਰੂ ਦਾ ਹੁਕਮ ਖਿੜੇ-ਮੱਥੇ ਪ੍ਰਵਾਨ ਕਰਨਾ ਹੀ ਭਾਣਾ ਮੰਨਣਾ ਹੈ। ਭਾਣਾ ਨ ਮੰਨਣਾ ਹੀ, ਦੁੱਖਾਂ ਦਾ ਕਾਰਣ ਬਣਦਾ ਹੈ।

17. ਵਿਛੋੜੇ ਦਾ ਦੁੱਖ—ਅਕਾਲਪੁਰਖ ਦੇ ਪ੍ਰਤੀ ਜਦੋਂ ਪਿਆਰ ਦੀ ਗੰਢ ਮਜਬੂਤ ਹੁੰਦੀ ਹੈ, ਅਕਾਲਪੁਰਖ ਦਾ ਵਿਸਰ ਜਾਣਾ, ਉਸ ਮਨੁੱਖ ਲਈ ਵਿਛੋੜਾ ਹੋਣ ਕਰਕੇ ਦੁਖਦਾਈ ਬਣਦਾ ਹੈ।

**ਹਰਿ ਬਿਨੁ ਕਿਉ ਰਹੀਐ, ਦੁਖੁ ਬਿਆਪੈ ॥** ਸਾਰੰਗ ਮ: ੧, ਅੰਗ ੧੧੯੭

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**

**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥** ਮ: ੫, ਅੰਗ ੧੧੦੦

**ਬਿਰਹ ਬਿਓਗ ਰੋਗ ਦੁਖਤ ਹੈ ਬਿਰਹਨੀ......** ਕਬਿੱਤ ਭਾ: ਗੁਰਦਾਸ ਜੀ ॥

ਇਵੇਂ, ਅਗਿਆਨਤਾ, ਮਾਇਆ, ਅਕਾਲਪੁਰਖ ਦਾ ਵਿਸਰਨਾ, ਦੁਨਿਆਵੀ ਮੰਗਾਂ, ਖੋਟੀ-ਕਮਾਈ, ਖਾਣ-ਪੀਣ ਦੇ ਚਸਕੇ, ਅਉਗਣ, ਪੰਚ ਦੂਤ, ਪਾਪ-ਵਿਸ਼ੇ-ਵਿਕਾਰ, ਦਵੈਤ, ਕਪਟ, ਨਿੰਦਾ-ਚੁਗਲੀ, ਚਤੁਰਾਈ, ਈਰਖਾ, ਭਾਣਾ ਨਾ ਮੰਨਣਾ, ਵਿਛੋੜਾ ਆਦਿ ਦੁੱਖਾਂ ਨੂੰ ਜਨਮ ਦੇਂਦੇ ਹਨ। ਇਸ ਲਈ, ਇਨ੍ਹਾਂ ਤੋਂ ਦੂਰ ਰਹਿਣ ਦਾ ਉਪਰਾਲਾ ਕਰਦੇ ਰਹਿਣਾ ਹੈ।

**ਪ੍ਰਸ਼ਨ 3. (ੳ) ਜੇਕਰ, ਦੁੱਖ-ਸੁੱਖ ਅਕਾਲਪੁਰਖ ਦੇ ਹੀ ਦਿੱਤੇ ਹੋਏ ਹਨ, ਤਾਂ ਫਿਰ ਦੁੱਖ ਮਨੁੱਖ ਕਿਉਂ ਭੋਗਦਾ ਹੈ ?**

**ਉੱਤਰ—ਪ੍ਰਤੰਤ੍ਰਤਾ ਅੰਦਰ ਸੁਤੰਤ੍ਰਤਾ—**ਅਕਾਲਪੁਰਖ ਨੇ, ਮਨੁੱਖ ਨੂੰ ਬੁੱਧੀ ਬਖਸ਼ਸ਼ ਕਰਕੇ, ਇਸ ਭਵਸਾਗਰ ਵਿੱਚ ਭੇਜ ਦਿੱਤਾ ਹੈ, ਤਾਂ ਕਿ ਇਸ ਬੁੱਧੀ ਅਨੁਸਾਰ ਉਹ ਚੰਗੇ/ਮੰਦੇ ਕਰਮ ਕਰਨ ਦਾ ਨਿਰਣਾ ਕਰ ਸਕੇ। ਮਨੁੱਖ ਅੰਦਰ, ਚੇਤਨਤਾ ਦਾ ਮਾਦਾ ਬਾਕੀ ਸਾਰੀਆਂ ਜੂਨਾਂ ਵਿੱਚੋਂ, ਸਭ ਤੋਂ ਉੱਪਰ ਹੈ। ਮਨੁੱਖ ਅਗਰ ਚਾਹੇ ਤਾਂ ਆਪਣਾ ਜੀਵਨ ਬੇਹਤਰੀਨ ਬਣਾ ਸਕਦਾ ਹੈ। ਇਸ ਵਿੱਚ ਉਸ ਦਾ ਆਪਣਾ ਵਸਿ, ਆਪਣਾ ਹੱਥ ਕਿੰਨਾ ਕੁ ਹੈ ? ਇਸ ਨੂੰ ਸਮਝਣ ਲਈ ਅਸੀਂ ਕੁਝ ਉਦਾਹਰਣਾਂ ਦਾ ਸਹਾਰਾ ਲੈਂਦੇ ਹਾਂ।

1. ਮੱਛੀਆਂ ਨੂੰ, ਤਦੋਂ ਤਕ ਨਦੀਆਂ, ਸਾਗਰ, ਸਮੁੰਦਰ ਵਿਚ ਤਾਰੀ ਲਾਵਣ ਦੀ ਪੂਰੀ-ਪੂਰੀ ਆਜ਼ਾਦੀ ਹੈ, ਜਦੋਂ ਤੱਕ ਉਹ ਮੱਛੀ ਪਾਣੀ ਦੇ ਅੰਦਰ-ਅੰਦਰ ਰਹਿੰਦੀ ਹੈ। ਜਿਵੇਂ ਹੀ, ਮੱਛਲੀ ਪਾਣੀ ਤੋਂ ਬਾਹਰ ਨਿਕਲ ਜਾਂਦੀ ਹੈ, ਤੜਪ-ਤੜਪ ਕੇ ਮਰ ਜਾਂਦੀ ਹੈ।

2. ਹਰ ਮੈਜਿਸਟਰੇਟ (Megistrate) ਨੂੰ ਫੈਸਲਾ ਕਰਨ ਦੀ ਖੁੱਲ੍ਹ ਹੈ,ਪਰੰਤੂ ਕਾਨੂੰਨ ਅਨੁਸਾਰ ਉਸ ਨੂੰ ਦਿੱਤੇ ਗਏ ਅਧਿਕਾਰਾਂ ਦੇ ਅੰਦਰ-ਅੰਦਰ ਰਹਿ ਕੇ ਉਹ ਆਪਣਾ ਫੈਸਲਾ ਲੈ ਸਕਦਾ ਹੈ।

3. ਦੇਸ਼ ਦੇ ਨਿਸ਼ਚਿਤ ਕੀਤੇ ਹੋਏ ਸੰਵਿਧਾਨ (Constitution) ਅਨੁਸਾਰ, ਦਾਇਰੇਬੰਦੀ ਦੇ ਅੰਦਰ-ਅੰਦਰ ਰਹਿ ਕੇ ਆਜ਼ਾਦੀ ਦਾ ਆਨੰਦ ਮਾਣਿਆ ਜਾ ਸਕਦਾ ਹੈ। ਇਸੇ ਹੀ ਤਰ੍ਹਾਂ, ਮਨੁੱਖ ਨੂੰ ਕੁਝ ਸੁਤੰਤਰਤਾ ਦਿੱਤੀ ਗਈ ਹੈ, ਪਰੰਤੂ ਪ੍ਰਤੰਤ੍ਰਤਾ ਦੇ ਅੰਦਰ ਰਹਿਣਾ ਵੀ ਲਾਜ਼ਮੀ ਹੋਵੇਗਾ।

ਜਿਵੇਂ, ਮਨੁੱਖ ਆਪਣੇ-ਆਪ, ਆਪਣਾ ਇਕ ਪੈਰ ਤਾਂ ਮਰਜ਼ੀ ਅਨੁਸਾਰ ਚੁੱਕ ਸਕਦਾ ਹੈ, ਪਰੰਤੂ ਦੂਸਰਾ ਪੈਰ, ਪਹਿਲੇ ਪੈਰ ਨੂੰ ਥੱਲ੍ਹੇ ਰੱਖਣ ਤੋਂ ਬਿਨਾਂ, ਚੁੱਕ ਨਹੀਂ ਸਕਦਾ। ਇਸ ਲਈ, ਮਨੁੱਖ ਨੂੰ ਆਪਣੀ ਮਰਜ਼ੀ ਅਨੁਸਾਰ ਸਿਰਫ ਇਕ ਪੈਰ ਚੁੱਕਣ ਦੀ ਆਜ਼ਾਦੀ ਹੈ। ਹੁਣ, ਇਸ ਬਖਸ਼ਸ਼ ਕੀਤੀ ਹੋਈ ਸੀਮਿਤ ਬੁੱਧੀ ਦੇ ਅਧੀਨ, ਮਨੁੱਖ ਜੋ ਵੀ ਕਰਮ ਕਰਦਾ ਹੈ, ਉਹ ਚੰਗੇ ਹਨ ਯਾ ਮੰਦੇ, ਉਸ ਦਾ ਜ਼ਿੰਮੇਦਾਰ ਮਨੁੱਖ ਆਪ ਹੈ, ਇਸ ਵਿੱਚ ਜਵਾਬਦਾਰੀ ਉਸ ਦੀ ਆਪਣੀ ਹੈ। ਇਸ ਸੀਮਿਤ ਬੁੱਧੀ ਅਨੁਸਾਰ ਕੀਤੇ ਹੋਏ ਕਰਮਾਂ ਦਾ ਫਲ ਮਨੁੱਖ ਨੂੰ ਖੁਦ ਹੀ ਭੁਗਤਣਾ ਪੈਂਦਾ ਹੈ।

ਜਾਂ ਇਉਂ ਕਹਿ ਲਉ, ਕਿ ਜਿਤਨੇ-ਜਿਤਨੇ ਕਰਮ, ਮਨੁੱਖ ਚੇਤਨਤਾ ਅਧੀਨ, ਉਸਦੀ (Conscious) ਅੰਦਰ-ਅੰਦਰ ਹਨ, ਭਾਵ ਜਿਨ੍ਹਾਂ ਦੀ ਉਸ ਨੂੰ ਸੋਝੀ ਹੈ, ਪਰੰਤੂ ਇਸ ਸੋਝੀ

ਦੇ ਹੋਣ ਦੇ ਬਾਵਜੂਦ ਵੀ ਜੇਕਰ ਮਨੁੱਖ ਮੰਦੇ ਕਰਮ ਕਰਦਾ ਹੈ, ਤਾਂ ਉਸ ਦੀ ਸਜ਼ਾ ਵੀ ਮਨੁੱਖ ਨੂੰ ਆਪ ਹੀ ਅਵਸ਼ ਭੁਗਤਣੀ ਪਵੇਗੀ। ਇਸ ਕੀਤੇ ਹੋਏ ਕਰਮਾਂ ਦਾ ਦੋਸ਼ੀ, ਉਹ ਹੋਰ ਕਿਸੇ ਨੂੰ ਨਹੀਂ ਠਹਿਰਾ ਸਕਦਾ, ਜਾਂ ਇਸ ਦਾ ਦੋਸ਼ ਅਕਾਲਪੁਰਖ ਤੇ ਨਹੀਂ ਲਾਇਆ ਜਾ ਸਕਦਾ। ਇਸ ਦੀ ਜਿੰਮੇਵਾਰੀ, ਜਵਾਬਦਾਰੀ ਉਸ ਮਨੁੱਖ ਤੇ ਹੈ,ਜਿਸਨੇ ਉਹ ਮੰਦੇ ਕਰਮ ਕੀਤੇ ਹਨ। ਭਗਤ ਕਬੀਰ ਜੀ ਦਰਸਾਂਦੇ ਹਨ ਕਿ :—

**ਕਬੀਰ, ਮਨ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ, ਹਾਥ ਦੀਪੁ, ਕੂਏਂ ਪਰੈ ॥੨੧੬ ॥**

**ਸਲੋਕ ਕਬੀਰ ਜੀ, ਅੰਗ ੧੩੭੬**

ਮਨੁੱਖ ਨੂੰ ਸਭ ਪਤਾ ਹੁੰਦਾ ਹੈ,ਕਿ ਚੰਗਾ ਕੰਮ ਕਿਹੜਾ ਹੈ ਤੇ ਮੰਦਾ ਕਿਹੜਾ ਹੈ, ਚੋਰੀ ਕਰਨ ਵਾਲੇ ਨੂੰ ਪਤਾ ਹੁੰਦਾ ਹੈ,ਕਿ ਚੋਰੀ ਕਰਨਾ ਗਲਤ ਕੰਮ ਹੈ, ਪਰੰਤੂ ਇਹ ਜਾਣਦੇ ਹੋਏ ਵੀ, ਕਿ ਜੇਕਰ ਫੜਿਆ ਗਿਆ ਤਾਂ ਮਾਰ-ਕੁੱਟ ਵੀ ਪਵੇਗੀ ਪਰੰਤੂ ਫਿਰ ਵੀ ਚੋਰੀ ਕਰਦਾ ਹੈ। ਇਵੇਂ ਹੀ, ਕੋਈ ਵਿਭਚਾਰੀ ਮਨੁੱਖ ਕੋਈ ਕੁਕਰਮ ਕਰਦਾ ਹੈ,ਤਾਂ ਕੀ ਉਸ ਨੂੰ ਪਤਾ ਨਹੀਂ,ਕਿ ਸਮਾਜ ਦੀਆਂ ਨਜ਼ਰਾਂ ਵਿੱਚ, ਕਾਨੂੰਨ ਦੀਆਂ ਨਜ਼ਰਾਂ ਵਿੱਚ ਇਹ ਪਾਪ ਅਤੇ ਜੁਰਮ ਹੈ, ਪਰੰਤੂ ਇਹ ਸਭ ਕੁਝ ਜਾਣਦੇ ਹੋਏ, ਫਿਰ ਵੀ ਕਰਦਾ ਹੈ, ਅਜਿਹੇ ਮਨੁੱਖ ਬਾਰੇ ਭਗਤ ਕਬੀਰ ਸਾਹਿਬ ਜੀ ਸਪੱਸ਼ਟ ਕਰਦੇ ਹਨ ਕਿ ਉਸ ਨੂੰ ਹੱਥ ਵਿੱਚ ਦੀਵਾ (ਗਿਆਨ) ਦੇਣ ਦਾ ਕੀ ਫਾਇਦਾ, ਜੇ ਫਿਰ ਵੀ ਉਸਨੇ ਕੁਕਰਮ/ਪਾਪ ਰੂਪੀ ਖੱਡੇ ਵਿੱਚ ਡਿੱਗਣਾ ਹੈ। ਇਸ ਦਾ ਕੋਈ ਦੋਸ਼ੀ ਨਾ ਤੇ ਅਕਾਲਪੁਰਖ ਹੈ, ਨਾ ਹੀ ਕੋਈ ਹੋਰ ਦੂਸਰਾ ਮਨੁੱਖ। ਅਜਿਹੇ ਕੀਤੇ ਹੋਏ ਕਰਮਾਂ ਦੀ ਸਜ਼ਾ ਉਸ ਕੁਕਰਮੀ ਮਨੁੱਖ ਨੂੰ ਹੀ ਅਵੱਸ਼ ਭੁਗਤਣੀ ਪਵੇਗੀ।

ਹਾਂ, ਜਿਹੜੀ ਘਟਨਾ ਮਨੁੱਖ ਦੀ ਆਪਣੀ ਸੋਚ-ਸ਼ਕਤੀ (Conscious) ਤੋਂ ਬਾਹਰ ਹੈ ਭਾਵ ਅਚੇਤ ਅਵਸਥਾ ਵਿੱਚ ਕੋਈ ਕੰਮ ਹੋ ਵੀ ਜਾਂਦਾ ਹੈ, ਜਿਸ ਦਾ ਮਨੁੱਖ ਨੂੰ ਪਤਾ ਨਹੀਂ ਹੈ, ਅਜੇਹੇ ਕੰਮ ਬਾਰੇ ਮਨੁੱਖ ਨੂੰ ਅਕਾਲਪੁਰਖ ਵੀ ਬਖਸ਼ ਦਿੰਦਾ ਹੈ ਕਿਉਂਕਿ ਇਸਦਾ ਉਸ ਨੂੰ ਪਤਾ ਹੀ ਨਹੀਂ ਸੀ,ਕਿ ਇਹ ਮਾੜਾ ਕੰਮ ਹੈ। ਇਸ ਲਈ ਇਸ ਵਿੱਚ ਉਸਦਾ ਆਪਣਾ ਦੋਸ਼ ਨਹੀਂ ਹੈ।

**ਪ੍ਰਸ਼ਨ 3. (ਅ) ਜੇਕਰ, ਸਭ ਪਾਸੇ ਦੁੱਖ ਹੀ ਦੁੱਖ ਹਨ, ਤਾਂ ਫਿਰ ਜੀਵਨ ਜੀਊਣ ਦਾ ਕੀ ਲਾਭ ਹੈ ?**

**ਉੱਤਰ**—ਸ਼ੇਖ ਬਾਬਾ ਫਰੀਦ ਜੀ ਨੇ, ਆਪਣੇ (੮੧) ਸਲੋਕ ਅੰਦਰ ਦਰਸਾਇਆ ਹੈ, ਕਿ ਮੈਂ ਤਾਂ ਸੋਚਿਆ ਸੀ, ਕਿ ਦੁਖ ਮੈਨੂੰ ਹੀ ਹੈ ਪਰੰਤੂ ਜਦੋਂ ਮੈਂ ਬਾਹਰ ਵੇਖਿਆ, ਤਾਂ ਪਤਾ ਲੱਗਾ, ਕਿ ਸਾਰੇ ਪਾਸੇ ਦੁੱਖਾਂ ਦੀ ਅੱਗ ਦੇ ਭਾਂਬੜ ਬਲਦੇ ਦਿਖਾਈ ਦਿੰਦੇ ਹਨ।

ਅਜੇਹੀ ਅਵਸਥਾ ਵਿੱਚ ਵਿਚਰਨ ਵਾਲੇ ਇਨਸਾਨ ਨੂੰ, ਸਭ ਪਾਸੇ ਦੁੱਖ ਹੀ ਦੁੱਖ ਜਦੋਂ ਵਿਖਾਈ ਦਿੰਦੇ ਹਨ, ਤਾਂ ਅਮੂਮਨ ਕੁਦਰਤੀ ਹੈ ਕਿ ਉਹ ਸੋਚ ਲਵੇ, ਕਿ ਫਿਰ ਇਸ ਸੰਸਾਰ ਅੰਦਰ ਜੀਉਣਾ ਹੀ ਕਿਸ ਲਈ ਹੈ।

ਜਦੋਂ ਮਨੁੱਖ ਤੇ ਪਈ ਹੋਈ ਮੁਸੀਬਤ, ਦੁੱਖ ਅਥਵਾ ਰੋਗ ਦਾ ਉਸ ਨੂੰ ਕੋਈ ਹੱਲ, ਸਮਾਧਾਨ, ਇਲਾਜ ਨਾ ਨਜ਼ਰੀ ਪੈਂਦਾ ਦਿਖਾਈ ਦੇਵੇ ਤਾਂ ਅਜੇਹੀ ਅਵਸਥਾ ਵਿੱਚ ਹੀ ਕਮਜ਼ੋਰ, ਆਤਮਕ ਬਲ ਵਾਲੇ ਮਨੁੱਖ ਆਤਮ ਹੱਤਿਆ ਵੀ ਕਰ ਬੈਠਦੇ ਹਨ। ਨਿਰਾਸ਼ਾਜਨਕ, ਢਹਿੰਦੀ ਕਲਾ ਵਿੱਚ ਵਿਚਰਦੇ ਸਮੇਂ ਮਨੁੱਖ ਦਾ ਆਤਮਕ ਬਲ ਕਮਜ਼ੋਰ ਪੈ ਜਾਂਦਾ ਹੈ ਅਤੇ ਨਿਰਬਲਤਾ, ਹੀਣਤਾ, ਡਰਪੋਕਤਾ ਆਦਿ ਔਗੁਣ ਘਰ ਕਰ ਕੇ ਬੈਠ ਜਾਂਦੇ ਹਨ।

ਸ਼ਹੀਦਾਂ ਦੇ ਸਿਰਤਾਜ, ਕੁਰਬਾਨੀ ਦੇ ਪੁੰਜ, ਸ਼ਾਂਤੀ ਦੇ ਸਾਗਰ, ਸਹਿਨਸ਼ੀਲਤਾ ਦੇ ਅਥਾਹ ਸਮੁੰਦਰ ਦੇ ਧਾਰਨੀ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ, ਸ਼ੇਖ ਬਾਬਾ ਫਰੀਦ ਜੀ ਦੇ ਇਸ ਸਲੋਕ ਤੇ ਆਪਣੇ ਗੁਰਬਾਣੀ ਵਿਚਾਰ ਦਰਸਾਂਦੇ ਹਨ, ਕਿ ਜਿਵੇਂ ਇਕ ਬਾਗ ਅੰਦਰ ਜਿਥੇ ਫੁੱਲ ਹੈ, ਉੱਥੇ ਕੰਡਾ ਵੀ ਹੈ, ਜਿੱਥੇ ਚੰਗਿਆਈ ਹੈ, ਉਸ ਦੇ ਨਾਲ-ਨਾਲ ਬੁਰਿਆਈ ਵੀ ਹੈ, ਜਿੱਥੇ ਧੁੱਪ ਹੈ, ਉੱਥੇ ਛਾਂ ਵੀ ਹੈ। ਇਸ ਮਾਇਆ ਦੇ ਵਿਸ਼ੇ-ਵਿਕਾਰਾਂ ਰੂਪੀ ਬਾਗ ਵਿੱਚ ਸਮਝਦਾਰ ਮਨੁੱਖ ਕੰਡਿਆਂ ਨੂੰ ਪਿਛਾਂਹ ਕਰਕੇ ਫੁੱਲ ਤੋੜ ਲੈਂਦਾ ਹੈ। ਕੰਡਿਆਂ ਨੂੰ ਉੱਥੇ ਹੀ ਛੱਡ ਜਾਂਦਾ ਹੈ।

**ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖਿ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥ ੮੧ ॥** ਅੰਗ ੧੩੮੨
**ਫਰੀਦਾ, ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ ॥**
**ਜੋ ਜਨ ਪੀਰਿ ਨਿਵਾਜਿਆ, ਤਿੰਨਾ ਅੰਚ ਨ ਲਾਗ ॥**

**ਸਲੋਕ ਮ: ੫, (੮੨) ਅੰਗ ੧੩੮੨**

ਪਾਵਨ ਬਾਣੀ ਦਰਸਾਂਦੀ ਹੈ, ਕਿ ਜਿਨ੍ਹਾਂ ਜੀਵਾਂ ਤੇ ਅਕਾਲਪੁਰਖ/ਗੁਰੂ ਦੀ ਮਿਹਰ, ਕਿਰਪਾ ਹੋ ਜਾਂਦੀ ਹੈ, ਉਹ ਮਨੁੱਖ, ਪਿੰਡਾਂ ਵਿੱਚ ਹੱਥ ਨਾਲ ਚਲਾਵਣ ਵਾਲੀ ਚੱਕੀ ਦੀ ਕੀਲੀ ਦੀ, ਅਕਾਲਪੁਰਖ ਰੂਪੀ ਸ਼ਰਣ ਵਿੱਚ ਰਹਿੰਦੇ ਹਨ। ਜਿਵੇਂ, ਜੋ ਦਾਣੇ ਕੀਲੀ ਦੇ ਆਲੇ-ਦੁਆਲੇ, ਆਸਪਾਸ ਰਹਿੰਦੇ ਹਨ, ਉਹ ਸਾਬਤ ਬਚ ਜਾਂਦੇ ਹਨ, ਉਨ੍ਹਾਂ ਨੂੰ ਕੁਝ ਨਹੀਂ ਹੋਂਵਦਾ, ਪਰੰਤੂ ਜੋ ਦਾਣੇ ਅਕਾਲਪੁਰਖ ਰੂਪੀ ਕੀਲੀ ਦੀ ਸ਼ਰਣ ਤੋਂ ਬਾਹਰ ਨਿਕਲਦੇ ਜਾਂਦੇ

ਹਨ, ਉਹ ਦਰੜੇ ਜਾਂਦੇ ਹਨ, ਪੀਸੇ ਜਾਂਦੇ ਹਨ। ਉਨ੍ਹਾਂ ਅਕਾਲਪੁਰਖ ਤੋਂ ਦੂਰ ਹੋਏ ਜੀਵਾਂ ਨੂੰ ਜਮਾਂ ਦੀ ਮਾਰ ਪੈਂਦੀ ਹੈ। ਦੁੱਖ ਭੋਗਦੇ ਹਨ।

**ਦੁਇ ਪੁੜ ਚਕੀ ਜੋੜਿ ਕੈ, ਪੀਸਣ ਆਇ ਬਹਿਠੁ ॥**

**ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ ॥** ਸਲੋਕ ਮ: ੧, ਅੰਗ ੧੪੨

ਪੰਚਮ ਪਾਤਸ਼ਾਹ ਜੀ ਦੇ ਹੇਠਲੇ ਸ਼ਬਦ ਰਾਹੀਂ ਵਿਚਾਰ ਸਪੱਸ਼ਟ ਹੋ ਜਾਂਦੇ ਹਨ, ਕਿ ਇਨਸਾਨ ਦੁਖੀ ਅਤੇ ਸੁਖੀ ਕਦੋਂ ਅਤੇ ਕਿਉਂ ਹੈ।

**ਮੇਰਾ ਤੇਰਾ ਜਾਨਤਾ, ਤਬ ਹੀ ਤੇ ਬੰਧਾ ॥**

**ਗੁਰਿ ਕਾਟੀ ਅਗਿਆਨਤਾ, ਤਬ ਛੁਟਕੇ ਫੰਧਾ ॥**

**ਜਬ ਲਗੁ ਹੁਕਮੁ ਨ ਬੂਝਤਾ, ਤਬ ਹੀ ਲਉ ਦੁਖੀਆ**

**ਗੁਰਿ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ ॥**

**ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ ॥**

**ਗੁਰ ਕੀ ਸੇਵਾ, ਸੇਵਕੋ, ਨਾਨਕ ਖਸਮੈ ਬੰਦਾ ॥** ਆਸਾ ਮ: ੫, ਅੰਗ ੪੦੦

ਇਸ ਲਈ, ਜਦੋਂ ਅਗਿਆਨਤਾ ਰੂਪੀ ਅੰਧੇਰਾ ਦੂਰ ਹੋ ਜਾਂਦਾ ਹੈ, ਮਨ ਦੇ ਸੰਕੇ, ਭ੍ਰਮ, ਸਹਿਸੇ ਸਭ ਦੂਰ ਹੋ ਜਾਂਦੇ ਹਨ। ਨਾਮ ਜਪਣ ਦਾ ਸਦਕਾ, ਮਨੁੱਖ, ਅਕਾਲਪੁਰਖ/ਗੁਰੂ ਦੀ ਮਿਹਰ ਦਾ ਪਾਤਰ ਬਣ ਜਾਂਦਾ ਹੈ। ਉਸ ਨੂੰ ਹੁਕਮ ਦੀ ਸਹੀ ਰੂਪ ਵਿੱਚ ਸਮਝ ਪੈਂਦੀ ਹੈ। ਫਿਰ ਉਸ ਨੂੰ ਨਿਰਾਸ਼ਾ ਨਹੀਂ ਸਗੋਂ ਆਸ਼ਾ ਵਿਖਾਈ ਦਿੰਦੀ ਹੈ। ਦੁੱਖ ਵਿੱਚ ਵੀ ਅਡੋਲ ਰਹਿੰਦਾ ਹੋਇਆ ਸੁੱਖ ਮਹਿਸੂਸ ਕਰਦਾ ਹੈ। ਆਤਮਕ ਬਲ ਮਜਬੂਤ ਹੀ ਨਹੀਂ, ਦ੍ਰਿੜ੍ਹ/ਪ੍ਰਪੱਕ (Strong will power and Determination) ਦਾ ਧਾਰਨੀ ਬਣ ਜਾਂਦਾ ਹੈ। ਬੁਰਿਆਈ ਵਿਚੋਂ ਵੀ ਚੰਗਿਆਈ ਭਾਲਣ ਦੀ ਮਨੋ-ਪਰਵਿਰਤੀ ਬਣਾ ਕੇ ਰੱਖਣੀ ਹੈ।

ਉਸਾਰੂ ਪ੍ਰਵਿਰਤੀ (Optimistic) ਨੂੰ ਕਾਇਮ ਰੱਖਣਾ ਹੈ, ਨਿਰਾਸਾਜਨਕ (Pessimistic) ਸੋਚ ਵਿੱਚ, ਮਨ ਨੂੰ ਕਦੇ ਵੀ ਪਰਵਿਰਤ ਨਹੀਂ ਹੋਣ ਦੇਣਾ ਚਾਹੀਦਾ।

ਜਿਵੇਂ :—(ੳ) ਕੁੱਕੜੀ, ਦੇਸੀ ਖਾਦ ਦੇ ਢੇਰਾਂ ਵਿਚੋਂ ਵੀ ਅਨਾਜ਼ ਦੇ ਦਾਣੇ ਲੱਭ ਲੈਂਦੀ ਹੈ।

(ਅ) ਕਮਲ ਦਾ ਫੁੱਲ, ਚਿੱਕੜ ਦੇ ਵਿੱਚ ਰਹਿ ਕੇ ਵੀ ਮਹਿਕ ਪ੍ਰਦਾਨ ਕਰਦਾ ਹੈ।

(ੲ) ਕੀੜੀ, ਇਤਨੀ ਛੋਟੀ ਹੋਣ ਦੇ ਬਾਵਜੂਦ ਵੀ, ਰੇਤਾ ਵਿੱਚ ਖਿਲਰੀ ਹੋਈ ਖੰਡ ਚੁਗ ਲੈਂਦੀ ਹੈ। ਬਿਪਰੀਤ ਪ੍ਰਸਥਿਤੀਆਂ ਵਿਚੋਂ ਵੀ ਅਨੁਕੂਲਤਾ ਲੱਭ ਲੈਣੀ ਹੈ। ਕਾਮਯਾਬੀ ਉਸੇ ਵਿੱਚ ਹੀ ਹੈ।

**ਪ੍ਰਸ਼ਨ 3. (ੲ) ਜੋ ਮਨੁੱਖ, ਇਸ ਜਨਮ ਵਿੱਚ ਭਗਤੀ ਕਰਦਾ ਹੈ, ਕਰਮ ਵੀ ਚੰਗੇ ਕਰਦਾ ਹੈ, ਫਿਰ ਭਲਾ ਦੁੱਖਾਂ ਦਾ ਸ਼ਿਕਾਰ ਕਿਉਂ ਬਣਦਾ ਹੈ ?**

ਉੱਤਰ—1. ਪੂਰਬਲੇ ਕਰਮਾਂ ਅਨੁਸਾਰ, ਮਨੁੱਖ ਨੂੰ, ਜਨਮ ਧਾਰਣ ਕਰਨ ਸਮੇਂ, ਜੋ ਵਿਰਸੇ ਵਿੱਚ ਮਿਲਿਆ ਹੈ, ਉਸਦੇ ਅਨੁਸਾਰ ਮਨੁੱਖ ਦੁੱਖ ਭੋਗਦਾ ਹੈ ਅਤੇ ਮਨੁੱਖ ਤਦੋਂ ਤੱਕ ਦੁੱਖ ਭੋਗਦਾ ਹੀ ਜਾਂਦਾ ਹੈ ਜਦੋਂ ਤੱਕ ਉਸ ਦਾ ਪੂਰਬਲੇ ਕਰਮਾਂ ਦਾ ਲੇਖਾ-ਜੋਖਾ, ਹਿਸਾਬ-ਕਿਤਾਬ, ਲੈਣ-ਦੇਣ ਬਰਾਬਰ ਤੇ ਨਹੀਂ ਆ ਜਾਂਦਾ।

ਹੁਣ, ਜਦੋਂ ਮਨੁੱਖ ਦਾ ਲੇਖਾ-ਜੋਖਾ ਪਿਛਲਾ ਬਰਾਬਰ ਹੋ ਗਿਆ ਹੈ, ਇਸ ਤੋਂ ਬਾਅਦ, ਉਸ ਨੂੰ ਹੁਣ ਦੇ ਇਸ ਜਨਮ ਦੇ ਕੀਤੇ ਹੋਏ ਚੰਗੇ ਕਰਮਾਂ ਦਾ ਫਲ, ਮਿਲਣਾ ਪ੍ਰਾਰੰਭ ਹੋ ਜਾਂਦਾ ਹੈ। ਜੀਵਨ ਅੰਦਰ ਤਬਦੀਲੀ ਪ੍ਰਤੀਤ ਹੁੰਦੀ ਹੈ। ਹੁਣ ਉਸ ਦਾ ਜੀਵਨ ਸੁਖੀ ਹੋ ਜਾਂਦਾ ਹੈ।

ਕਈ ਮਨੁੱਖ ਵਡਭਾਗੇ ਹੁੰਦੇ ਹਨ, ਜਿਨ੍ਹਾਂ ਨੂੰ ਪੂਰਬਲੇ ਚੰਗੇ ਕਰਮਾਂ ਅਧੀਨ ਬਣਿਆ ਹੋਇਆ ਚੰਗਾ ਸੁਭਾਉ ਵਿਰਸੇ ਵਿੱਚ ਮਿਲਦਾ ਹੈ। ਇਵੇਂ ਹੀ ਕਈ ਮੰਦਭਾਗੀ ਹਨ, ਜਿਨ੍ਹਾਂ ਨੂੰ ਭੈੜਾ-ਖੋਟਾ ਸੁਭਾਉ ਵਿਰਸੇ ਵਿੱਚ ਮਿਲਦਾ ਹੈ।

ਕਿਸ ਮਨੁੱਖ ਨੇ, ਕਦੋਂ ਤੱਕ, ਪੂਰਬਲੇ ਕਰਮਾਂ ਦਾ ਫਲ, ਦੁੱਖ ਰੂਪ ਵਿੱਚ ਭੋਗਦੇ ਜਾਣਾ ਹੈ, ਇਸ ਦਾ ਫੈਸਲਾ, ਅਕਾਲਪੁਰਖ ਆਪ ਖੁਦ ਕਰਦਾ ਹੈ। ਉਸਦੇ ਕਰਮਾਂ ਦਾ ਲੇਖਾ-ਜੋਖਾ ਕਿੰਨੇ ਸਾਲਾਂ ਵਿੱਚ ਬਰਾਬਰ ਤੇ ਆਉਣਾ ਹੈ ਜਾਂ ਇਸ ਜਨਮ ਵਿੱਚ ਆਉਣਾ ਹੈ, ਜਾਂ ਪਤਾ ਨਹੀਂ ਦੂਸਰਾ ਜਨਮ ਹੀ ਭਾਵੇਂ ਧਾਰਣ ਕਰਨਾ ਪਵੇ। ਇਸ ਵਿੱਚ ਮਨੁੱਖ ਦਾ ਆਪਣਾ ਕੋਈ ਵਸਿ ਜਾਂ ਚਾਰਾ ਨਹੀਂ ਹੈ। ਇਸ ਵਿੱਚ, ਕਿਸੇ ਦੂਸਰੇ ਦਾ ਵੀ ਕੋਈ ਦੋਸ਼ ਨਹੀਂ ਹੈ।

**ਦਦੈ ਦੋਸੁ ਨ ਦੇਈ ਕਿਸੈ, ਦੋਸੁ ਕਰੰਮਾ ਆਪਣਿਆ ॥**

**ਜੋ ਮੈ ਕੀਆ, ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥**

**ਆਸਾ ਮ: ੧, ਅੰਗ ੪੩੩**

**ਕਿਸੁ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਆਪਣਾ ਕੀਆ ਕਰਾਰਾ ਹੇ ॥। ॥**

**ਮਾਰੂ ਮ: ੧, ਅੰਗ ੧੦੩੦**

**ਦੋਸੁ ਨ ਕਾਹੂ ਦੀਜੀਐ......** **ਮ: ੩, ਅੰਗ ੮੫੯**

**ਦੋਸੁ ਨ ਦੀਜੈ, ਕਾਹੂ ਲੋਗ ॥**

**ਜੋ ਕਮਾਵਨ, ਸੋਈ ਭੋਗ ॥** **ਰਾਮਕਲੀ ਮ: ੫, ਅੰਗ ੮੮੮**

**ਆਪਨ ਕਰਮ, ਆਪੇ ਹੀ ਬੰਧ ॥**

**ਦੋਸ ਨ ਕਾਹੂ ਦੀਜੀਐ, ਪ੍ਰਭ ਅਪਨਾ ਧਿਆਈਐ ॥**

**ਬਿਲਾਵਲੁ ਮ: ੫, ਅੰਗ ੮੦੮**

ਆਪਣੇ ਪਿਛਲੇ ਜਨਮ ਦੇ ਪੂਰਬਲੇ ਕਰਮਾਂ ਦਾ ਲੇਖਾ-ਜੋਖਾ ਬਰਾਬਰ ਕਰਨ ਲਈ, ਮਿਲੇ ਹੋਏ ਦੁੱਖ, ਅਕਸਰ ਭੋਗਣੇ ਹੀ ਪੈਂਦੇ ਹਨ। ਇਸੇ ਲਈ ਹੀ ਬਹੁਤ ਵਾਰੀ ਚੰਗੇ/ਭਲੇ ਮਨੁੱਖ ਵੀ ਦੁੱਖ ਭੋਗਦੇ ਪ੍ਰਤੀਤ ਹੁੰਦੇ ਹਨ, ਜਦੋਂ ਕਿ ਉਹ ਹੁਣ ਇਸ ਜਨਮ ਵਿੱਚ ਭਗਤੀ ਵੀ ਕਰਦੇ ਹਨ, ਕਰਮ ਵੀ ਨੇਕ ਕਰਦੇ ਹਨ।

ਜਿਵੇਂ, ਮਾਲੀ ਬੀਜ ਬੀਜ ਕੇ, ਪਾਣੀ ਨਾਲ ਉਸ ਜ਼ਮੀਨ ਦੀ ਸਿੰਚਾਈ ਕਰਦਾ ਹੈ, ਲੋੜ ਅਨੁਸਾਰ ਖਾਦ ਵੀ ਪਾਉਂਦਾ ਹੈ, ਸੇਵਾ-ਸੰਭਾਲ ਕਰਦਾ ਹੈ ਪਰੰਤੂ ਉਸ ਬੂਟੇ ਨੂੰ ਫਲ ਲੱਗਣਾ ਹੈ, ਯਾ ਫਿਰ ਲੱਗ ਕੇ ਕਦੋਂ ਮੀਂਹ-ਹਨ੍ਹੇਰੀ ਨਾਲ ਝੜ ਜਾਣਾ ਹੈ, ਯਾ ਫਿਰ ਪੰਛੀਆਂ ਨੇ ਹੀ ਖਾ ਜਾਣਾ ਹੈ, ਫਲ ਪੂਰਾ ਪੱਕ ਜਾਣ ਤੇ ਉਸ ਨੂੰ ਮਿਲਣਾ ਵੀ ਹੈ, ਯਾ ਨਹੀਂ, ਇਹ ਸਭ ਪ੍ਰਮਾਤਮਾ ਤੇ ਛੱਡ ਦੇਂਦਾ ਹੈ। ਮਨੁੱਖ ਦੀ ਭਲਾਈ ਇਸੇ ਵਿੱਚ ਹੀ ਹੈ, ਕਿ ਨਿਰੰਤਰਿ ਨਾਮ ਜਪਦਾ ਰਹੇ, ਫਲ ਦੀ ਆਸ ਰੱਖ ਕੇ ਕੀਤੀ ਭਗਤੀ, ਨਿਸ਼ਕਾਮ ਭਗਤੀ ਨਹੀਂ ਹੋ ਸਕਦੀ। ਫਲ-ਪ੍ਰਾਪਤੀ ਦਾ ਨਿਰਣਾ ਅਕਾਲਪੁਰਖ ਤੇ ਛੱਡ ਦੇਣਾ ਚਾਹੀਦਾ ਹੈ।

**ਕਾਹੂ ਫਲ ਕੀ ਇਛਾ ਨਹੀਂ ਬਾਛੈ ॥** **ਗਉੜੀ ਸੁਖਮਨੀ ਮ: ੫**

**ਪ੍ਰਸ਼ਨ 4. (ੳ) ਕੀ ਸੁੱਖ-ਸਹੂਲਤਾਂ (Luxuries) ਮਨੁੱਖ ਨੂੰ ਸਦੀਵੀ ਮਾਨਸਿਕ-ਸ਼ਾਂਤੀ (Peace of Mind) ਪ੍ਰਦਾਨ ਕਰਨ ਦੀ ਸਮਰੱਥਾ ਰੱਖਦੀਆਂ ਹਨ ?**

**ਉੱਤਰ**—ਅੱਜ ਦੇ ਆਧੁਨਿਕ ਯੁੱਗ ਦਾ ਮਨੁੱਖ, ਅਨੇਕ ਪ੍ਰਕਾਰ ਦੀਆਂ ਸੁੱਖ-ਸਹੂਲਤਾਂ, ਮਨੋਰੰਜਨ (Entertainment), 36 ਪ੍ਰਕਾਰ ਦੇ ਭੋਜਨ, ਮਨਪਸੰਦ ਖਾਣ-ਪੀਣ, ਪਹਿਨਣ, ਆਰਾਮ-ਦੇਹ ਸਾਜੋ-ਸਾਮਾਨ ਉਪਲਬਧ ਹੋਣ ਕਾਰਨ ਸਰੀਰਕ ਤੌਰ ਤੇ ਜ਼ਰੂਰ ਸੁਖੀ ਵਿਖਾਈ ਦਿੰਦਾ ਹੈ ਪਰੰਤੂ ਮਾਨਸਿਕ ਤੌਰ ਤੇ ਉਤਨਾ ਹੀ ਦੁਖੀ, ਚਿੰਤਾਤੁਰ (Worried) ਅਤੇ ਮਾਨਸਿਕ ਤਨਾਵਾਂ (Mental-Tensions) ਨਾਲ ਘਿਰਿਆ ਹੋਇਆ ਹੈ।

ਪੱਛਮੀ ਦੇਸ਼ਾਂ ਵਿੱਚ, ਜਿੱਥੇ ਇਕ ਘੰਟੀ ਮਾਰਨ (Call-Bell) ਤੇ ਹੀ ਮਨ ਚਾਹੀ ਵਸਤੂ, ਮਿੰਟਾਂ-ਸਕਿੰਟਾਂ ਵਿੱਚ ਉਪਲਬਧ ਹੋ ਜਾਂਦੀ ਹੈ। ਕੁਰਸੀ ਤੋਂ, ਬਿਸਤਰੇ ਤੋਂ ਉਠ ਕੇ ਕਿਤੇ ਜਾਣਾ ਤੱਕ ਨਹੀਂ ਪੈਂਦਾ। ਏਅਰ-ਕੰਡੀਸ਼ਨ, ਕਾਰਾਂ, ਨਿੱਜੀ ਹਵਾਈ ਜਹਾਜ਼, ਸੁੰਦਰ ਮਨਪਸੰਦ ਬੰਗਲੇ, ਦਫਤਰ, ਘਰਾਂ ਵਿੱਚ ਆਰਾਮਦੇਹ ਸਾਜੋ-ਸਮਾਨ, ਮਨਪਸੰਦ ਖਾਣ-ਪੀਣ ਦਾ ਬੰਦੋਬਸਤ, ਪਹਿਨਣਾ ਵੀ ਮਨ-ਪਸੰਦ, ਨੌਕਰ-ਚਾਕਰ ਅਤੇ ਅਨੇਕ ਪ੍ਰਕਾਰ ਦਾ ਹੋਰ ਅਣਗਣਿਤ ਐਸ਼ੋ-ਇਸ਼ਰਤ ਦਾ ਸਮਾਨ ਉਪਲਬਧ ਹੋਣ ਦੇ ਬਾਵਜੂਦ ਵੀ ਮਨੁੱਖ ਮਾਨਸਿਕ ਤੌਰ ਤੇ ਸੁਖੀ ਨਹੀਂ ਹੈ। ਪੁਰਾਤਨ ਸਮੇਂ ਵਿੱਚ, ਮਨੁੱਖ ਵਾਸਤੇ ਇਤਨਾ ਕੁਝ ਬੰਦੋਬਸਤ ਬਿਲਕੁਲ ਉਪਲਬਧ ਨਹੀਂ ਸੀ, ਪਰੰਤੂ ਫਿਰ ਵੀ ਉਹ ਸਰੀਰਕ ਤੌਰ ਤੇ ਵੀ ਅਤੇ ਮਾਨਸਿਕ ਤੌਰ ਤੇ ਵੀ ਸੁਖੀ ਸੀ। ਪਰੰਤੂ ਹੁਣ ਜਦ ਹਰ ਇਕ ਮਨਪਸੰਦ ਵਸਤੂ ਉਪਲਬਧ ਹੈ, ਫਿਰ ਭਲਾ ਮਨੁੱਖ ਅੱਗੇ ਨਾਲੋ ਹੋਰ ਸੁਖੀ ਕਿਉਂ ਨਹੀਂ ਹੈ ਜਦੋਂ ਕਿ ਬਨਿਸਬਤ (In comparison) ਮਨੁੱਖ ਨੂੰ ਤਾਂ ਮਾਨਸਿਕ ਤੌਰ ਤੇ ਵੀ ਸੁਖੀ ਹੋਣਾ ਚਾਹੀਦਾ ਹੈ।

ਵਾਸਤਵਿਕਤਾ ਵਿੱਚ, ਪੱਛਮੀ ਦੇਸ਼ਾਂ ਵਿੱਚ ਏਨੀਆਂ ਸੁੱਖ-ਸਹੂਲਤਾਂ ਹੋਣ ਦੇ ਬਾਵਜੂਦ ਵੀ :—

1. ਕਚਹਿਰੀਆਂ ਵਿੱਚ ਨਿੱਤ ਵੱਧ ਰਹੇ ਘਰੇਲੂ ਲੜਾਈ-ਝਗੜਿਆਂ ਦੇ ਕੇਸ।

2. ਦਿਨੋ ਦਿਨ ਵਧ ਰਹੇ Psychiatric (Mental) ਮਾਨਸਿਕ ਹਸਪਤਾਲਾਂ ਦੀ ਗਿਣਤੀ।

3. ਰੋਜ਼ਾਨਾ ਦੀ ਗਿਣਤੀ ਵਿੱਚ ਵੱਧਦੇ ਜਾ ਰਹੇ ਤਾਲਾਕਾਂ (Divorces) ਦੀ ਗਿਣਤੀ।

ਇਨ੍ਹਾਂ ਉਪਰੋਕਤ ਨੁਕਤਿਆਂ ਨੂੰ ਗਿਣਤੀ ਦੇ ਹਿਸਾਬ ਨਾਲ ਅਧਿਐਨ (Analytical-Statistics Survey) ਕੀਤਾ ਜਾਏ ਤਾਂ ਪਤਾ ਲਗਦਾ ਹੈ, ਕਿ ਇਹ ਮਨੁੱਖ ਦੀ ਮਾਨਸਿਕ ਸਥਿਤੀ (Human State of mind) ਦੀ ਜਿਊਂਦੀ-ਜਾਗਦੀ ਤਸਵੀਰ ਹੈ ਅਤੇ ਨਤੀਜੇ ਦੇ ਪਹੁਚਣ ਲਈ ਕੋਈ ਜ਼ਿਆਦਾ ਸਮਾਂ ਨਹੀਂ ਲੱਗਦਾ, ਕਿ ਮਨੁੱਖ ਲਈ ਏਨਾ ਕੁਝ ਉਪਲਬਧ ਹੋਣ ਦੇ ਬਾਵਜੂਦ ਵੀ ਮਾਨਸਿਕ ਤੌਰ ਤੇ ਸੁਖੀ ਨਹੀਂ ਕੀਤਾ ਜਾ ਸਕਦਾ।

ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥ ਸਿਰੀ ਰਾਗੁ ਮ: ੧, ਅੰਗ ੬੨

ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ ॥ ਪਉੜੀ (ਵਾਰ ਮਾਝ), ਅੰਗ ੧੪੧

ਊਚੇ ਮੰਦਰ, ਮਹਲ ਅਰ ਰਾਨੀ ॥

ਹਸਤਿ ਘੋੜੇ, ਜੋੜੇ ਮਨਿ ਭਾਨੀ ॥

ਵਡ ਪਰਵਾਰ, ਪੂਤ ਅਰੁ ਧੀਆਂ ॥

ਮੋਹਿ ਪਚੇ, ਪਚਿ ਅੰਧਾ ਮੂਆ ॥ ਆਸਾ ਮ: ੫, ਅੰਗ ੩੯੨

ਚਿਤ੍ਰਸਾਲ ਸੁੰਦਰ ਬਾਗ ਮੰਦਰ, ਸੰਗਿ ਨ ਕਛਹੂ ਜਾਇਆ ॥

ਗੂਜਰੀ ਮ: ੫, ਅੰਗ ੪੯੭

ਮੁਕਤਿ ਮਾਲ, ਕਨਿਕ ਲਾਲ ਹੀਰਾ, ਮਨ ਰੰਜਨ ਕੀ ਮਾਇਆ ॥

ਹਾ ਹਾ ਕਰਤ ਬਿਹਾਨੀ ਅਵਧਹਿ, ਤਾਂ ਮਹਿ ਸੰਤੋਖੁ ਨ ਪਾਇਆ ॥

ਜੈਤਸਰੀ ਮ: ੫, ਅੰਗ ੭੦੦

ਰਾਜੁ ਮਾਲੁ, ਅਨੇਕ ਭੋਗ ਰਸ, ਸਗਲ ਤਰਵਰ ਕੀ ਛਾਮ ॥

ਧਾਇ ਧਾਇ, ਬਹੁ ਬਿਧਿ ਕਉ ਧਾਵੈ, ਸਗਲ ਨਿਰਾਰਥ ਕਾਮ ॥

ਟੋਡੀ ਮ: ੫, ਅੰਗ ੭੧੩

ਇਸ ਲਈ ਅਨੇਕ ਪ੍ਰਕਾਰ ਦਾ ਮਨਪਸੰਦ ਖਾਣਾ-ਪੀਣਾ, ਪਹਿਨਣਾ, ਅਨੇਕ ਭੋਗ ਰਸ ਅਤੇ ਉਪਲਬਧ ਸੁੱਖ-ਸਹੂਲਤਾਂ, ਮਨੋਰੰਜਨ, ਆਰਾਮਦੇਹ ਦਾ ਸਾਜੋ-ਸਾਮਾਨ ਨੇ ਮਨੁੱਖ ਨੂੰ ਸਰੀਰਕ ਤੌਰ ਤੇ ਜਰੂਰ ਕੁਝ ਹੱਦ ਤੱਕ ਸੁਖੀ ਰੱਖਦੀਆਂ ਹਨ ਪਰੰਤੂ ਮਾਨਸਿਕ ਤੌਰ ਤੇ ਚਿੰਤਾਤੁਰ, ਮਾਨਸਿਕ ਤਨਾਵਾਂ ਨਾਲ ਘਿਰਿਆ ਹੋਇਆ ਅਤੇ ਪਹਿਲਾਂ ਨਾਲੋਂ ਹੋਰ ਦੁਖੀ ਬਣਾਇਆ। ਜਿਸ ਦੇ ਫਲਸਰੂਪ ਮਨੁੱਖ ਆਪਣੀ ਮਾਨਸਿਕ ਸ਼ਾਂਤੀ ਖੋ ਬੈਠਾ।

ਸੁੱਖ-ਸਾਧਨ, ਸਹੂਲਤਾਂ ਅਤੇ ਅਨੇਕ ਪ੍ਰਕਾਰ ਦੇ ਭੋਗ ਰਸ, ਰੁੱਖ ਦੀ ਛਾਂ ਸਮਾਨ ਹੈ ਜੋ ਹਮੇਸ਼ਾ ਕਾਇਮ ਨਹੀਂ ਰਹਿੰਦੀ। ਦੁਨਿਆਵੀ ਪਦਾਰਥ, ਆਪਣਾ-ਆਪਣਾ ਨਿਸ਼ਚਿਤ ਸਮਾਂ ਪਾ ਕੇ ਸਹਿਜੇ-ਸਹਿਜੇ ਬਿਨਾਸ ਭਾਵ ਖ਼ਤਮ ਹੋ ਜਾਂਦੇ ਹਨ। ਮਨੁੱਖ ਨੂੰ ਸਦੀਵੀ ਮਾਨਸਿਕ-ਸ਼ਾਂਤੀ (Peace of Mind) ਪ੍ਰਦਾਨ ਨਹੀਂ ਕਰ ਸਕਦੇ।

**ਪ੍ਰਸ਼ਨ 4 (ਅ) ਕੀ ਕੋਈ ਮਨੁੱਖ, ਇਸ ਸੰਸਾਰ ਅੰਦਰ, ਪੂਰਨ ਰੂਪ ਵਿੱਚ ਸੁਖੀ ਹੈ ?**

**ਉੱਤਰ**—ਸੰਸਾਰ ਦਾ ਹਰੇਕ ਮਨੁੱਖ-ਮਾਤ੍ਰ-ਪ੍ਰਾਣੀ ਭਾਵੇਂ ਉਹ ਵੱਡਾ ਹੈ ਯਾ ਛੋਟਾ, ਅਮੀਰ ਹੈ ਯਾ ਗਰੀਬ, ਕਿਸੇ ਨ ਕਿਸੇ ਰੂਪ ਵਿੱਚ ਥੋੜ੍ਹਾ ਯਾ ਬਹੁਤਾ, ਕਿਸੇ ਨ ਕਿਸੇ ਸਮੇਂ ਦੁੱਖ ਦਾ ਪ੍ਰਭਾਵ ਜਰੂਰ ਅਨੁਭਵ ਕਰਦਾ ਹੈ।

ਜੇਕਰ ਇਕ ਸਰੀਰਕ ਤੌਰ ਤੇ ਦੁਖੀ ਹੈ ਤਾਂ ਦੂਸਰਾ ਮਾਨਸਿਕ ਤੌਰ ਤੇ ਦੁਖੀ ਹੈ। ਇਹ ਜਰੂਰ ਹੋ ਸਕਦਾ ਹੈ ਕਿ ਹਰ ਇਕ ਦੀ ਦੁੱਖ ਦੀ ਕਿਸਮ ਅਲੱਗ-ਅਲੱਗ ਹੋਵੇ ਪਰੰਤੂ ਜੋ ਵੀ ਮਨੁੱਖ ਇਸ ਮਾਤਲੋਕ ਵਿੱਚ ਮਨੁੱਖੀ ਜਾਮੇ ਅੰਦਰ ਮੌਜੂਦ ਹੈ, ਦੁੱਖ ਤੋਂ ਨਹੀਂ ਬੱਚ ਸਕਦਾ। ਕਠਿਨਾਈਆਂ, ਮੁਸ਼ਕਲਾਂ, ਰੁਕਾਵਟਾਂ, ਮੁਸੀਬਤਾਂ ਅਤੇ ਦੁੱਖ-ਕਲੇਸ਼, ਮਨੁੱਖ ਦਾ ਆਖਰੀ ਦਮ ਤੱਕ ਪਿੱਛਾ ਨਹੀਂ ਛੱਡਦੇ।

ONLY DEAD MAN HAS NO PROBLEMS.

ਸਿਰਫ ਮ੍ਰਿਤਕ ਹੀ ਅਜੇਹਾ ਹੈ, ਜਿਸ ਦੀਆਂ ਸਭ ਸਮੱਸਿਆਵਾਂ ਹਮੇਸ਼ਾ-ਹਮੇਸ਼ਾ ਲਈ ਖਤਮ ਹੋ ਜਾਇਆ ਕਰਦੀਆਂ ਹਨ।

ਇੱਕ ਅੰਗਰੇਜ਼ ਲਿਖਾਰੀ ਵਾਗਨਰ ਕਹਿੰਦਾ ਹੈ, ਜੇ ਅਮਨ-ਸ਼ਾਂਤੀ ਲੱਭਣੀ ਹੈ ਤਾਂ ਸਿਰਫ ਕਬਰਾਂ ਵਿੱਚੋਂ ਹੀ ਮਿਲ ਸਕਦੀ ਹੈ ਜਿੱਥੇ ਮੁਰਦੇ ਦੱਬੇ ਪਏ ਹਨ। ਜੀਉਂਦੇ ਮਨੁੱਖਾਂ ਦੇ ਜੀਵਨ ਵਿੱਚ ਖਿਚੋਤਾਣ ਤਾਂ ਆਖਰੀ ਦਮ ਤਕ ਰਹਿੰਦੀ ਹੀ ਹੈ।

**ਜੋ ਜਨਮੇ, ਸੇ ਰੋਗਿ ਬਿਆਪੇ ॥**
**ਹਉਮੈ ਮਾਇਆ, ਦੁਖਿ ਸੰਤਾਪੇ ॥** ਆਸਾ ਮ: ੧, ਅੰਗ ੩੫੨
**ਸੰਸਾਰ ਰੋਗੀ.........** ਧਨਾਸਰੀ ਮ: ੧, ਛੰਤੁ, ਅੰਗ ੬੮੭
**ਚਿੰਤਤ ਹੀ, ਦੀਸੈ ਸਭੁ ਕੋਇ ॥** ਰਾਮਕਲੀ ਮ: ੧, ਅੰਗ ੯੩੨
**ਨਾਨਕ, ਦੁਖੀਆ ਸਭੁ ਸੰਸਾਰੁ ॥** ਸਲੋਕੁ ਮ: ੧, ਅੰਗ ੯੫੪
**ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ ॥**
ਸਿਰੀ ਰਾਗੁ ਮ: ੫, ਅੰਗ ੪੭

**ਵਡੇ ਵਡੇ, ਜੋ ਦੀਸਹਿ ਲੋਗ ॥**
**ਤਿਨ ਕਉ ਬਿਆਪੈ, ਚਿੰਤਾ ਰੋਗੁ ॥** ਗਉੜੀ ਮ: ੫, ਅੰਗ ੧੮੮
**ਸਗਲ ਸ੍ਰਿਸਟਿ ਕੋ, ਰਾਜਾ ਦੁਖੀਆ ॥੨(੧)॥**
ਗਉੜੀ ਸੁਖਮਨੀ ਮ: ੫, ਅੰਗ ੨੬੪

**ਜਿਸੁ ਮਾਨੁਖ ਪਹਿ ਕਰਉ ਬੇਨਤੀ, ਸੋ ਅਪੁਨੈ ਦੁਖਿ ਭਰਿਆ ॥**
ਗੂਜਰੀ ਮ: ੫, ਅੰਗ ੪੯੭

**ਜੋ ਜੋ ਦੀਸੈ, ਸੋ ਸੋ ਰੋਗੀ ॥** ਭੈਰਉ ਮ: ੫, ਅੰਗ ੧੧੪੦
**ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ, ਤੇਊ ਤੇਊ ਗਰੇ ਰਹੇ ਅਟਕਾਇ ॥**
**ਅਨਿਕ ਭਾਂਤਿ ਕੀ ਏਕੈ ਜਾਲੀ, ਤਾਂ ਕੀ ਗੰਠਿ ਨਹੀ ਛੋਰਾਇ ॥**
ਕਾਨੜਾ ਮ: ੫, ਅੰਗ ੧੩੦੨

ਮੁਸਲਮਾਨ ਸੂਫੀ ਫ਼ਕੀਰ, ਸ਼ੇਖ ਬਾਬਾ ਫਰੀਦ ਜੀ, ਸੰਸਾਰ ਦੇ ਦੁੱਖਾਂ ਦੀ ਤਸਵੀਰ ਇਉਂ ਦਰਸਾਉਂਦੇ ਹਨ, ਕਿ ਹੁਣ ਤੱਕ ਮੈਂ ਸੋਚਦਾ ਸੀ, ਕਿ ਮੈਂ ਹੀ ਸਿਰਫ ਦੁਖੀ ਹਾਂ ਪਰੰਤੂ ਜਦੋਂ ਸਾਰੇ ਸੰਸਾਰ ਵਲ ਨਜ਼ਰ ਮਾਰੀ ਤਾਂ ਪਤਾ ਲੱਗਾ, ਕਿ ਘਰ-ਘਰ ਵਿੱਚ ਇਹ ਦੁੱਖਾਂ ਰੂਪੀ ਅੱਗ ਮੌਜੂਦ ਹੈ।

**ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖਿ ਸਬਾਇਐ ਜਗਿ ॥**

**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥ ੮੨ ॥** ਅੰਗ ੧੩੮੨

ਕੋਈ ਤਾਂ ਨਹੀਂ ਆਖਦਾ ਕਿ ਮੈਂ ਸੁਖੀ ਹਾਂ, ਥੋੜੀ ਜਿਹੀ ਹਮਦਰਦੀ ਦਿਖਾਣ ਤੇ ਦੁਖੀ ਮਨੁੱਖ, ਆਪਣੇ ਦੁੱਖਾਂ ਵਾਲੀ ਗਠੜੀ ਤੁਹਾਡੇ ਸਾਹਮਣੇ ਖੋਲ੍ਹ ਦਿੰਦਾ ਹੈ।

**ਕਿਸੁ ਪਹਿ ਖੋਲਉ ਗੰਠੜੀ, ਦੂਖੀ ਭਰਿ ਆਇਆ ॥**

**ਦੂਖੀ ਭਰਿ ਆਇਆ, ਜਗਤੁ ਸਬਾਇਆ, ਕਉਣੁ ਜਾਣੈ ਬਿਧਿ ਮੇਰੀਆਂ ॥**

ਸੂਹੀ ਮ: ੧, ਛੰਤੁ, ਅੰਗ ੭੬੭

ਦੁੱਖ ਰੋਣਾ ਵੀ ਕਿਸ ਪਾਸ ਹੈ, ਜਿਸ ਪਾਸ ਰੋਵੋਂਗੇ, ਉਹ ਤਾਂ ਪਹਿਲਾਂ ਹੀ ਦੁਖੀ ਹੈ। ਇਸ ਲਈ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਉਪਦੇਸ਼ ਬਖਸ਼ਸ਼ ਕਰਦੇ ਹਨ, ਕਿ ਭਾਈ ਜੇਕਰ ਤੂੰ ਦੁਖ ਰੋਣਾ ਹੈ ਤਾਂ ਉਸ ਪਾਸ ਰੋਵਣ ਦਾ ਕੁਝ ਲਾਭ ਹੋ ਸਕਦਾ ਹੈ ਜੋ ਖੁਦ ਸੁਖੀ ਹੋਵੇ, ਤਾਂ ਕਿ ਉਹ ਕਿਸੇ ਨੂੰ ਸੁੱਖ ਦੇ ਸਕੇ।

**ਦੂਖ ਤਿਸੈ ਪਹਿ ਆਖੀਅਹਿ, ਸੂਖ ਜਿਸੈ ਹੀ ਪਾਸ ॥**

ਸਿਰੀ ਰਾਗੁ ਮ: ੧, ਅੰਗ ੧੬

ਉਹ ਸੁਖਦਾਤਾ ਹੈ ਸਿਰਫ ਅਕਾਲਪੁਰਖ/ਗੁਰੂ, ਜੋ ਸਾਰਿਆਂ ਦੇ ਦੁੱਖਾਂ ਦੀ ਨਵਿਰਤੀ ਕਰਨ ਦੀ ਸਮਰੱਥਾ ਰੱਖਦਾ ਹੈ।

**ਰੋਗ ਰਹਿਤ, ਮੇਰਾ ਸਤਿਗੁਰ ਜੋਗੀ ॥**

ਭੈਰਉ ਮ: ੫, ਅੰਗ ੧੧੪੦

ਇਸ ਲਈ ਅਕਾਲਪੁਰਖ ਅਥਵਾ ਗੁਰੂ ਤੋਂ ਬਿਨਾਂ ਰੋਗ ਰਹਿਤ, ਦੁੱਖ ਰਹਿਤ, ਹੋਰ ਕੋਈ ਹਸਤੀ ਨਹੀਂ ਹੈ।

ਸਮੁੱਚੇ ਸੰਸਾਰ ਅੰਦਰ, ਸੁਖਾਂ ਦਾ ਖ਼ਜ਼ਾਨਾ ਸਿਰਫ ਅਕਾਲਪੁਰਖ ਪਾਸ ਹੀ ਹੈ। ਮਨੁੱਖੀ ਪੱਧਰ ਤੇ ਕੋਈ ਕਿਸੇ ਨੂੰ (ਕੁਝ ਨਿਸ਼ਚਿਤ ਸਮੇਂ ਤਕ ਤਾਂ ਸੁੱਖ-ਸਹੂਲਤਾਂ ਪ੍ਰਦਾਨ ਕਰ ਸਕੇ) ਪਰੰਤੂ ਹਮੇਸ਼ਾ ਲਈ, ਸੁੱਖ ਦੇਣ ਵਾਲੀ ਹਸਤੀ ਹੋਰ ਕੋਈ ਨਹੀਂ ਹੈ। ਅਕਾਲਪੁਰਖ ਹੀ ਸਰੀਰਿਕ ਅਤੇ ਮਾਨਸਿਕ ਸੁੱਖਾਂ ਦਾ ਸੋਮਾ/ਸ੍ਰੋਤ (Source) ਹੈ। ਇਸ ਲਈ, ਸੋਮੇ ਨਾਲ ਜੁੜੇ ਰਹਿਣ ਵਿੱਚ ਹੀ ਮਨੁੱਖ-ਮਾਤ੍ਰ-ਜੀਵ ਦੀ ਭਲਾਈ ਹੈ। ਅਕਾਲਪੁਰਖ ਅਥਵਾ ਗੁਰੂ ਹੀ ਅਜੇਹੀਆਂ ਪਾਵਨ ਹਸਤੀਆਂ ਹਨ, ਜਿੰਨ੍ਹਾਂ ਪਾਸ ਸਰੀਰਿਕ ਅਤੇ ਮਾਨਸਿਕ ਰੋਗਾਂ ਦੀ ਸਿਰਫ ਨਵਿਰਤੀ ਨਹੀਂ, ਅਧਿਆਤਮਕ ਰੋਗ (ਈਰਖਾ, ਦਵੈਤ, ਨਫ਼ਰਤ, ਹਉਮੈ) ਆਦਿ ਦਾ ਇਲਾਜ ਵੀ ਮੌਜੂਦ ਹੈ।

**ਪ੍ਰਸ਼ਨ 5. ਮਿਲੇ ਹੋਏ ਸੁੱਖ, ਰੋਗ ਦਾ ਰੂਪ, ਕਦੋਂ ਧਾਰਣ ਕਰ ਲੈਂਦੇ ਹਨ ?**

**ਉੱਤਰ**—ਦੇਵਣਹਾਰ-ਦਾਤਾਰ ਨੇ, ਮਨੁੱਖ-ਮਾਤ੍ਰ-ਜੀਵ ਦੀਆਂ ਨਿਰਬਾਹ-ਮਾਤ੍ਰ ਲੋੜਾਂ ਪੂਰੀਆਂ ਕੀਤੀਆਂ ਅਤੇ ਕਈਆਂ ਨੂੰ ਹਰ ਉਪਲਬਧ ਸੁੱਖ-ਸਹੂਲਤ ਵੀ ਇਸ ਲਈ ਪ੍ਰਦਾਨ ਕੀਤੀ, ਕਿ ਮਨੁੱਖ ਇਸ ਸੰਸਾਰ ਵਿੱਚ ਰਹਿ ਕੇ, ਵਿਚਰ ਕੇ ਆਪਣੇ ਜੀਵਨ ਦੇ ਮੁੱਖ-ਮੰਤਵ ਨੂੰ ਪੂਰਿਆਂ ਕਰ ਸਕੇ ਅਤੇ ਵਾਪਸ ਅਕਾਲਪੁਰਖ ਨਾਲ ਅਭੇਦਤਾ/ਲੀਨਤਾ ਹਾਸਲ ਕਰ ਸਕੇ।

ਪਹਿਲੋਂ, ਦਾਤਾਰ ਨੇ, ਜੀਵ ਦੇ ਰਿਜ਼ਕ ਦਾ ਬੰਦੋਬਸਤ ਬਣਾਇਆ, ਫਿਰ ਹੀ ਜੀਵ ਨੂੰ ਇਸ ਮਾਤਲੋਕ ਵਿੱਚ ਭੇਜਿਆ। ਇਕ ਉਹ ਸਮਾਂ ਸੀ, ਜਦੋਂ ਇਹ ਜੀਵ ਆਪਣੀ ਮਾਤਾ ਦੇ ਗਰਭ ਵਿੱਚ ਪੁੱਠਾ ਲਟਕਦਾ ਹੋਇਆ, ਅਕਾਲਪੁਰਖ ਪਾਸ ਅਰਜ਼ੋਈਆਂ ਪਿਆ ਕਰਦਾ ਸੀ, ਕਿ ਮੈਨੂੰ ਇਸ ਘਨਘੋਰ ਜਠਰ ਅਗਨੀ ਵਿੱਚੋਂ ਬਾਹਰ ਕੱਢੋ, ਮੈਂ ਸਾਰੀ ਉਮਰ ਆਪ ਜੀ ਦਾ ਨਾਮ ਜਪਾਂਗਾ।

**ਨਰਕ ਘੋਰ ਮਹਿ, ਉਰਧ ਤਪ ਕਰਤਾ, ਨਿਮਖ ਨਿਮਖ ਗੁਣ ਗਾਹੀ ॥**

**ਸਾਰੰਗ ਮ: ੫, ਅੰਗ ੧੨੦੭**

**ਰੇ ਨਰ, ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥**

**ਸਿਰੀ ਰਾਗੁ ਭਗਤ ਬੇਣੀ ਜੀ, ਅੰਗ ੯੩**

ਪਰੰਤੂ ਜਿਵੇਂ ਹੀ, ਇਸ ਨੇ ਜਨਮ ਧਾਰਣ ਕੀਤਾ ਅਤੇ ਬਾਹਰ ਦੀ ਹਵਾ ਲੱਗੀ, ਮਨੁੱਖ ਆਪਣੇ ਕੀਤੇ ਹੋਏ ਬਚਨ, ਕੌਲ-ਕਰਾਰ ਸਭ ਭੁੱਲ ਗਿਆ।

**ਖਸਮੁ ਵਿਸਾਰਿ, ਦੁਨੀ ਚਿਤ ਲਾਇਆ ॥** **ਮਾਰੂ ਅੰਜੁਲੀ ਮ: ੫, ਅੰਗ ੧੦੦੭**

**........ਲਾਗਤ ਪਵਨ, ਖਸਮੁ ਬਿਸਰਾਇਓ ॥** **ਗਉੜੀ ਕਬੀਰ ਜੀ, ਅੰਗ ੩੩੭**

**ਗਰਭ ਛੋਡਿ, ਮਿਤ੍ਰ ਮੰਡਲ ਆਇਆ, ਤਉ ਨਰਹਰਿ ਮਨਹੁ ਵਿਸਾਰਿਆ ॥**

**ਸਿਰੀ ਰਾਗੁ ਭਗਤ ਬੇਣੀ ਜੀ, ਅੰਗ ੯੩**

ਵਾਸਤਵਿਕਤਾ ਵਿੱਚ ਹੋਇਆ ਕੀ, ਕਿ ਬਖਸ਼ੀਆਂ ਹੋਈਆਂ ਦਾਤਾਂ ਨਾਲ ਪਿਆਰ ਪਾ ਲਿਆ ਅਤੇ ਜਿਸ ਨੇ ਇਹ ਦਾਤਾਂ ਬਖਸ਼ੀਆਂ ਸਨ, ਉਸ ਨੂੰ ਇਹ ਅਕ੍ਰਿਤਘਣ ਜੀਵ ਭੁੱਲ ਗਿਆ।

**ਦੁਨੀਆ ਕਾਰਣਿ, ਦੀਨ ਗਵਾਇਆ ॥** **ਮ: ੧, ਅੰਗ ੧੪੧੦**

**ਦਾਤਿ ਪਿਆਰੀ, ਵਿਸਰਿਆ ਦਾਤਾਰਾ ॥** **ਧਨਾਸਰੀ ਮ: ੫, ਅੰਗ ੬੭੬**

ਦਾਤਾਂ ਦੇ ਰੂਪ ਵਿੱਚ, ਮਾਇਆ ਦੇ ਮਿੱਠੇ ਰਸਾਂ-ਕਸਾਂ ਦੇ ਭ੍ਰਮ-ਜਾਲ ਨੇ ਆਪਣੇ ਸ਼ਕੰਜੇ ਵਿੱਚ ਫਸਾ ਲਿਆ, ਇਵੇਂ ਇਹ ਜੀਵ ਇਸ ਤਾਣੇ-ਪੇਟੇ ਵਿੱਚ ਫਸ ਕੇ, ਖਾਣ-ਪੀਣ ਦੇ ਚਸਕਿਆਂ, ਭਾਂਤ-ਭਾਂਤ ਦੇ ਮਨਪਸੰਦ ਕੱਪੜੇ ਪਹਿਨਣ ਦਾ ਸ਼ੌਕ, ਐਸ਼ੋ-ਇਸ਼ਰਤ ਦੇ ਹਰ ਪ੍ਰਕਾਰ ਦੇ ਸੁੱਖ-ਸਹੂਲਤਾਂ ਰਾਹੀਂ ਉਪਲਬਧ ਕੀਤੇ ਸਮਾਨ ਬੰਦੋਬਸਤ ਦੇ ਚੱਕਰਾਂ ਵਿੱਚ ਪੈ ਕੇ, ਅਕਾਲਪੁਰਖ ਨੂੰ ਵਿਸਾਰ ਕੇ ਦੁਖੀ ਬਣ ਬੈਠਾ। ਜੇਕਰ ਦਾਤਾਂ ਦੀ ਪ੍ਰਾਪਤੀ ਦੇ ਨਾਲ-ਨਾਲ ਅਕਾਲਪੁਰਖ ਦਾ ਨਾਮ ਵੀ ਜਪਦਾ ਰਹਿੰਦਾ, ਉਸ ਦੀ ਸੇਵਾ ਕਰਦਾ, ਮਾਨਵਤਾ ਦੀ ਸੇਵਾ ਕਰਦਾ ਤਾਂ ਸ਼ਾਇਦ ਅੱਜ ਇਸ ਨੂੰ ਬਖਸ਼ੀਆਂ ਹੋਈਆਂ ਦਾਤਾਂ ਦੇ ਰੂਪ ਵਿੱਚ ਦਿੱਤੇ ਗਏ ਅਨੇਕ ਪ੍ਰਕਾਰ ਦੇ ਸੁੱਖ-ਸਾਧਨ, ਦੁਖਾਂ ਦਾ ਰੂਪ ਨਾ ਹੀ ਧਾਰਣ ਕਰਦੇ।

ਪ੍ਰਮਾਤਮਾ ਦੇ ਇਤਨੀਆਂ ਦਾਤਾਂ, ਸੁੱਖ-ਸਹੂਲਤਾਂ ਪ੍ਰਦਾਨ ਕਰਨ ਦੇ ਬਾਵਜੂਦ ਵੀ, ਮਨੁੱਖ ਜਦੋਂ ਅਕਾਲਪੁਰਖ ਦਾ ਨਾਮ ਜਪਣ ਵਾਲੇ ਰਸਤੇ (Track) ਤੇ ਵਾਪਸ ਨਹੀਂ ਆਂਵਦਾ ਅਤੇ ਆਪਣੇ ਫਰਜ਼ ਦੀ ਪਛਾਣ ਨਹੀਂ ਕਰਦਾ, ਪਰਮਾਤਮਾ ਜੀਵ ਦੀ ਕਰਮ-ਕਰਤੂਤ ਵੇਖਦਿਆਂ ਹੋਇਆਂ ਵੀ, ਫਿਰ ਵੀ, ਇਸ ਨੂੰ ਹੋਰ ਦਾਤਾਂ ਬਖਸ਼ੀ ਹੀ ਚਲਿਆ ਜਾਂਦਾ ਹੈ ਕਿ ਸ਼ਾਇਦ ਕਿਤੇ ਇਸ ਤਰ੍ਹਾਂ ਕਰਨ ਨਾਲ ਜੀਵ ਵਾਪਸ ਨਾਮ ਜਪਣ ਵਾਲੇ ਰਸਤੇ ਤੇ ਆ ਹੀ ਜਾਵੇ ਪਰੰਤੂ ਪ੍ਰਮਾਤਮਾ ਦੇ ਜਦੋਂ ਏਨਾ ਕੁਝ ਬਖਸ਼ਸ਼ ਕਰਨ ਦੇ ਬਾਵਜੂਦ ਵੀ, ਮਨੁੱਖ ਅਕਾਲਪੁਰਖ ਦਾ ਨਾਮ ਨਹੀਂ ਜਪਦਾ ਤਾਂ ਹੁਣ ਉਹੋ ਹੀ ਬਖਸ਼ੀਆਂ ਹੋਈਆਂ ਦਾਤਾਂ ਜੋ ਇਸ ਨੂੰ ਸੁਖੀ, ਖੁਸ਼ ਅਤੇ ਆਰਾਮ ਵਿੱਚ ਰੱਖਣ ਲਈ ਦਿੱਤੀਆਂ ਸਨ, ਰੋਗ ਦਾ ਰੂਪ ਧਾਰਣ ਕਰ ਗਈਆਂ ਅਤੇ ਇਵੇਂ ਇਹ ਸੁੱਖ-ਸਹੂਲਤਾਂ ਅਤੇ ਅਨੇਕ ਪ੍ਰਕਾਰ ਦੇ ਭੋਗ ਰਸ, ਸਿਰਫ ਰੋਗ ਹੀ ਨਹੀਂ ਬਣੇ, ਸਗੋਂ ਲਾਇਲਾਜ ਅਸਾਧ ਰੋਗ, ਕੈਂਸਰ (Cancer), ਦਿਲ ਦੀਆਂ ਬੀਮਾਰੀਆਂ (Heart Ailments) ਅਤੇ ਹੋਰ ਅਨੇਕ ਪ੍ਰਕਾਰ ਦੀਆਂ ਨਾਮੁਰਾਦ ਬਿਮਾਰੀਆਂ ਦੇ ਰੂਪ ਵਿੱਚ ਅਨੇਕ ਪ੍ਰਕਾਰ ਦੇ ਦੁੱਖਾਂ ਦਾ ਕਾਰਣ ਬਣੇ।

ਇਸੇ ਲਈ ਹੀ ਗੁਰਦੇਵ ਪਿਤਾ ਜੀਵ ਨੂੰ ਸੁਚੇਤ ਕਰਦੇ ਹਨ।

**ਅਗੋਂ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ ॥** ਆਸਾ ਮ: ੧, ਅੰਗ ੪੧੭

**ਬਹੁ ਸਾਦਹੁ, ਦੂਖੁ ਪਰਾਪਤਿ ਹੋਵੈ ॥** ਮਾਰੂ ਮ: ੧, ਅੰਗ ੧੦੩੪

**ਖਸਮ ਵਿਸਾਰਿ, ਕੀਏ ਰਸ ਭੋਗ ॥**

**ਤਾਂ ਤਨਿ, ਉਠਿ ਖਲੋਏ ਰੋਗ ॥** ਮਲਾਰ ਮ: ੧, ਅੰਗ ੧੨੫੬

**ਜੇਤੇ ਰਸ ਸਰੀਰ ਕੇ, ਤੇਤੇ ਲਗਹਿ ਦੁਖ ॥** ਮ: ੧, ਅੰਗ ੧੨੮੭

**ਮਿਠਾ ਕਰਿ ਕੈ ਖਾਇਆ, ਬਹੁ ਸਾਦਹੁ ਵਧਿਆ ਰੋਗੁ ॥** ਸਲੋਕ ਮ: ੩, ਅੰਗ ੭੮੫

**ਖਿਨ ਮਹਿ ਕਉੜੇ ਹੋਏ ਗਏ, ਜਿਤੜੇ ਮਾਇਆ ਭੋਗ ॥**

ਬਾਰਹਮਾਹਾ ਮਾਝ ਮ: ੫, ਅੰਗ ੧੩੫

**ਮਿਠਾ ਕਰਿ ਕੈ ਖਾਇਆ ਪਿਆਰੇ, ਤਿਨ ਤਨਿ ਕੀਤਾ ਰੋਗੁ ॥**

ਸੋਰਠਿ ਮ: ੫, ਅੰਗ ੬੪੧

ਪਾਵਨ ਗੁਰਬਾਣੀ, ਮਨੁੱਖ ਨੂੰ ਨਾਲ-ਨਾਲ ਹੀ ਸੁਚੇਤ, ਸਾਵਧਾਨ ਕਰਦੀ ਹੈ, ਕਿ ਐ ਭਾਈ, ਅਕਾਲਪੁਰਖ ਨੇ ਤੈਨੂੰ ਬਹੁਤ ਕੁਝ ਬਖਸ਼ਸ਼ ਕੀਤਾ ਹੋਇਆ ਹੈ, ਉਸ ਦਾ ਨਾਮ ਜਪਿ, ਉਸ ਦੀਆਂ ਦਿੱਤੀਆਂ ਦਾਤਾਂ ਲਈ ਸ਼ੁਕਰਾਨਾ ਕਰ ਅਤੇ ਸਮੇਂ ਸਿਰ, ਸਮੇਂ ਦੀ ਸੰਭਾਲ ਕਰ, ਮਤਾ ਕਿਤੇ ਫਿਰ ਤੈਨੂੰ ਚਿੰਤਾ, ਝੋਰੇ, ਫਿਕਰ ਅਤੇ ਦੁੱਖਾਂ ਦਾ ਸਾਹਮਣਾ ਕਰਨਾ ਪਵੇ ਅਤੇ ਜਿਨ੍ਹਾਂ ਤੋਂ ਇਕ ਦਿਨ ਛੁਟਕਾਰਾ ਪਾਉਣਾ ਤੇਰੇ ਲਈ ਮੁਸ਼ਕਲ ਬਣ ਜਾਵੇ।

ਪਰੰਤੂ ਏਨਾ ਕੁਝ ਸਮਝਣ, ਸਮਝਾਉਣ ਦੇ ਬਾਵਜੂਦ ਵੀ, ਮਨੁੱਖ ਇਨ੍ਹਾਂ ਮਾਇਆ ਦੇ ਰਸਾਂ-ਕਸਾਂ ਵਿੱਚ ਖਚਤ ਹੋ ਕੇ, ਗ੍ਰਸ ਕੇ, ਆਪਣਾ ਅਮੋਲਕ/ਦੁਰਲਭ ਮਨੁੱਖਾ-ਜੀਵਨ, ਅਜ਼ਾਈਂ ਬਿਤਾਈ ਜਾ ਰਿਹਾ ਹੈ। ਜਿਸ ਦੀ ਵਜ੍ਹਾ ਨਾਲ ਅੰਤ ਵਿੱਚ ਅਕਾਲਪੁਰਖ ਦੇ ਨਾਮ ਨ ਜਪਣ ਦੇ ਇਸ ਦੋਸ਼ ਦੀ ਸਜ਼ਾ ਦੇ ਰੂਪ ਵਿੱਚ ਜੀਵ ਨੂੰ ਅਨੇਕਾਂ ਪ੍ਰਕਾਰ ਦੇ ਦੁੱਖ, ਤਸੀਹੇ, ਕਸ਼ਟ ਝੱਲਣੇ ਪੈਂਦੇ ਹਨ। ਇਵੇਂ, ਮਨੁੱਖ ਫਿਰ ਆਪਣਾ ਸਾਰਾ ਜੀਵਨ, ਦੁੱਖਾਂ ਨੂੰ ਭੋਗਦਾ ਹੋਇਆ ਦੁਖਦਾਈ ਰੂਪ ਵਿੱਚ ਹੀ ਬਤੀਤ ਕਰਦਾ ਹੈ।

**ਜਿਨਿ ਕੀਤਾ, ਤਿਸੈ ਨ ਜਾਣੀ ਅੰਧਾ, ਤਾਂ ਦੁਖੁ ਸਹੈ ਪਰਾਣੀਆ ॥**

ਮਾਰੂ ਮ: ੫, ਅੰਗ ੨੦੧੯-੨੦

ਮਤਾਂ ਕਿਤੇ, ਮਨੁੱਖ-ਮਾਤ੍ਰ-ਜੀਵ ਇਹ ਸੋਚ ਲਏ, ਕਿ ਅਕਾਲਪੁਰਖ ਮਨੁੱਖ ਨੂੰ ਤੰਗ ਕਰਨ ਲਈ ਯਾ ਸਜਾ ਦੇਣ ਲਈ, ਸੁਖਾਂ ਨੂੰ ਰੋਗਾਂ ਵਿੱਚ ਤਬਦੀਲ ਕਰ ਦੇਂਦਾ ਹੈ ਇਹ ਸੱਚਾਈ ਨਹੀਂ ਹੈ। ਭਵਿਖਤ ਕਾਲ ਨੂੰ ਮੁੱਖ ਰੱਖਕੇ, ਮਨੁੱਖ-ਮਾਤ੍ਰ-ਜੀਵ ਦੀ ਭਲਾਈ ਲਈ ਹੀ ਪ੍ਰਮਾਤਮਾ ਅਜੇਹਾ ਕਰਦਾ ਹੈ, ਤਾਂਕਿ ਇਹ ਮਨੁੱਖ ਆਪਣੇ ਸ਼ਖਸੀ ਜੀਵਨ ਦੇ ਮੁੱਖ-ਮੰਤਵ ਨੂੰ ਇਸ ਬਖਸ਼ੇ ਹੋਏ ਜੀਵਨ ਕਾਲ ਵਿੱਚ ਹੀ ਪੂਰਿਆਂ ਕਰ ਸਕੇ ਅਤੇ ਵਾਪਸ ਅਭੇਦਤਾ/ਲੀਨਤਾ ਦਾ ਪਾਤਰ ਬਣ ਸਕੇ।

**ਪ੍ਰਸ਼ਨ 6. ਦੁੱਖ, ਦਾਰੂ ਕਦੋਂ ਬਣ ਜਾਂਦਾ ਹੈ ?**

**ਉੱਤਰ**—ਉਹ ਮਨੁੱਖ, ਜੋ ਪਹਿਲੋਂ ਹੀ ਅਕਾਲਪੁਰਖ ਦਾ ਨਾਮ ਜਪਦਾ ਹੈ, ਗੁਰ-ਦਰਸਾਏ ਪਾਵਨ ਉਪਦੇਸ਼ਾਂ ਅਨੁਸਾਰ ਕਿਰਤ-ਕਮਾਈ ਕਰਦਾ ਹੈ, ਆਪਣਾ ਜੀਵਨ ਇਨ੍ਹਾਂ ਪਾਵਨ ਸਿਧਾਂਤਾ ਮੁਤਾਬਿਕ ਬਤੀਤ/ਬਸਰ ਕਰਦਾ ਹੈ। ਜਿਸ ਦੀ ਕਹਿਣੀ ਅਤੇ ਕਰਣੀ ਵੀ ਇਕ ਹੈ। ਸੱਚੀ-ਸੁੱਚੀ ਕਿਰਤ-ਕਮਾਈ ਕਰਕੇ, ਨਿਰਬਾਹ-ਮਾਤ੍ਰ ਲੋੜਾਂ ਪੂਰੀਆਂ ਕਰਕੇ, ਬਾਕੀ ਧਨ ਧਰਮ ਅਰਥੇ, ਦਸਵੰਧ ਦੇ ਰੂਪ ਵਿੱਚ ਨੇਕ-ਭਲਾਈ, ਲੋੜਵੰਦਾਂ ਦੀ ਸੇਵਾ, ਪਰਉਪਕਾਰ ਲਈ ਲੇਖੇ ਲਾਉਂਦਾ ਹੈ।

ਪਰੰਤੂ ਫਿਰ ਵੀ, ਉਸ ਮਨੁੱਖ ਦੇ ਰਸਤੇ ਵਿੱਚ ਕਠਿਨਾਈਆਂ, ਮੁਸੀਬਤਾਂ, ਝਮੇਲੇ, ਦੁੱਖ, ਰੁਕਾਵਟਾਂ ਕਿਉਂ ਪਾਈਆਂ ਜਾਂਦੀਆਂ ਹਨ ? ਇਸ ਦਾ ਕੀ ਕਾਰਣ ਹੈ ? ਅਜੇਹਾ ਦੁੱਖ, ਕਦੋਂ ਦਾਰੂ ਬਣਦਾ ਹੈ ? ਆਓ ਵਿਚਾਰਨ ਦਾ ਉਪਰਾਲਾ ਕਰੀਏ :—

(ੳ) ਜੇਕਰ, ਅਜੇਹੇ ਮਨੁੱਖ ਦੇ ਰਸਤੇ ਵਿੱਚ, ਕੋਈ ਦੁੱਖ-ਤਕਲੀਫ ਨਾ ਪਾਈ ਜਾਂਦੀ, ਤਾਂ ਉਸ ਮਨੁੱਖ ਦੀ ਆਤਮਾ ਕਦੇ ਵੀ ਬਲਵਾਨ ਨਾ ਬਣ ਸਕਦੀ ਅਤੇ ਸਹਿਜੇ-ਸਹਿਜੇ ਉਹੀ ਮਨੁੱਖ ਦੀ ਆਤਮਾ ਕਮਜ਼ੋਰ/ਨਿਰਬਲ ਬਣ ਜਾਂਦੀ ਜਿਸ ਦੇ ਫਲਸਰੂਪ ਉਹ ਮਨੁੱਖ, ਇਕ ਨਿਕੰਮਾ, ਵੇਹਲੜ, ਆਲਸੀ, ਡਰਪੋਕ, ਕੰਮ-ਚੋਰ ਜਿਹਾ ਬਣ ਜਾਂਦਾ। ਇਵੇਂ, ਉਸ ਮਨੁੱਖ ਦੇ ਅੰਦਰ, ਆਤਮਕ ਗਿਰਾਵਟ ਦੇ ਔਗੁਣ (ਹੀਣਤਾ, ਪਰਾਧੀਨਤਾ, ਮੁਥਾਜ਼ਗੀ, ਡਰਪੋਕਤਾ ਆਦਿ ਘਰ ਕਰ ਜਾਂਦੇ)।

ਇਸ ਲਈ, ਅਜੇਹਾ ਮਨੁੱਖ, ਜਦੋਂ ਕੋਈ ਵੀ ਵੱਡਾ ਕਠਿਨ ਕੰਮ (Adventourous Task) ਕਰਨ ਲਗੇਗਾ ਜਾਂ ਉਸ ਦੇ ਰਸਤੇ ਵਿੱਚ, ਜੀਵਨ ਵਿੱਚ, ਕੋਈ ਵੱਡੀ ਦੁਰਘਟਨਾ ਵਾਪਰੇਗੀ, ਅਕਸਰ ਡੋਲ ਜਾਵੇਗਾ।

ਮਨੁੱਖ ਦੇ ਰਸਤੇ ਵਿੱਚ ਆਈਆਂ ਕਠਿਨਾਈਆਂ, ਮੁਸ਼ਕਲਾਂ, ਦੁੱਖ-ਮੁਸੀਬਤਾਂ ਨੇ ਹੀ ਮਨੁੱਖ ਨੂੰ ਅਧਿਆਤਮਕ ਤੌਰ ਤੇ ਮਜ਼ਬੂਤ ਬਣਾਇਆ, ਜਿਸ ਦੇ ਫਲਸਰੂਪ ਮਨੁੱਖ ਨੇ ਵੱਡੇ-ਵੱਡੇ ਕਠਿਨ, ਅਸੰਭਵ ਵਿਖਾਈ ਦਿੰਦੇ ਕੰਮਾਂ ਲਈ, ਲੋੜੀਂਦੀ ਅਣਥੱਕ ਮਿਹਨਤ/ਮੁਸ਼ਕਤ, ਉੱਦਮ, ਹੌਸਲਾ ਜੁਟਾਇਆ ਅਤੇ ਕਾਮਯਾਬੀ ਹਾਸਲ ਕੀਤੀ ਅਤੇ ਅੱਤ ਦਰਜੇ ਦੀ ਪਈ ਹੋਈ ਦੁੱਖ-ਮੁਸੀਬਤ ਵਿੱਚ ਵੀ ਅਡੋਲ ਰਹੇ।

ਕਠਿਨ/ਮੁਸ਼ਕਲ ਮਾਰਗ ਤੇ ਟੁਰਨ ਤੋਂ ਬਿਨਾਂ, ਬੇਹਤਰੀਨ ਵਸਤੂ ਬਣ ਹੀ ਨਹੀਂ ਸਕਦੀ। ਜੇਕਰ ਮਿੱਟੀ, ਕੱਚ ਅਤੇ ਚੀਨੀ ਦੇ ਬਰਤਨ ਟੁੱਟਦੇ ਨਾ ਹੁੰਦੇ ਤਾਂ ਸ਼ਾਇਦ ਅੱਜ ਨਾ ਟੁੱਟਣ ਵਾਲੇ ਬਰਤਨ (Unbreakable Crockery) ਹੋਂਦ ਵਿੱਚ ਨਾ ਹੀ ਸਕਦੀ।

(ਅ) ਕਸ਼ਮੀਰ ਦੀ ਘਾਟੀ ਦੀ ਸੈਰ ਕਰਨ ਲਈ, ਕਸ਼ਮੀਰ ਪਹੁੰਚਣ ਦੀ ਤਕਲੀਫ ਅਕਸਰ ਲੈਣੀ ਹੀ ਪਵੇਗੀ। ਘਰ ਬੈਠਿਆਂ ਹੀ, ਕਿਤਾਬਾਂ ਰਾਹੀਂ ਪੜ੍ਹ-ਪੜ੍ਹ ਕੇ, ਜਾਂ ਕਿਸੇ ਕੋਲੋਂ ਸੁਣ ਕੇ, ਕਸ਼ਮੀਰ ਦੀ ਸੁੰਦਰਤਾ, ਸੁਹੱਪਣ ਦਾ ਆਨੰਦ ਨਹੀਂ ਮਾਣਿਆ ਜਾ ਸਕਦਾ।

(ੲ) ਹਿਮਾਲਾ ਪਰਬਤ ਦੀ ਚੋਟੀ ਤੇ ਚੜ੍ਹ ਕੇ, ਜੋ ਦੁਨੀਆਂ ਵਿਖਾਈ ਦਿੰਦੀ ਹੈ ਅਤੇ

ਜੋ-ਜੋ ਦ੍ਰਿਸ਼ ਨਜ਼ਰ ਪੈਂਦੇ ਹਨ। ਉਨ੍ਹਾਂ ਨੂੰ ਕਿਤਾਬਾਂ ਰਾਹੀਂ ਪੜ੍ਹ-ਪੜ੍ਹ ਕੇ ਯਾ ਤੇਨਸਿੰਗ ਅਤੇ ਹਲੇਰੀ ਦੀਆਂ ਕਹਾਣੀਆਂ ਪੜ੍ਹ-ਪੜ੍ਹ ਕੇ ਉਹ ਆਨੰਦ ਨਹੀਂ ਪ੍ਰਾਪਤ ਕੀਤਾ ਜਾ ਸਕਦਾ। ਹਿਮਾਲਾ ਪਰਬਤ ਤੇ ਪਹੁੰਚਣ ਲਈ ਜਿਸ-ਜਿਸ ਬਰਫਾਨੀ ਪਰਬਤ ਤੇ ਪਹੁੰਚਣ ਲਈ ਜਿਸ-ਜਿਸ ਬਰਫਾਨੀ ਅਤੇ ਸਿੱਧੀਆਂ ਚੋਟੀਆਂ ਨੂੰ ਪਾਰ ਕਰਨ ਲਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਉਸ ਤੋਂ ਮਨੁੱਖ ਕੰਨੀ ਨਹੀਂ ਕਤਰਾ ਸਕਦਾ। ਮੁਸ਼ਕਲਾਂ ਦਾ ਡੱਟ ਕੇ ਮੁਕਾਬਲਾ ਕੀਤਿਆਂ ਹੀ, ਕਠਿਨ ਕੰਮ ਸਰ ਕੀਤੇ ਜਾ ਸਕਦੇ ਹਨ।

(ਸ) ਸੋਨੇ ਨੂੰ ਸ਼ੁੱਧ ਹੋਵਣ ਲਈ, ਸੁਨਿਆਰ ਦੀ ਕੁਠਾਲੀ ਵਿੱਚ ਪੈ ਕੇ ਸੇਕ ਝੱਲਣਾ ਹੀ ਪੈਂਦਾ ਹੈ।

(ਹ) ਜਦੋਂ ਅੱਤ ਦਰਜੇ ਦੀ ਗਰਮੀ ਪੈਂਦੀ ਹੈ, ਵਾਤਾਵਰਨ ਘੁੱਟਿਆ-ਘੁੱਟਿਆ (ਗੁੰਮ-ਸੁੰਮ) (Suffocated) ਮਹਿਸੂਸ ਹੁੰਦਾ ਹੈ। ਸਾਹ ਲੈਣਾ ਵੀ ਔਖਾ ਮਹਿਸੂਸ ਹੁੰਦਾ ਹੈ ਅਜੇਹੇ ਵਾਤਾਵਰਨ ਤੋਂ ਬਾਹਦ ਹੀ ਬਾਰਸ਼ ਪੈਂਦੀ ਹੈ ਤੇ ਸਭ ਪਾਸੇ ਠੰਢ ਪੈਂਦੀ ਹੈ।

(ਕ) ਜਿਵੇਂ ਹੀਰੇ ਨੂੰ ਹੀ ਹੀਰਾ ਕੱਟਦਾ ਹੈ, ਇਵੇਂ ਦੁੱਖ ਹੀ, ਮੁਸੀਬਤਾਂ ਤੇ ਕਾਬੂ ਪਾ ਕੇ, ਸੁੱਖਾਂ ਨੂੰ ਜਨਮ ਦੇਂਦੇ ਹਨ।

ਇਵੇਂ ਹੀ, ਮਨੁੱਖ ਦੇ ਰਸਤੇ ਵਿੱਚ ਪਰਮਾਤਮਾ ਨੇ ਜਾਣ-ਬੁੱਝ ਕੇ, ਕਠਿਨਾਈਆਂ/ਮੁਸ਼ਕਲਾਂ, ਦੁੱਖ-ਮੁਸੀਬਤਾਂ ਪਾਈਆਂ ਤਾਂ ਕਿ ਇਸ ਭਵਸਾਗਰ ਨੂੰ ਤਰ ਕੇ ਪਾਰ ਲੰਘਣ ਲਈ ਲੋੜੀਂਦੀ, ਤਰਨ ਦੀ ਸ਼ਕਤੀ, ਮਗਰਮੱਛਾਂ ਤੋਂ ਬਚਣ ਲਈ ਨਿਰਭੈਤਾ, ਦਲੇਰੀ, ਆਤਮਕ ਬਲ ਜੁਟਾ ਸਕੇ।

ਆਤਮਕ ਬਲ ਉੱਚਾ ਅਤੇ ਮਜ਼ਬੂਤ (Strong will Power and Determination) ਕਰਨ ਲਈ ਮਨੁੱਖ ਨੂੰ ਡੱਟ ਕੇ ਆਈਆਂ ਹੋਈਆਂ ਮੁਸ਼ਕਲਾਂ ਦਾ ਸਾਹਮਣਾ ਹੀ ਨਹੀਂ, ਮੁਕਾਬਲਾ ਵੀ ਕਰਨਾ ਪਵੇਗਾ, ਤਦ ਹੀ ਨਿਸ਼ਚਿਤ ਕੀਤੇ ਹੋਏ ਕੰਮ ਵਿੱਚ ਸਫਲਤਾ/ਕਾਮਯਾਬੀ ਹਾਸਲ ਕਰ ਸਕੇਗਾ। ਇਸੇ ਨੂੰ ਹੀ ਅਧਿਆਤਮਕ-ਵਿਕਾਸ (Spiritual Development) ਆਖਦੇ ਹਨ, ਜੋ ਪ੍ਰਮਾਰਥ ਦੇ ਬਿਖੜੇ ਪੰਧ ਨੂੰ ਤੈਅ ਕਰਨ ਲਈ ਅਤੀ ਲੋੜੀਂਦੀ ਹੈ।

(2) ਉਹ ਮਨੁੱਖ ਜੋ ਮਾਇਆ ਦੇ ਰਸਾਂ-ਕਸਾਂ ਵਿੱਚ ਏਨਾ ਗ੍ਰਸਿ/ਖਚਤ ਹੋ ਚੁੱਕਾ ਹੈ, ਕਿ ਅਕਾਲਪੁਰਖ ਨੂੰ ਵਿਸਾਰ ਹੀ ਛੱਡਿਆ ਹੈ। ਇਹੋ ਜਿਹੇ ਅਕ੍ਰਿਤਘਣ ਜੀਵ, ਭਟਕੇ ਹੋਏ ਮਨੁੱਖ ਨੂੰ, ਕਿਵੇਂ ਅਕਾਲਪੁਰਖ ਦਾ ਨਾਮ ਜਪਣ ਵਾਲੇ ਰਸਤੇ ਤੇ ਵਾਪਸ ਲਿਆਉਣਾ ਹੈ ਅਤੇ ਕਿਵੇਂ ਉਸ ਨੂੰ, ਉਸ ਦੇ ਸ਼ਖਸੀ ਮੰਤਵ ਦੀ, ਉਸ ਪਾਸੋਂ ਪਹਿਚਾਣ ਕਰਵਾਉਣੀ ਹੈ ਜਾਂ ਇਉਂ ਕਹਿ ਲਉ ਕਿ ਉਸ ਭਟਕੇ ਹੋਏ ਮਨੁੱਖ ਨੇ ਕਿਵੇਂ, ਕਿਸ ਤਰੀਕੇ ਨਾਲ, ਕਿੰਨੀ ਦਵਾਈ-ਦਾਰੂ (ਮੁਸ਼ਕਲ, ਦੁੱਖ-ਮੁਸੀਬਤ) ਨਾਲ ਵਾਪਸ ਰਸਤੇ ਤੇ ਆਉਣਾ ਹੈ। ਕਿਸ ਮਨੁੱਖ ਦੀ ਆਤਮਾ ਨੂੰ, ਕਿਤਨਾ ਬਲਵਾਨ ਬਣਾਉਣਾ ਹੈ, ਉਸ ਨੂੰ ਕਿਸ ਕਿਸਮ ਦੇ ਕਿੰਨੇ ਕੁ ਦੁੱਖ ਕਦੋਂ ਤੱਕ ਦੇਣੇ ਹਨ। ਇਸ ਦਾ ਫੈਸਲਾ, ਅਕਾਲਪੁਰਖ ਆਪਣੇ ਹੱਥ ਵਿੱਚ, ਆਪਣੇ

ਪਾਸ ਰੱਖਦਾ ਹੈ ਅਤੇ ਇਸ ਫੈਸਲੇ ਵਿੱਚ ਅਕਾਲਪੁਰਖ ਕਿਸੇ ਨਾਲ ਸਲਾਹ-ਮਸ਼ਵਰਾ ਨਹੀਂ ਕਰਦਾ, ਇਸ ਦਾ ਫੈਸਲਾ ਆਪ ਖੁਦ ਕਰਦਾ ਹੈ।

ਜਿਵੇਂ, ਕਿਹੜਾ ਮਨੁੱਖ, ਅਕਾਲਪੁਰਖ ਪਾਸੋਂ ਕਿੰਨਾ ਦੂਰ ਹੈ, ਉਸ ਦੇ ਮਨ ਤੇ ਪਾਪਾਂ, ਵਿਸ਼ੇ-ਵਿਕਾਰਾਂ ਰੂਪੀ ਮੈਲ ਕਿੰਨੀ ਕੁ ਚੜ੍ਹੀ ਹੋਈ ਹੈ, ਇਸ ਨੂੰ ਧੋਣ ਲਈ ਕਿੰਨਾ ਕੁ ਸਮਾਂ ਲੱਗਣਾ ਹੈ, ਕਿਤਨਾ ਨਾਮ ਰੂਪੀ ਸਾਬਣ ਲੱਗਣਾ ਹੈ। ਕਿੱਤਨੀ ਮੇਹਨਤ/ਮੁਸ਼ਕਤ ਦੀ ਲੋੜ ਹੈ, ਇਸ ਦਾ ਫੈਸਲਾ ਵੀ ਅਕਾਲਪੁਰਖ ਆਪ ਹੀ ਕਰਦਾ ਹੈ।

ਹਰ ਇਕ ਭਟਕਿਆ ਹੋਇਆ ਮਨੁੱਖ, ਕਿੰਨੀ ਕੁ ਦੁਖ ਰੂਪੀ ਦਾਰੂ ਨਾਲ ਵਾਪਸ ਰਸਤੇ (Aspirin, Analgin, Injecton, Operation, Amputation, Cancer etc.) ਤੇ ਆਉਣਾ ਹੈ, ਇਹ ਵੀ ਅਕਾਲਪੁਰਖ ਹੀ ਜਾਣਦਾ ਹੈ, ਇਸ ਲਈ ਅਕਾਲਪੁਰਖ ਨੇ ਜਿਸ ਮਨੁੱਖ ਪਾਸੋਂ ਜਿਹੋ ਜਿਹੇ ਕਰਮ ਕਰਵਾਉਣੇ ਹੁੰਦੇ ਹਨ, ਉਸ ਨੂੰ ਉਹੋ ਜਿਹੇ ਘਰ ਜਨਮ ਬਖਸ਼ ਦਿੰਦਾ ਹੈ, ਘਰ ਦਾ ਮਾਹੌਲ ਵਾਤਾਵਰਣ ਵੀ ਉਹੋ ਜਿਹਾ ਬਣਾ ਦਿੰਦਾ ਹੈ, ਮਾਂ-ਬਾਪ ਵੀ ਉਹੋ ਜਿਹੀ ਭਗਤ-ਕਮਾਈ, ਕਰਣੀ-ਕਰਤੂਤ ਵਾਲੇ ਬਖਸ਼ਸ਼ ਕਰ ਦਿੰਦਾ ਹੈ, ਉਹੋ ਜਿਹੇ ਗੁਰਮੁਖਾਂ ਦੀ ਸੰਗਤ ਮਿਲਾ ਦਿੰਦਾ ਹੈ, ਇਵੇਂ ਉਹ ਮਨੁੱਖ ਉਹੋ ਜਿਹੇ ਹੀ ਕੰਮ ਕਰਦਾ ਹੈ। ਕਿਸਨੂੰ ਅਜੇ ਦੂਰ ਰੱਖਣਾ ਹੈ, ਕਿਸ ਨੂੰ ਨੇੜੇ ਕਰਨਾ ਹੈ, ਕਿਸ ਨੂੰ ਉੱਤਮ-ਨੀਚ, ਅਮੀਰ-ਗਰੀਬ, ਪਾਪੀ-ਪੁੰਨੀ, ਆਸਤਕ-ਨਾਸਤਕ, ਧਰਮੀ-ਅਧਰਮੀ, ਜਾਲਮ-ਦਇਆਵਾਨ, ਕੀ ਕੁਝ, ਕਿਹੋ ਜਿਹਾ, ਕਿਵੇਂ ਬਣਾਉਣਾ ਹੈ, ਇਹ ਸਭ ਕੁੱਝ ਅਕਾਲਪੁਰਖ ਦੇ ਹੁਕਮ ਦੇ ਦਾਇਰੇ ਦੀ ਪਰਿਭਾਸ਼ਾ ਦੇ ਅੰਦਰ-ਅੰਦਰ ਹੀ ਹੈ।

**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥**
**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥** ॥ ੨ ॥ ਜਪੁਜੀ

**ਆਪੇ ਨੇੜੈ, ਦੂਰਿ ਆਪੇ ਹੀ.......** ਸਿਰੀ ਰਾਗੁ ਮ: ੧, ਅੰਗ ੨੫

**ਜਿਸਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ ॥** ਆਸਾ ਮ: ੧, ਅੰਗ ੪੧੭

**ਨਾਨਕ, ਹਰਿ ਆਪੇ ਜੋੜਿ, ਵਿਛੋੜੇ, ਹਰਿ ਬਿਨੁ ਕੋ ਦੂਜਾ ਨਾਹੀ ॥**
ਸੂਹੀ ਛੰਤੁ ਮ: ੧, ਅੰਗ ੭੬੮

**ਆਪੇ ਦੁਖੁ ਸੁਖੁ ਪਾਏ ਅੰਤਰਿ, ਆਪੇ ਭਰਮਿ ਭੁਲਾਈ ॥**
ਰਾਮਕਲੀ ਮ: ੩, ਅੰਗ ੯੧੨

**ਇਕਿ ਭਰਮਿ ਭੂਲੇ ਫਿਰਹਿ ਦਹਦਿਸਿ, ਇਕਿ ਨਾਮਿ ਲਾਗਿ ਸਵਾਰਿਆ ॥**
ਰਾਮਕਲੀ ਮ: ੩, ਆਨੰਦੁ, ਅੰਗ ੯੧੮

**ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ, ਇਕਿ ਮਨਮੁਖ ਕਰਹਿ ਸਿ ਰੋਵੈ ॥**

ਸੂਹੀ ਮ: ੪, ਅੰਗ ੭੩੬

**ਆਪੇ ਉਝੜਿ ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ ॥**

ਸੋਰਠਿ ਮ: ੫, ਅੰਗ ੬੦੪

3. **ਅੱਤ ਦਰਜੇ ਦੀ ਦੁੱਖ-ਮੁਸੀਬਤ**—ਜਦੋਂ ਕਿਸੇ ਮਨੁੱਖ-ਮਾਤ੍-ਪ੍ਰਾਣੀ ਨੂੰ ਕੋਈ ਦੀਰਘ, ਅਸਾਧ, ਲਾ-ਇਲਾਜ ਬੀਮਾਰੀ ਲੱਗ ਜਾਵੇ ਅਤੇ ਉਹ ਸਭ ਉਪਲਬਧ ਤਰੀਕਿਆਂ ਨਾਲ ਇਲਾਜ ਕਰਵਾ-ਕਰਵਾ ਕੇ ਅੱਕ-ਥੱਕ ਗਿਆ ਹੋਵੇ। ਕਦੇ ਉਹ ਵੀ ਸਮਾਂ ਆ ਜਾਂਦਾ ਹੈ, ਜਦੋਂ ਡਾਕਟਰ ਵੀ ਜਵਾਬ ਦੇ ਦੇਂਦੇ ਹਨ ਅਤੇ ਆਖ ਦਿੰਦੇ ਹਨ ਕਿ ਅਸੀਂ ਦੁਆਈ ਤਾਂ ਕਰ ਕੇ ਵੇਖ ਲਈ ਹੈ, ਹੁਣ ਇਕੋ ਚੀਜ਼ ਬਾਕੀ ਹੈ ਉਹ ਹੈ ਅਕਾਲਪੁਰਖ ਪਾਸ ਦੁਆ, ਉਹ ਹੁਣ ਕਰਕੇ ਵੇਖ ਲਓ, ਅਸੀਂ ਤੇ ਆਪਣੀ ਪੂਰੀ ਟਿੱਲ ਲਾ ਛੱਡੀ ਹੈ।

ਅਜਿਹੇ ਸਮੇਂ ਮਨੁੱਖ ਦਾ ਆਸਰਾ-ਪਰਨਾ ਸਿਰਫ ਅਕਾਲਪੁਰਖ ਹੀ ਰਹਿ ਜਾਂਦਾ ਹੈ। ਅਜੇਹੀ ਅਵਸਥਾ ਵਿੱਚ ਕਈ ਨਾਸਤਿਕ ਤੋਂ ਨਾਸਤਿਕ ਬੰਦੇ ਵੀ ਆਸਤਕ ਬਣ ਜਾਂਦੇ ਹਨ ਅਤੇ ਹੁਣ ਆਪਣੇ ਸੱਚੇ ਦਿਲ ਨਾਲ ਅਕਾਲਪੁਰਖ ਪਾਸ ਅਰਜ਼ੋਈ, ਬੇਨਤੀ, ਜੋਦੜੀ, ਅਰਦਾਸ ਕਰਦੇ ਹਨ।

**ਜਾਂ ਸੁਖ, ਤਾਂ ਸਹੁ ਰਾਵਿਓ, ਦੁਖਿ ਭੀ ਸੰਮਾਲਿਓਇ ॥** ਮ: ੨, ਅੰਗ ੭੬੨

ਇਕ ਮਾਤਾ, ਜਦੋਂ ਉਸ ਦਾ ਬੱਚਾ ਬੀਮਾਰ ਪੈ ਜਾਂਦਾ ਹੈ, ਜਿਸ ਵਿਸ਼ਵਾਸ, ਨਿਸਚੇ, ਯਕੀਨ, ਭਰੋਸੇ, ਸ਼ਰਧਾ, ਭੈ-ਭਾਉ-ਭਾਵਨੀ ਅਤੇ ਸੱਚੇ-ਦਿਲ ਨਾਲ ਅਕਾਲਪੁਰਖ ਪਾਸ ਆਪਣੇ ਬੱਚੇ ਦੀ ਤੰਦਰੁਸਤੀ ਲਈ ਤਰਲੇ ਕੱਢਦੀ ਹੈ, ਜੇਕਰ ਕਿਤੇ ਬਿਨਾਂ ਕਿਸੇ ਕੰਮ ਪਏ, ਮਨੁੱਖ ਉਸੇ ਹੀ ਸ਼ਰਧਾ ਭਾਵਨਾ ਨਾਲ ਅਕਾਲਪੁਰਖ ਦੀ ਭਗਤੀ ਕਰੇ ਤਾਂ ਉਸਦੇ ਜੀਵਨ ਵਿੱਚ ਸ਼ਾਇਦ ਕਦੇ ਇਹੋ ਜਿਹਾ ਸਮਾਂ ਨਾ ਹੀ ਆਵੇ।

**ਅਗੋਂ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ ॥** ਆਸਾ ਮ: ੧, ਅੰਗ ੪੧੭

ਜਿਵੇਂ, ਗੁਬਾਰੇ (BALLOON) ਵਿੱਚ ਜਦੋਂ ਹਵਾ ਭਰੀ ਜਾਂਦੀ ਹੈ ਉਸ ਦਾ ਆਕਾਰ ਵੱਡਾ ਹੁੰਦਾ ਜਾਂਦਾ ਹੈ ਅਤੇ ਜਿਉਂ-ਜਿਉਂ ਵੱਡਾ ਹੁੰਦਾ ਜਾਂਦਾ ਹੈ, ਬੱਚਿਆਂ ਨੂੰ ਅਕਸਰ ਹੋਰ ਵੀ ਸੁੰਦਰ ਲੱਗਦਾ ਹੈ ਪਰੰਤੂ ਹੋਰ ਹਵਾ ਭਰਦਿਆਂ-ਭਰਦਿਆਂ ਇਕ ਐਸੀ ਸਥਿਤੀ (Stage) ਤੇ ਪਹੁੰਚ ਜਾਂਦਾ ਹੈ ਕਿ ਥੋੜ੍ਹੀ ਜਿਹੀ ਵੀ ਹੋਰ ਹਵਾ ਭਰੀ ਜਾਣ ਤੇ ਅਚਾਨਕ ਫਟ ਜਾਂਦਾ ਹੈ, ਬੱਚਾ ਨਿਰਾਸ਼ ਹੀ ਨਹੀਂ, ਦੁਖੀ ਹੋ ਜਾਂਦਾ ਹੈ।

ਇਵੇਂ ਹੀ, ਅਕਾਲਪੁਰਖ ਦੇਵਣਹਾਰ ਦਾਤਾਰ, ਬੇਅੰਤ ਦਾਤਾਂ ਜੀਵ ਨੂੰ ਦੇਂਦਾ ਹੀ ਚਲਿਆ ਜਾਂਦਾ ਹੈ, ਜਿਵੇਂ ਗੁਬਾਰੇ ਵਿੱਚ ਹਵਾ ਭਰੀ ਜਾ ਰਹੀ ਹੈ, ਹੋਰ ਦਿੰਦਾ ਜਾਂਦਾ ਹੈ ਸ਼ਾਇਦ ਮਨੁੱਖ ਏਥੇ ਹੀ ਬਸ ਕਰ ਦੇਵੇ ਕਿ ਮੈਨੂੰ ਹੋਰ ਕੁਝ ਨਹੀਂ ਚਾਹੀਦਾ, ਪਰੰਤੂ ਇਹ ਲਾਲਚੀ ਜੀਵ ਕਦੇ ਵੀ ਤਾਂ ਤੋਬਾ ਨਹੀਂ ਕਰਦਾ, ਮੰਗੀ ਹੀ ਚਲਿਆ ਜਾਂਦਾ ਹੈ। ਅਕਾਲਪੁਰਖ ਵੀ ਦਿੰਦਾ ਹੀ ਚਲਿਆ ਜਾਂਦਾ ਹੈ। ਇਵੇਂ ਸਥਿਤੀ, ਇਸ ਜਗ੍ਹਾ ਤੇ ਪਹੁੰਚ ਜਾਂਦੀ ਹੈ, ਕਿ ਅਕਾਲਪੁਰਖ ਸੋਚਦਾ ਹੈ, ਇਹ ਜੀਵ ਨੂੰ ਮੈਂ ਦਾਤਾਂ ਤਾਂ ਇਸ ਕਰਕੇ ਦੇਈ ਜਾਂਦਾ ਹਾਂ, ਕਿ ਸ਼ਾਇਦ ਕਿਤੇ ਇਹ ਵਾਪਸ ਨਾਮ ਜਪਣ ਵਾਲੇ ਰਸਤੇ ਤੇ ਵਾਪਸ ਆ ਹੀ ਜਾਵੇ ਪਰੰਤੂ ਇਹ ਜੀਵ ਕਦੇ ਬੱਸ ਕਰਦਾ ਹੀ ਨਹੀਂ। ਇਕ ਸਥਿਤੀ ਤੇ ਪਹੁੰਚ ਕੇ ਗੁਬਾਰੇ ਵਿੱਚ ਹਵਾ ਹੋਰ ਭਰਨੀ ਬੰਦ ਕਰ ਦੇਣੀ ਚਾਹੀਦੀ ਸੀ, ਪਰੰਤੂ ਇਸ ਸਥਿਤੀ ਵਿੱਚ ਵੀ ਬੰਦ ਨ ਕਰਨ ਤੇ ਗੁਬਾਰਾ ਫਟ ਜਾਂਦਾ ਹੈ। ਅਕਾਲਪੁਰਖ ਨੂੰ, ਜੀਵ ਮਜਬੂਰ ਕਰ ਦਿੰਦਾ ਹੈ, ਹੁਣ, ਉਸਦੇ ਦਿੱਤੇ ਹੋਏ (ਧਨ/ਪਦਾਰਥ/ਦਾਤਾਂ), ਰੋਗਾਂ, ਦੁੱਖਾਂ, ਮੁਸੀਬਤਾਂ ਵਿੱਚ ਤਬਦੀਲ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ, ਇਸੇ ਹੀ ਅਵਸਥਾ ਵਿੱਚ ਅਕਸਰ ਵੱਡੇ-ਵੱਡੇ ਅਮੀਰ ਲੋਕਾਂ ਨੂੰ ਅਨੇਕ ਪ੍ਰਕਾਰ ਦੇ ਅਸਾਧ, ਲਾ-ਇਲਾਜ, ਦੀਰਘ ਅਤੇ ਨਾਮੁਰਾਦ, ਕੈਂਸਰ (Cancer) ਅਤੇ ਦਿਲ ਦੀਆਂ ਬੀਮਾਰੀਆਂ (Heart Ailments) ਲਗਦੀਆਂ ਹਨ। ਇਵੇਂ, ਬਖਸ਼ੇ ਹੋਏ ਧਨ-ਪਦਾਰਥ ਅਤੇ ਅਨੇਕ ਪ੍ਰਕਾਰ ਦੀਆਂ ਦਾਤਾਂ, ਸੁੱਖ-ਸਹੂਲਤਾਂ, ਰੋਗ ਦਾ ਰੂਪ ਧਾਰਣ ਕਰ ਜਾਂਦੀਆਂ ਹਨ।

ਦੂਸਰੇ ਪਾਸੇ ਵੇਖਣ ਦਾ ਪ੍ਰਯਤਨ ਕਰੀਏ ਕਿ ਪਈ ਹੋਈ ਵੱਡੀ ਦੁੱਖ-ਮੁਸੀਬਤ, ਜਦੋਂ ਕਿਸੇ ਲਾਇਲਾਜ ਬੀਮਾਰੀ ਬਾਰੇ ਡਾਕਟਰ ਵੀ ਜਵਾਬ ਦੇ ਦਿੰਦੇ ਹਨ, ਤਾਂ ਡਾਕਟਰ ਖੁਦ ਵੀ ਇਹੋ ਹੀ ਆਖਦਾ ਹੈ, ਭਾਈ ਮੈਂ ਤੇ ਦਵਾਈ ਕਰਕੇ ਵੇਖ ਲਈ ਹੈ, ਹੁਣ ਤੇ ਦੁਆ (ਬੇਨਤੀ) ਹੀ ਬਾਕੀ ਹੈ, ਉਹ ਰੱਬ ਪਾਸ ਕਰਕੇ ਵੇਖ ਲਓ। ਉਸ ਅਵਸਥਾ ਵਿੱਚ ਕੀਤੀ ਹੋਈ ਅਰਦਾਸ, ਬੇਨਤੀ, ਜੋਦੜੀ, ਅਰਜ਼ੋਈ ਜਦੋਂ ਅਕਾਲਪੁਰਖ/ਗੁਰੂ ਅੱਗੇ ਕਬੂਲ ਹੋ ਜਾਂਦੀ ਹੈ, ਉਦੋਂ ਨਾਸਤਕ ਤੋਂ ਨਾਸਤਕ ਬੰਦੇ ਵੀ ਆਸਤਕ ਬਣਦੇ ਵੇਖੇ ਹਨ।

ਆਉ,ਇਸ ਨੁਕਤੇ ਨੂੰ ਜ਼ਰਾ ਹੋਰ ਚੰਗੀ ਤਰ੍ਹਾਂ ਸਮਝਣ ਲਈ, ਇਕ ਵਾਪਰੀ ਹੋਈ ਘਟਨਾ ਦਾ ਸਹਾਰਾ ਲੈਂਦੇ ਹਾਂ :-

ਇਕ ਫੈਕਟਰੀ,ਬਹੁਤ ਸੁਚੱਜੇ ਤਰੀਕੇ ਨਾਲ ਚਲ ਰਹੀ ਵੇਖ ਕੇ,ਇਕ ਪੱਤਰਕਾਰ (Journalist) ਉਸ ਫੈਕਟਰੀ ਦੇ ਮੈਨੇਜਰ ਨਾਲ ਮੁਲਾਕਾਤ (Interview) ਨੀਯਤ ਕਰ ਲੈਂਦਾ ਹੈ।

ਮੁਲਾਕਾਤ ਦੌਰਾਨ, ਫੈਕਟਰੀ ਦੇ ਕੰਮ-ਕਾਜ ਬਾਰੇ ਸਾਰੇ ਸਵਾਲ ਪੁੱਛ-ਗਿੱਛ ਕੇ, ਅੰਤ ਵਿੱਚ ਆਖਦਾ ਹੈ, ਮੈਨੇਜਰ ਸਾਹਿਬ ਮੈਂ ਇਕ ਨਿੱਜੀ ਸਵਾਲ ਤੁਹਾਡੇ ਪਾਸੋਂ ਪੁੱਛਣਾ ਚਾਹੁੰਦਾ

ਹਾਂ। ਮੈਨੇਜਰ ਦੀ ਹਾਂ ਕਰਨ ਤੇ, ਪੱਤਰਕਾਰ ਸਵਾਲ ਪੁੱਛਦਾ ਹੈ, ਕਿ ਮੈਨੇਜਰ ਸਾਹਿਬ ਆਪ ਆਪਣੇ ਨਿੱਜੀ ਵਿਚਾਰ ਦੱਸੋ, ਕਿ ਇਸ ਫੈਕਟਰੀ ਦੇ ਕੰਮਕਾਜ ਨੂੰ ਏਨਾ ਉੱਚਾ ਲਿਜਾਣ ਵਿੱਚ ਕਿਸ ਦਾ ਹੱਥ ਹੈ, ਤਾਂ ਮੈਨੇਜਰ ਜਵਾਬ ਵਿੱਚ ਆਖਦਾ ਹੈ, ਇਸ ਦਾ ਸਿਹਰਾ ਮੇਰੇ ਆਪਣੇ ਸਿਰ ਤੇ ਹੈ, ਮੈਂ ਇਸ ਫੈਕਟਰੀ ਨੂੰ ਏਨੇ ਸਾਲਾਂ ਵਿੱਚ ਇਤਨੀ ਉੱਚੀ ਜਗ੍ਹਾ ਤੇ ਲਿਆਇਆ ਹਾਂ। ਆਪਣੇ ਸਵਾਲ ਨੂੰ ਕੁਝ ਹੋਰ ਸਪੱਸ਼ਟ ਕਰਕੇ ਪੱਤਰਕਾਰ ਫਿਰ ਸਵਾਲ ਪੁੱਛਦਾ ਹੈ ਕਿ ਕੀ ਇਸ ਸਫਲਤਾ/ਕਾਮਯਾਬੀ ਪਿੱਛੇ ਕਿਸੇ ਹੋਰ ਗੈਬੀ (ਗੁੱਝੀ) ਤਾਕਤ ਦਾ ਵੀ ਹੱਥ ਹੋ ਸਕਦਾ ਹੈ ਜਾਂ ਨਹੀਂ। ਮੈਨੇਜਰ ਉਸ ਨਾਲ ਕਦਾਚਿਤ ਸਹਿਮਤ ਹੋਣ ਨੂੰ ਤਿਆਰ ਨਹੀਂ ਹੈ ਅਤੇ ਆਖਦਾ ਹੈ ਮੈਂ ਇਨ੍ਹਾਂ ਗੈਬੀ (ਗੁੱਝੀਆਂ) ਤਾਕਤਾਂ ਆਦਿ ਵਿੱਚ ਬਿਲਕੁਲ ਵਿਸ਼ਵਾਸ ਨਹੀਂ ਰੱਖਦਾ। ਇਸ ਲਈ, ਇਸ ਕਾਮਯਾਬੀ ਵਿੱਚ, ਹੋਰ ਕਿਸੇ ਦਾ ਕੋਈ ਹੱਥ ਨਹੀਂ ਹੈ। ਇੰਟਰਵਿਊ ਲੈ ਕੇ ਪੱਤਰਕਾਰ ਵਾਪਸ ਚਲਿਆ ਜਾਂਦਾ ਹੈ।

ਕੁਝ ਸਮਾਂ ਪਾ ਕੇ, ਉਸ ਫੈਕਟਰੀ ਵਿੱਚ ਹੜਤਾਲ ਹੋ ਜਾਂਦੀ ਹੈ। ਹੜਤਾਲ ਟੁੱਟਣ ਵਿੱਚ ਹੀ ਨਹੀਂ ਆਉਂਦੀ। ਫੈਕਟਰੀ ਦੇ ਮਜ਼ਦੂਰ (ਕਾਮੇ) ਘਰ ਬੈਠੇ ਤੰਗ ਆ ਜਾਂਦੇ ਹਨ। ਖਾਸ ਕਰਕੇ ਜਿਨ੍ਹਾਂ ਨੇ ਜੋ ਕਮਾਉਣਾ ਅਤੇ ਉਹ ਹੀ ਖਾਣਾ ਹੁੰਦਾ ਸੀ।

ਇਸ ਹੜਤਾਲ ਚਲਦੀ ਨੂੰ 8-9 ਮਹੀਨੇ ਦੇ ਕਰੀਬ ਸਮਾਂ ਹੋ ਜਾਂਦਾ ਹੈ, ਹੜਤਾਲ ਟੁੱਟਦੀ ਨਜ਼ਰ ਨਹੀਂ ਆਉਂਦੀ, ਕਾਮੇ ਹੋਰ ਵੀ ਬਹੁਤ ਤੰਗ ਆ ਜਾਂਦੇ ਹਨ।

ਅਚਾਨਕ ਇਕ ਦਿਨ, ਉਨ੍ਹਾਂ ਕਾਮਿਆਂ ਨੂੰ ਪਤਾ ਚੱਲ ਜਾਂਦਾ ਹੈ, ਕਿ ਹੜਤਾਲ ਤਾਂ ਟੁੱਟ ਸਕਦੀ ਹੈ। ਸਮਝੌਤਾ ਵੀ ਹੋ ਸਕਦਾ ਹੈ, ਪਰੰਤੂ ਇਸ ਦਾ ਜੋ ਮੈਨੇਜਰ ਹੈ, ਉਹ ਬਹੁਤ ਹੀ ਘਮੰਡੀ ਹੈ। ਉਸ ਪਾਸ ਪੈਸਾ ਬਹੁਤ ਹੈ, ਉਹ ਕਿਸੇ ਦੀ ਪਰਵਾਹ ਨਹੀਂ ਕਰਦਾ। ਇਸ ਲਈ ਸਮਝੌਤਾ ਹੁੰਦਾ ਨਹੀਂ ਹੈ।

ਜਿਵੇਂ ਸਿਆਣੇ ਆਖਦੇ ਹਨ, ਮਰਦਾ ਕੀ ਨਹੀਂ ਕਰਦਾ, ਉਹ ਮਹੀਨਿਆਂ ਤੋਂ ਤੰਗ ਆਏ ਹੋਏ ਕਾਮੇ, ਜਿਨ੍ਹਾਂ ਨੂੰ ਦੋ ਸਮੇਂ ਦੀ ਰੋਟੀ ਮਿਲਣੀ ਵੀ ਮੁਸ਼ਕਲ ਜਾਪਦੀ ਹੈ। ਸਭ ਇਕੱਠੇ ਹੋ ਕੇ ਨਾਅਰੇਬਾਜ਼ੀ ਕਰਦੇ-ਕਰਦੇ ਮੈਨੇਜਰ ਦੇ ਦਫਤਰ ਅੱਗੇ ਧਰਨਾ ਮੱਲ ਕੇ ਬੈਠ ਜਾਂਦੇ ਹਨ। ਇਸ ਮੈਨੇਜਰ ਨੇ ਫਿਰ ਵੀ ਉਨ੍ਹਾਂ ਦੀ ਕੋਈ ਪਰਵਾਹ ਨ ਕੀਤੀ ਅਤੇ ਫੈਕਟਰੀ ਦੇ ਕਿਸੇ ਪਿਛਲੇ ਗੁਪਤ ਦਰਵਾਜ਼ੇ ਰਾਹੀਂ ਫੈਕਟਰੀ ਤੋਂ ਬਾਹਰ ਚਲਾ ਗਿਆ। ਬਹੁਤ ਸਮਾਂ ਬਾਹਰ ਉਡੀਕ ਕਰਨ ਤੇ ਜਦੋਂ ਮੈਨੇਜਰ ਫਿਰ ਵੀ ਬਾਹਰ ਨਾ ਆਇਆ ਤਾਂ ਉਨ੍ਹਾਂ ਵਿੱਚੋਂ ਕਿਸੇ ਨੇ ਆਖਿਆ ਕਿ ਭਾਈ ਵੇਖ ਤਾਂ ਲਉ ਕਿ ਮੈਨੇਜਰ ਏਥੇ ਹੈ ਵੀ ਯਾ ਨਹੀਂ।

ਪੁੱਛ-ਪੜਤਾਲ ਤੇ ਪਤਾ ਲੱਗਦਾ ਹੈ ਕਿ ਮੈਨੇਜਰ ਬਾਰੇ, ਫੈਕਟਰੀ ਦਾ ਕੋਈ ਵੀ ਅਗਲਾ ਅਹੁਦੇਦਾਰ ਕੁਝ ਦੱਸਣ ਨੂੰ ਤਿਆਰ ਨਹੀਂ।

ਭੜਕੀ ਹੋਈ ਭੀੜ ਨੇ ਤੰਗ ਆ ਕੇ ਗੁੱਸੇ ਵਿੱਚ ਮੈਨੇਜਰ ਦੇ ਦਫ਼ਤਰ ਨੂੰ ਅੱਗ ਲਾ

ਦਿੱਤੀ। ਅੱਗ ਵੱਧਦੀ-ਵੱਧਦੀ ਫੈਕਟਰੀ ਵੱਲ ਵੀ ਪਹੁੰਚਦੀ ਗਈ। ਇਹ ਪਲਾਸਟਿਕ ਦੀਆਂ ਵਸਤੂਆਂ ਦੀ ਫੈਕਟਰੀ ਹੋਣ ਕਰਕੇ ਅੱਗ ਨੇ, ਜੰਗਲ ਦੀ ਅੱਗ ਦੀ ਤਰ੍ਹਾਂ ਮਿੰਟਾਂ ਵਿੱਚ ਹੀ ਸਾਰੀ ਫੈਕਟਰੀ ਨੂੰ ਤਬਾਹ ਕਰ ਛੱਡਿਆ। ਜਦੋਂ ਫਿਰ ਵੀ ਮੈਨੇਜਰ ਬਾਰੇ ਕੁਝ ਥਹੁ-ਪਤਾ ਨ ਲੱਗ ਸਕਿਆ, ਤਾਂ ਭੜਕੀ ਹੋਈ ਭੀੜ ਵਿੱਚੋਂ ਕੁਝ ਬੰਦੇ ਮੈਨੇਜਰ ਦੇ ਘਰ ਤੱਕ ਪਹੁੰਚ ਗਏ ਅਤੇ ਉਸ ਦੀ ਕੋਠੀ ਨੂੰ ਵੀ ਅੱਗ ਲਗਾ ਦਿੱਤੀ। ਮੈਨੇਜਰ ਆਪਣੇ ਘਰ ਵਿੱਚ ਨਾ ਹੋਣ ਕਰਕੇ ਬਚ ਗਿਆ ਪਰੰਤੂ ਉਸ ਦੀ ਘਰਵਾਲੀ, ਲੜਕਾ ਅਤੇ ਇਕ ਲੜਕੀ ਅੱਗ ਵਿੱਚ ਹੀ ਸੜ ਕੇ ਸੁਆਹ ਹੋ ਗਏ। ਮੈਨੇਜਰ ਦੀ ਇੱਕ ਲੜਕੀ ਜਿਸਦੀ ਸ਼ਾਦੀ ਹੋ ਚੁੱਕੀ ਸੀ, ਇੰਗਲੈਂਡ ਵਿੱਚ ਸੀ। ਜੋ ਬਾਹਰ ਰਹਿਣ ਕਰਕੇ ਬਚ ਗਈ।

ਇਸ ਵੱਡੇ ਪੈਮਾਨੇ ਤੇ ਲੱਗੀ ਅੱਗ ਦੀਆਂ ਖਬਰਾਂ, ਜਦੋਂ ਸਾਰੇ ਪਾਸੇ ਪੁੱਜ ਗਈਆਂ, ਤਾਂ ਇਕ ਦਿਨ ਇਹ ਮੈਨੇਜਰ ਆਪਣੇ ਇਸ ਸੜ੍ਹ ਚੁੱਕੇ ਅਤੇ ਕੁਝ ਬਚੇ-ਖੁਚੇ ਹਿੱਸੇ ਵਿੱਚ ਬੜੀ ਨਿਰਾਸ਼ਾਜਨਕ ਹਾਲਤ ਵਿੱਚ ਬੈਠਾ ਕੁਝ ਸੋਚ ਰਿਹਾ ਸੀ, ਕਿ ਉਹੀ ਪੱਤਰਕਾਰ ਜੋ ਕੁਝ ਸਮਾਂ ਪਹਿਲਾਂ ਇਸੇ ਮੈਨੇਜਰ ਦੀ ਇੰਟਰਵਿਊ ਲੈ ਚੁੱਕਾ ਸੀ, ਪਹੁੰਚ ਜਾਂਦਾ ਹੈ। ਫੈਕਟਰੀ ਅਤੇ ਕੋਠੀ ਦੇ ਅੱਗ ਨਾਲ ਸੜ ਚੁੱਕਣ ਅਤੇ ਫੈਕਟਰੀ ਦੇ ਕਾਮਿਆਂ ਨਾਲ ਸਬੰਧਤ ਕੁਝ ਸਵਾਲ ਪੁੱਛ ਲੈਣ ਤੋਂ ਬਾਅਦ ਫਿਰ ਇਕ ਆਖਰੀ ਨਿੱਜੀ ਸਵਾਲ ਪੁੱਛਣ ਬਾਰੇ ਬੇਨਤੀ ਕਰਦਾ ਹੈ ਕਿ ਇਜ਼ਾਜ਼ਤ ਹੋਵੇ ਤਾਂ ਮੈਂ ਇਕ ਨਿੱਜੀ ਸਵਾਲ ਪੁੱਛ ਸਕਾਂ, ਇਸ ਤੇ ਇਹ ਘਰ ਬੈਠਾ ਮੈਨੇਜਰ ਇਜ਼ਾਜ਼ਤ ਦੇ ਦਿੰਦਾ ਹੈ।

ਐ ਮੈਨੇਜਰ ਸਾਹਿਬ, ਆਪ ਨੂੰ ਅਗਰ ਯਾਦ ਹੋਵੇ, ਤਾਂ ਮੈਂ ਪਹਿਲਾਂ ਵੀ, ਆਪ ਜੀ ਦੀ ਇੰਟਰਵਿਊ ਲੈਣ ਆਇਆ ਸੀ ਤੇ ਆਪ ਜੀ ਪਾਸੋਂ ਇਕ ਆਖਰੀ ਸਵਾਲ ਨਿੱਜੀ ਤੌਰ ਤੇ ਪੁੱਛਿਆ ਸੀ, ਕੀ ਆਪ ਜੀ ਨੂੰ ਯਾਦ ਹੈ ? ਮੈਨੇਜਰ ਆਖਦਾ ਹੈ, ਕੁਝ ਚੰਗੀ ਤਰ੍ਹਾਂ ਯਾਦ ਨਹੀਂ ਹੈ। ਇਸ ਤੇ ਪੱਤਰਕਾਰ ਫਿਰ ਉਹੀ ਸਵਾਲ ਪੁੱਛ ਕੇ ਯਾਦ ਦਿਲਵਾਉਂਦਾ ਹੈ, ਕਿ ਮੈਂ ਪੁੱਛਿਆ ਸੀ ਕਿ ਇਸ ਫੈਕਟਰੀ ਦੀ ਕਾਮਯਾਬੀ ਵਿੱਚ ਕਿਸੇ ਗੈਬੀ (ਗੁੱਝੀ) ਤਾਕਤ਼ ਦਾ ਕੋਈ ਹੱਥ ਹੈ ਤਾਂ ਆਪ ਜੀ ਨੇ ਨਾਂਹ ਵਿੱਚ ਜਵਾਬ ਦਿੱਤਾ ਸੀ। ਏਨੇ ਨੂੰ ਇਸ ਮੈਨੇਜਰ ਨੂੰ ਉਸ ਪਹਿਲੇ ਕੀਤੇ ਹੋਏ ਸਵਾਲ ਬਾਰੇ ਯਾਦ ਆ ਜਾਂਦਾ ਹੈ। ਮੈਨੇਜਰ ਆਖਦਾ ਹੈ, ਪਰਮਾਤਮਾ ਨੇ ਤਾਂ ਮੇਰਾ ਕੁਝ ਛੱਡਿਆ ਹੀ ਨਹੀਂ, ਸਭ ਕੁਝ ਤਬਾਹ ਕਰ ਦਿੱਤਾ ਹੈ, ਪਤਾ ਨਹੀਂ ਮੇਰੇ ਨਾਲ ਕਿਹੜਾ ਪਿਛਲੇ ਜਨਮ ਦਾ ਬਦਲਾ ਲਿਆ ਹੈ, ਇਤਿਆਦਿ। ਤਦ ਨੂੰ ਪੱਤਰਕਾਰ ਆਖਦਾ ਹੈ, ਕਿ ਜਿਹੜੀ ਵਸਤੂ ਪਰਮਾਤਮਾ ਨੇ ਤੈਨੂੰ ਦਿੱਤੀ ਹੀ ਨਹੀਂ, ਉਹ ਤੇਰੇ ਪਾਸੋਂ ਕਿਵੇਂ ਲੈ ਸਕਦਾ ਹੈ। ਇਸ ਫੈਕਟਰੀ ਦੇ ਸੁਚੱਜੇ ਤਰੀਕੇ ਨਾਲ ਕੰਮ-ਕਾਜ ਚੱਲਣ-ਚਲਾਉਣ ਦਾ ਸਿਹਰਾ ਤਾਂ ਤੁਹਾਡੇ ਹੱਥ ਭਾਵ ਤੁਹਾਡੇ ਸਿਰ ਤੇ ਸੀ। ਫਿਰ ਉਸਦਾ ਦੋਸ਼ੀ ਪਰਮਾਤਮਾ ਕਿਵੇਂ ਹੈ।

ਇਸ ਨਿਰਾਸ਼ਾਜਨਕ ਅਵਸਥਾ ਵਿੱਚ, ਉਹ ਦੁਖੀ ਮੈਨੇਜਰ ਆਖਦਾ ਹੈ, ਕਿ ਪੱਤਰਕਾਰ ਸਾਹਿਬ ਮੈਨੂੰ ਇਹ ਸਭ ਕੁਝ ਸਮਝ ਤਾਂ ਆ ਗਿਆ ਹੈ ਪਰੰਤੂ ਮੈਂ ਸਮਝਣ ਵਿੱਚ ਕਾਫੀ ਲੇਟ ਹੋ ਚੁੱਕਾ ਹਾਂ। ਹੁਣ ਤਾਂ ਮੇਰਾ ਬਚਿਆ ਹੀ ਕੁਝ ਨਹੀਂ। ਹੁਣ ਮੈਂ ਰੱਬ ਅੱਗੇ ਤਰਲੇ ਕੱਢਦਾ ਹਾਂ ਸ਼ਾਇਦ ਮੇਰੀ ਕਦੇ ਸੁਣ ਹੀ ਲਵੇ, ਅਕਸਰ ਮੈਂ ਆਪਣੇ ਕੀਤੇ ਹੋਏ ਕੰਮਾਂ ਦੀ ਸਜ਼ਾ (ਜੋ ਮੈਂ ਮਜ਼ਦੂਰਾਂ ਨੂੰ ਤੰਗ ਕੀਤਾ ਸੀ) ਉਹ ਤਾਂ ਮੈਨੂੰ ਅਕਸਰ ਭੁਗਤਣੀ ਹੀ ਪਵੇਗੀ।

ਇਵੇਂ, ਨਾਸਤਿਕ ਤੋਂ ਨਾਸਤਿਕ ਬੰਦੇ ਵੀ, ਇਹੋ ਜਿਹੀ ਪਈ ਹੋਈ ਅੱਤ ਦਰਜੇ ਦੀ ਦੁੱਖ ਮੁਸੀਬਤ ਵਿੱਚ, ਆਸਤਕ ਬਣ ਜਾਂਦੇ ਹਨ। ਇਵੇਂ, ਇਹ ਮਿਲਿਆ ਹੋਇਆ ਦੁੱਖ, ਇਸ ਮੈਨੇਜਰ ਲਈ, ਦਾਰੂ ਬਣਿਆ ਜਿਸਨੇ ਇਸਦਾ ਅਕਾਲਪੁਰਖ ਵਿੱਚ ਵਿਸ਼ਵਾਸ ਫਿਰ ਦੁਬਾਰਾ ਵਾਪਸ ਲੈ ਆਂਦਾ। ਹੁਣ ਇਹ ਮੈਨੇਜਰ ਨਾਸਤਿਕ ਤੋਂ ਆਸਤਿਕ ਬਣ ਗਿਆ ਅਤੇ ਆਪਣੇ ਭਲੇ ਲਈ ਅਕਾਲਪੁਰਖ ਦੀ ਆਰਾਧਨਾ ਕਰਨ ਲੱਗ ਪਿਆ।

ਅਜੇਹੀਆਂ ਬੇਅੰਤ ਹੀ ਘਟਨਾਵਾਂ, ਜੋ ਹਰ ਮਨੁੱਖ ਦੇ ਜੀਵਨ ਵਿੱਚ ਬੀਤਦੀਆਂ ਹਨ, ਜਦੋਂ ਮਨੁੱਖ ਦਾ ਆਸਰਾ-ਪਰਨਾ ਸਿਰਫ ਅਕਾਲਪੁਰਖ ਹੀ ਰਹਿ ਜਾਂਦਾ ਹੈ। ਜਦੋਂ ਮਨੁੱਖ ਆਪਣੇ ਸਾਰੇ ਹੀਲੇ-ਟਿੱਲ ਲਾ ਲੈਂਦਾ ਹੈ ਅਤੇ ਕੋਈ ਕੰਮ ਫਿਰ ਵੀ ਬਣਦਾ ਨਾ ਨਜ਼ਰ ਪਵੇ, ਤਾਂ ਫਿਰ ਉਸ ਨੂੰ ਅਕਾਲਪੁਰਖ ਦਾ ਸਹਾਰਾ ਹੀ ਦਿਖਾਈ ਪੈਂਦਾ ਹੈ। ਇਵੇਂ, ਭਟਕੇ ਹੋਏ ਮਨੁੱਖ ਵੀ ਇਕ ਦਿਨ ਵਾਪਸ ਆ ਜਾਂਦੇ ਹਨ।

ਅਕਾਲਪੁਰਖ ਨੂੰ ਜਿਵੇਂ ਭਾਉਂਦਾ ਹੈ ਅਕਸਰ ਉਵੇਂ ਹੀ ਕਰਦਾ ਹੈ। ਜਿਸ ਮਨੁੱਖ ਨੂੰ, ਉਸਨੇ ਆਪਣੇ ਨਾਲੋਂ ਅਜੇ ਦੂਰ ਰੱਖਣਾ ਹੁੰਦਾ ਹੈ ਉਸ ਪਾਸੋਂ ਚੰਗਿਆਈ ਖੋਹ ਲੈਂਦਾ ਹੈ, ਜਿਸ ਕਾਰਣ ਇਹ ਮਨੁੱਖ, ਮੰਦੇ ਕਰਮ ਕਰਦਾ ਰਹਿੰਦਾ ਹੈ। ਇਸ ਨੂੰ ਹਰ ਪ੍ਰਕਾਰ ਦੇ ਸੁੱਖ-ਸਹੂਲਤਾਂ ਵੀ ਪ੍ਰਦਾਨ ਕਰਦਾ ਹੈ, ਪਰੰਤੂ ਇਸੇ ਮਨੁੱਖ ਨੂੰ ਜਦੋਂ ਵਾਪਸ (Track) ਰਸਤੇ ਤੇ ਲਿਆਉਣਾ ਹੁੰਦਾ ਹੈ, ਇਸ ਦੇ ਸੁੱਖਾਂ ਨੂੰ ਦੁੱਖਾਂ ਵਿੱਚ ਤਬਦੀਲ ਕਰ ਦੇਂਦਾ ਹੈ। ਇਸ ਤਰ੍ਹਾਂ, ਇਹ ਦੁੱਖ ਵੀ, ਇਕ ਸਮਾਂ ਪਾ ਕੇ, ਸੁੱਖਾਂ ਦਾ ਰੂਪ ਭਾਵ ਦਾਰੂ ਬਣ ਜਾਂਦੇ ਹਨ।

**ਦੁਖਾਂ ਤੇ ਸੁਖ ਊਪਜਹਿ, ਸੁਖੀਂ ਹੋਵਹਿ ਦੂਖ ॥** ਪ੍ਰਭਾਤੀ ਮ: ੧, ਅੰਗ ੧੩੨੭

**ਦੁਖੁ ਦਾਰੂ, ਸੁਖੁ ਰੋਗ ਭਇਆ, ਜਾਂ ਸੁਖੁ, ਤਾਮਿ ਨ ਹੋਈ ॥**

(ਵਾਰ ਆਸਾ) ਸਲੋਕੁ ਮ: ੧, ਅੰਗ ੪੬੯

# ਬੰਦਿ ਖਲਾਸੀ, ਭਾਣੈ ਹੋਇ

## ਗੁਰੂ ਨਾਨਕ ਦੇਵ ਜੀ

**ਸਬੰਧਤ ਪ੍ਰਸ਼ਨਾਵਲੀ :—**

1. ਹੁਕਮ, ਭਾਣਾ ਅਤੇ ਰਜ਼ਾ ਤੋਂ ਕੀ ਭਾਵ ਹੈ ?
2. ਭਾਣਾ ਮੰਨਣਾ, ਇਤਨਾ ਮੁਸ਼ਕਲ ਕਿਉਂ ਹੈ ?
3. ਹੁਕਮ ਮੰਨਣ ਦੀ ਜਾਚ, ਕਿਵੇਂ ਆ ਸਕੇਗੀ ?
4. **"ਭਾਣਾ ਮੰਨ ਲੈਣ"** ਅਤੇ **"ਮਨਵਾ ਲੈਣ"** ਵਿੱਚ ਕੀ ਅੰਤਰ ਹੈ ?
5. ਜਿਸੁ ਹਸਤੀ ਅੱਗੇ, ਮਨੁੱਖ ਦਾ ਚਾਰਾ ਨਹੀਂ ਚਲਦਾ, ਫਿਰ ਮਨੁੱਖ ਦੀ ਭਲਾਈ ਕਿਸ ਵਿੱਚ ਹੈ ?
6. (ੳ) ਭਾਣੇ ਅੰਦਰ ਸੁੱਖ ਦੀ ਪ੍ਰਾਪਤੀ ਕਿਵੇਂ ਹੋਵੇ ?
   (ਅ) ਭਾਣੈ ਅੰਦਰ, ਅਕਾਲਪੁਰਖ ਪ੍ਰਾਪਤੀ ਅਤੇ ਮੁਕਤੀ ਕਿਵੇਂ ਸੰਭਵ ਹੈ ?
7. ਭਾਣਾ ਮੰਨਣ ਬਾਰੇ, ਗੁਰ-ਉਪਦੇਸ਼ ਕੀ-ਕੀ ਹਨ ?
8. ਭਾਣਾ, ਕੌਣ ਮੰਨ ਸਕਦਾ ਹੈ ?
9. **"ਰਾਜ਼ੀ ਹੋਇ ਰਜ਼ਾਇ ਵਿਚਿ"** ਵਾਲੀ ਅਵਸਥਾ ਕਿਹੜੀ ਹੈ ?
10. ਭਾਣਾ-ਮੰਨਣ ਦਾ ਬਲ ਪ੍ਰਦਾਨ ਕਰਨ ਹਿਤੁ, ਗੁਰਸਿੱਖ ਕਿਹੋ ਜਹੀ ਅਰਦਾਸ ਕਰਦਾ ਹੈ ?

**ਪ੍ਰਸ਼ਨ 1. ਹੁਕਮ, ਭਾਣਾ ਅਤੇ ਰਜ਼ਾ ਤੋਂ ਕੀ ਭਾਵ ਹੈ ?**

**ਉੱਤਰ**—ਹੁਕਮ, ਭਾਣਾ ਅਤੇ ਰਜ਼ਾ ਗੁਰਮਤਿ ਸ਼ਬਦਾਵਲੀ ਵਿੱਚ, ਲਗਭਗ ਇਕੋ ਜਿਹਾ ਹੀ ਅਰਥ-ਭਾਵ ਰੱਖਦੇ ਹਨ ਪਰੰਤੂ ਸਮੇਂ-ਸਮੇਂ ਅਨੁਸਾਰ ਢੁੱਕਵੀਂ ਸ਼ਬਦਾਵਲੀ ਦਾ ਸਹੀ ਸਮੇਂ, ਸਹੀ ਪ੍ਰਯੋਗ, ਕਰਨ ਵਿੱਚ ਮਾਮੂਲੀ ਜਿਹਾ ਅੰਤਰ ਜ਼ਰੂਰੀ ਹੈ। ਇਸ ਲਈ, ਇਨ੍ਹਾਂ ਤਿੰਨਾਂ ਹੀ ਸ਼ਬਦਾਂ ਦੇ ਅਲੱਗ-ਅਲੱਗ ਅਤੇ ਆਪਸੀ-ਸਬੰਧ ਨੂੰ ਜਾਨਣਾ ਜ਼ਰੂਰੀ ਹੈ।

ਹੁਕਮ ਦੀ ਪਰਿਭਾਸ਼ਾ ਨੂੰ, ਉਸ ਦੇ ਸਹੀ ਰੂਪ (Right Perspective) ਵਿੱਚ ਸਮਝਣਾ ਅਤੀ ਲੋੜੀਂਦਾ ਹੈ, ਕਿਉਂਕਿ ਹੁਕਮ ਨੂੰ ਸਮਝਣ ਤੋਂ ਬਿਨਾਂ, ਅਕਾਲਪੁਰਖ ਦੇ ਭਾਣੇ ਅੰਦਰ ਟੁਰਨਾ ਬਹੁਤ ਮੁਸ਼ਕਲ ਹੈ ਅਤੇ ਇਵੇਂ ਹੀ, ਸਹਿਜੇ-ਸਹਿਜੇ, ਭਾਣੇ ਦੀਆਂ ਪੌੜੀਆਂ ਤੇ ਪੈਰ ਧਰਦਿਆਂ ਹੋਇਆਂ, "**ਰਾਜ਼ੀ ਹੋਇ ਰਜ਼ਾਇ ਵਿਚਿ**" ਵਾਲੀ ਅਵਸਥਾ ਤੇ ਪਹੁੰਚਿਆ ਜਾ ਸਕਦਾ ਹੈ।

1. **ਹੁਕਮ** :—ਪਾਵਨ ਬਾਣੀ, ਸ੍ਰਿਸਟੀ ਦੀ ਰਚਨਾ ਨੂੰ, ਅਕਾਲਪੁਰਖ ਦੇ ਹੁਕਮ ਦੀ ਖੇਡ ਮੰਨਦੀ ਹੈ। ਹੁਕਮ ਅਧੀਨ ਹੀ, ਕਰਤੇ ਦੀ ਕੁਦਰਤ ਦਾ ਹਰ ਰੂਪ, ਮਨੁੱਖ, ਪਸ਼ੂ-ਪੰਛੀ, ਜੀਵ-ਜੰਤੂ, ਖੰਡ-ਬ੍ਰਹਿਮੰਡ, ਪਾਤਾਲ-ਦੀਪ, ਸਭ ਦੇ ਸਭ, ਹੋਂਦ ਵਿੱਚ ਆਏ। ਹੁਕਮ ਅਧੀਨ ਹੀ, ਸਗਲ ਸ੍ਰਿਸਟੀ ਦੀ ਕਾਰ, ਕਰਣਹਾਰ ਕਰਤਾਰ ਦੇ ਕੁਝ ਬੱਧੇ ਹੋਏ ਨਿਯਮਾਂ ਅਨੁਸਾਰ ਨਿਰੰਤਰ ਚਲ ਰਹੀ ਹੈ।

ਸੂਰਜ ਦਾ ਸਮੇਂ ਸਿਰ ਚੜ੍ਹਨਾ ਅਤੇ ਸ਼ਾਮ ਨੂੰ ਸਮੇਂ ਸਿਰ ਛਿਪ ਜਾਣਾ, ਇਵੇਂ ਹੀ ਚੰਦ ਅਤੇ ਦੂਸਰੇ ਗ੍ਰਹਿ, ਕੁਦਰਤ ਦੇ ਬੱਧੇ ਨਿਯਮਾਂ ਅਧੀਨ, ਨਿਸ਼ਚਿਤ ਗਤੀ ਵਿੱਚ ਇੱਕ ਦੂਸਰੇ ਦੁਆਲੇ ਚੱਕਰ ਮਾਰ ਰਹੇ ਹਨ। ਜਿੰਨਾਂ ਦੀ ਬਦੌਲਤ ਰੁੱਤਾਂ, ਸਾਲ ਮਹੀਨੇ ਦਿਨ-ਰਾਤ ਇਤਿਆਦਿ ਹੋਂਦ ਵਿੱਚ ਆ ਗਏ। ਸਾਰੇ ਪਾਸੇ ਅਕਾਲਪੁਰਖ ਦਾ ਹੁਕਮ ਹੀ ਹੁਕਮ ਵਰਤ ਰਿਹਾ ਹੈ।

**ਸਭਿ ਆਏ ਹੁਕਮਿ ਖਸਮਾਹੁ, ਹੁਕਮਿ ਸਭ ਵਰਤਨੀ ॥**

ਤਿਲੰਗ ਮ: ੪, ਅੰਗ ੭੨੩

ਹੁਕਮ ਅਧੀਨ ਹੀ, ਸਾਰੀ ਸ੍ਰਿਸ਼ਟੀ (ਜਗਤ) ਹੋਂਦ ਵਿੱਚ ਆ ਗਈ।

**ਹੁਕਮੀ ਹੋਵਨਿ ਆਕਾਰ....** ਜਪੁਜੀ ॥੨॥

**ਹੁਕਮੀ, ਹੁਕਮੁ, ਚਲਾਏ ਰਾਹੁ ॥** ॥੩॥ ਜਪੁਜੀ

**ਹੁਕਮੇ ਦੀਸੈ, ਜਗਤੁ ਉਪਾਇਆ ॥** ਮਾਰੂ ਮ: ੧, ਅੰਗ ੧੦੩੭

**ਹੁਕਮੇ ਹੀ, ਸਭੁ, ਜਗਤੁ ਉਪਾਇਆ ॥** ਮਾਰੂ ਮ: ੩, ਅੰਗ ੧੦੫੫

ਹੁਕਮ ਅਧੀਨ ਹੀ ਸਭ ਜੀਵ-ਜੰਤੂ ਹੋਂਦ ਵਿੱਚ ਆਏ।

**ਹੁਕਮ ਹੋਵਨਿ ਜੀਅ...** ॥੨॥ ਜਪੁਜੀ

**ਹੁਕਮੁ ਸਾਜਿ, ਹੁਕਮੈ ਵਿਚਿ ਰਖੈ, ਨਾਨਕ ਸਚਾ ਆਪਿ ॥** ਮ: ੧, ਅੰਗ ੧੪੫

**ਤੁਮਹਿ ਪਠਾਏ, ਤਾਂ ਜਗ ਮਹਿ ਆਏ ॥** ਮਾਰੂ ਸੋਲਹੇ ਮ: ੫, ਅੰਗ ੧੦੮੧

ਹੁਕਮ ਅਧੀਨ ਹੀ, ਹਰ ਮਨੁੱਖ-ਮਾਤ੍ਰ-ਪ੍ਰਾਣੀ, ਇਸ ਮਾਤਲੋਕ ਵਿੱਚ ਜਨਮ ਧਾਰਣ ਕਰਦਾ ਹੈ ਅਤੇ ਮਨੁੱਖ, ਅਕਾਲਪੁਰਖ ਵਲੋਂ, ਜੀਵਾਂ ਦੇ ਪੂਰਬਲੇ ਕਰਮਾਂ ਅਨੁਸਾਰ, ਨਿਸ਼ਚਿਤ ਕੀਤੀ ਹੋਈ ਕਾਰ ਕਮਾਉਂਦਾ ਹੈ।

**ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ ॥** ॥ ੩੭ ॥ ਜਪੁਜੀ

**ਸਾਈ ਕਾਰ ਕਮਾਵਣੀ, ਧੁਰ ਕੀ ਫੁਰਮਾਈ ॥** ਆਸਾ ਮ: ੧, ਅੰਗ ੪੨੦

**ਜੇਤੇ ਜੀਅ, ਲਿਖੀ ਸਿਰਿ ਕਾਰ ॥** ਬਸੰਤੁ ਮ: ੧, ਅੰਗ ੧੧੬੬

**ਕਰਣੀ ਕਾਰ, ਧੁਰਹੁ ਫੁਰਮਾਈ ॥** ਆਸਾ ਮ: ੩, ਅੰਗ ੩੬੩

ਹੁਕਮ ਅਧੀਨ ਹੀ ਵਾਪਸ ਅਕਾਲਪੁਰਖ ਵਿੱਚ ਜਾ ਸਮਾਉਂਦਾ ਹੈ।

**ਨਾਨਕ, ਹੁਕਮੀ, ਆਵਹੁ ਜਾਹੁ ॥** ॥ ੨੦ ॥ ਜਪੁਜੀ ॥

**ਹੁਕਮੀ ਸਭੇ ਊਪਜਹਿ, ਹੁਕਮੀ ਕਾਰ ਕਮਾਹਿ ॥**

**ਹੁਕਮੀ ਕਾਲੈ ਵਸਿ ਹੈ, ਹੁਕਮੀ ਸਾਚਿ ਸਮਾਹਿ ॥** ਸਿਰੀ ਰਾਗੁ ਮ: ੧, ਅੰਗ ੫੫

**ਹੁਕਮੇ ਆਵੈ, ਹੁਕਮੇ ਜਾਇ ॥** ਗਉੜੀ ਮ: ੧, ਅੰਗ ੧੫੧

**ਜੰਮਣ ਮਰਣਾ ਹੁਕਮ ਹੈ, ਭਾਣੈ ਆਵੈ ਜਾਇ ॥** ਵਾਰ ਆਸਾ ਮ: ੧

**ਹੁਕਮੇ ਆਵੈ, ਹੁਕਮੇ ਜਾਵੈ ॥** ਮਾਰੂ ਮ: ੧, ਅੰਗ ੧੦੨੫

**ਜਾ ਆਏ, ਤਾਂ ਤਿਨਹਿ ਪਠਾਏ, ਚਾਲੇ ਤਿਨੈ ਬੁਲਾਇ ਲਇਆ ॥**

ਰਾਮਕਲੀ ਮ: ੧, ਅੰਗ ੯੦੭

**ਹੁਕਮੇ ਉਪਜੈ, ਹੁਕਮਿ ਸਮਾਵੈ ॥ ੧੧ (੨)** ਗਉੜੀ ਸੁਖਮਨੀ ਮ: ੫, ਅੰਗ ੨੭੭

**ਹੁਕਮੇ ਜੰਮਣੁ, ਹੁਕਮੇ ਮਰਣਾ ॥** ਵਡਹੰਸੁ ਮ: ੫, ਅੰਗ ੫੬੪

**ਹੁਕਮਿ ਮਰੈ, ਹੁਕਮੇ ਹੀ ਜੀਵੈ ॥** ਮ: ੫, ਅੰਗ ੯੬੨

ਮਨੁੱਖ-ਮਾਤ੍ਰ-ਜੀਵ ਉਹੀ ਕਰਮ ਕਰਦਾ ਹੈ, ਜੋ ਅਕਾਲਪੁਰਖ ਉਸ ਪਾਸੋਂ ਕਰਵਾਉਂਦਾ ਹੈ ਜਾਂ ਇਉਂ ਕਹਿ ਲਉ, ਕਿ ਜੋ ਅਕਾਲਪੁਰਖ ਨੂੰ ਭਾਉਂਦਾ ਹੈ, ਉਹੀ ਕਰਮ, ਜੀਵ ਕਰਦੇ ਹਨ।

**ਜੋ ਭਾਵੈ, ਸੋ ਕਾਰ ਕਮਾਵੈ ॥ ੧੧ (੨) ॥** ਗਉੜੀ ਸੁਖਮਨੀ ਮ: ੫, ਅੰਗ ੨੭੭

**ਸੋ ਸੋ ਕਰਮ, ਕਰਤ ਹੈ ਪ੍ਰਾਣੀ, ਜੈਸੀ ਤੁਮ ਲਿਖਿ ਪਾਈ ॥**

ਸੋਰਠਿ ਮ: ੫, ਅੰਗ ੬੧੦

**ਜੈਸਾ ਲਿਖਤੁ ਲਿਖਿਆ ਧੁਰਿ ਕਰਤੈ,**

**ਹਮ ਤੈਸੀ ਕਿਰਤਿ ਕਮਾਈ ॥** ਰਾਮਕਲੀ ਮ: ੫, ਅੰਗ ੮੮੨

**ਸੋਈ ਕਰਮੁ ਕਮਾਵੈ ਪ੍ਰਾਣੀ, ਜੇਹਾ ਤੂ ਫੁਰਮਾਏ ॥** ਤੁਖਾਰੀ ਛੰਤੁ ਮ: ੫, ਅੰਗ ੧੧੧੭

ਜਿਵੇਂ-ਜਿਵੇਂ, ਜਿਸ-ਜਿਸ ਕੰਮ ਵਿੱਚ ਅਕਾਲਪੁਰਖ ਲਾਉਂਦਾ ਹੈ, ਜੀਵ ਲੱਗ ਜਾਂਦੇ ਹਨ।

**ਜਿਤੁ ਜਿਤੁ ਲਾਇਹਿ ਆਪਿ, ਤਿਤੁ ਤਿਤੁ ਲਗੀਐ ॥** ਪਉੜੀ ਮ: ੫੧੮

**ਜਿਤੁ ਕੋ ਲਾਇਆ, ਤਿਤ ਹੀ ਲਾਗਾ, ਤੈਸੋ ਹੀ ਵਰਤਾਰਾ ॥**

ਸੋਰਠਿ ਮ: ੫, ਅੰਗ ੬੧੩

**ਜਿਤੁ ਕੋ ਲਾਇਓ, ਤਿਤ ਹੀ ਲਾਗਾ, ਤੈਸੇ ਕਰਮ ਕਮਾਇਓ ॥**

ਮਾਰੂ ਮ: ੫, ਅੰਗ ੧੦੧੭

**ਜਿਤੁ ਜਿਤੁ ਲਾਵਹਿ, ਤਿਤੁ ਤਿਤੁ ਲਗਨਾ ॥** ਮਾਰੂ ਮ: ੫, ਅੰਗ ੧੦੧੯

**ਜਿਤੁ ਕੋ ਲਾਇਆ, ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ ॥**

ਆਸਾ ਕਬੀਰ ਜੀਉ, ਅੰਗ ੪੭੬

**ਜਿਤ ਹਮ ਲਾਏ ਤਿਤ ਹੀ ਲਾਗੇ, ਤੈਸੇ ਕਰਮ ਕਮਾਵਹਿਗੇ ॥**

ਮਾਰੂ ਕਬੀਰ ਜੀਉ, ਅੰਗ ੧੦੦੩

ਮਨੁੱਖ-ਮਾਤ੍ਰ-ਜੀਵ, ਆਕਾਸ਼ ਵਿੱਚ ਉੱਡ ਰਹੀ ਪਤੰਗ ਸਮਾਨ ਹਨ, ਜਿਵੇਂ-ਜਿਵੇਂ, ਜਿਸ-ਜਿਸ ਪਾਸੇ ਵਲ ਅਕਾਲਪੁਰਖ, ਜੀਵਾਂ ਦੀ ਡੋਰੀ ਖਿੱਚਦਾ ਹੈ, ਜੀਵ ਵਿਚਾਰੇ, ਉਸ ਉਸ ਪਾਸੇ ਵਲ ਖਿੱਚਦੇ ਚਲੇ ਜਾਂਦੇ ਹਨ।

**ਜਿਤੁ ਜਿਤੁ ਲਾਏ, ਤਿਤੁ ਤਿਤੁ ਲਾਗੇ,**
**ਕਿਆ ਕੋ ਕਰੇ ਪਰਾਨੀ ॥** ਆਸਾ ਮ: ੩, ਅੰਗ ੪੦੩

**ਜਿਉ ਆਪਿ ਚਲਾਏ, ਤਿਵੈਂ ਕੋਈ ਚਾਲੈ,**
**ਜਿਉ ਹਰਿ ਭਾਵੈ ਭਗਵਾਨਾ ॥** ਬਿਲਾਵਲੁ ਮ: ੩, ਅੰਗ ੭੬੭

**ਜਿਉ ਤੂ ਚਲਾਇਹਿ, ਤਿਵ ਚਲਹਿ ਸੁਆਮੀ,.......**

ਰਾਮਕਲੀ ਮ: ੩, ਅਨੰਦੁ ਅੰਗ ੯੧੯

**ਜਿਤੁ ਕਾਰੈ ਕੰਮਿ, ਹਮ ਹਰਿ ਲਾਏ ॥**
**ਸੋ ਹਮ ਕਰਹ, ਜੁ ਆਪਿ ਕਰਾਏ ॥** ਗੂਜਰੀ ਮ: ੪, ਅੰਗ ੪੯੪
**ਸਭ ਜੀਉ ਪਿੰਡੁ ਦੀਆ ਤੁਧੁ ਆਪੇ,**
**ਤੁਧੁ ਆਪੇ ਕਾਰੈ ਲਾਇਆ ॥**

ਜੇਹਾ ਤੂੰ ਹੁਕਮੁ ਕਰਹਿ, ਤੇਹੇ ਕੋ ਕਰਮ ਕਮਾਵੈ,
ਜੇਹਾ ਤੁਧੁ ਧੁਰਿ ਲਿਖਿ ਪਾਇਆ॥ ਸੂਹੀ ਮ: ੪, ਅੰਗ ੭੩੬

ਉਦਮ ਮਤਿ ਪ੍ਰਭ ਅੰਤਰਜਾਮੀ, ਜਿਉਂ ਪ੍ਰੇਰੇ ਤਿਉ ਕਰਨਾ॥
ਜਿਉ ਨਟੂਆ ਤੰਤੁ ਵਜਾਵੈ ਤੰਤੀ, ਤਿਉ ਵਾਜਹਿ ਜੰਤ ਜਨਾ॥
ਬਿਲਾਵਲੁ ਮ: ੪, ਅੰਗ ੭੯੮-੯੯

ਇਹੁ ਜਗੁ ਵਰਨੁ ਰੂਪੁ ਸਭੁ ਤੇਰਾ,
ਜਿਤੁ ਲਾਵਹਿ, ਸੇ ਕਰਮ ਕਮਈਆ॥
ਨਾਨਕ, ਜੰਤ ਵਜਾਏ ਵਾਜਹਿ,
ਜਿਤੁ ਭਾਵੈ ਤਿਤੁ ਰਾਹਿ ਚਲਈਆ॥ ਬਿਲਾਵਲੁ ਮ: ੪, ਅੰਗ ੮੩੪
ਨਾਨਕ, ਪ੍ਰਭੁ ਖਿੰਚੈ, ਤਿਵ ਚਲੀਐ,
ਜਿਉ ਭਾਵੈ ਰਾਮ ਪਿਆਰੇ॥ ਨਟ ਮ: ੪, ਅੰਗ ੯੮੧
ਜਿਉ ਤੂ ਚਲਾਵਹਿ ਪਿਆਰੇ, ਹਉ ਤਿਵੈ ਚਲਾਂ॥
ਹਮਰੈ ਹਾਥਿ ਕਿਛੁ ਨਾਹਿ, ਜਾਂ ਤੂ ਮੇਲਹਿ, ਤਾਂ ਹਉ ਆਇ ਮਿਲਾਂ॥
ਤੁਖਾਰੀ ਮ: ੪, ਅੰਗ ੧੧੧੫

ਜਿਉ ਆਪਿ ਚਲਾਵਹਿ, ਤਿਉ ਚਲਦੇ, ਕਿਛੁ ਵਸਿ ਨ ਜੰਤਾਂ॥
ਪਉੜੀ, ਅੰਗ ੧੦੯੫

ਜੀਅ ਜੰਤ ਸਭਿ ਤੁਧੁ ਉਪਾਏ॥
ਜਿਤੁ ਜਿਤੁ ਭਾਣਾ, ਤਿਤੁ ਤਿਤੁ ਲਾਏ॥ ਮਾਝ ਮ: ੫, ਅੰਗ ੧੦੩
ਜਿਤੁ ਤੂ ਲਾਵਹਿ, ਤਿਤੁ ਹਮ ਲਾਗਹਿ, ਕਿਆ ਏਹਿ ਜੰਤ ਵਿਚਾਰੇ॥
ਸੂਹੀ ਮ: ੫, ਅੰਗ ੭੫੦

ਕਬੀਰ, ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ॥
ਗਲੇ ਹਮਾਰੇ ਜੇਵਰੀ, ਜਹ ਖਿੰਚੈ ਤਹ ਜਾਉ।੭੪॥ ਸਲੋਕ, ਅੰਗ ੧੩੬੮

ਹੁਕਮ ਦੀ ਪਰਿਭਾਸ਼ਾ ਨੂੰ, ਚੰਗੀ ਤਰ੍ਹਾਂ ਘੋਖਣਾ, ਸਮਝਣਾ, ਸੋਚਣਾ, ਵਿਚਾਰਨਾ, ਬੁਝਣਾ, ਜਾਨਣਾ, ਪਹਿਚਾਨਣਾ ਬਹੁਤ ਹੀ ਜ਼ਰੂਰੀ ਹੈ।

ਬੂਝੈ ਹੁਕਮੁ, ਸੋ ਸਾਚਿ ਸਮਾਵੈ॥ ਮਾਰੂ ਮ: ੧, ਅੰਗ ੧੦੨੫

**ਗੁਰਮੁਖਿ ਹੋਇ, ਸੁ ਹੁਕਮੁ ਪਛਾਣੈ, ਮਾਨੈ ਹੁਕਮੁ ਸਮਾਇਦਾ ॥**

ਮਾਰੂ ਮ: ੧, ਅੰਗ ੧੦੩੬-੩੭

**ਕਹੁ ਨਾਨਕ, ਜਿਨਿ ਹੁਕਮੁ ਪਛਾਤਾ ॥**

**ਪ੍ਰਭ ਸਾਹਿਬ ਕਾ, ਤਿਨਿ ਭੇਦੁ ਜਾਤਾ ॥** ਰਾਮਕਲੀ ਮ: ੫, ਅੰਗ ੮੯੫

**ਹੁਕਮੁ ਬੂਝੈ, ਸੋ ਸਾਚਿ ਸਮਾਣਾ ॥** ਮਲਾਰ ਮ: ੫, ਅੰਗ ੧੨੭੦

**ਹੁਕਮੁ ਪਛਾਣਿ, ਤਾਂ ਖਸਮੈ ਮਿਲਣਾ ॥** ਸ੍ਰੀ ਰਾਗੁ ਕਬੀਰ ਜੀਉ ਕਾ, ਅੰਗ ੯੨

**ਹੁਕਮੁ ਪਛਾਨੈ, ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥**

ਪ੍ਰਭਾਤੀ ਕਬੀਰ ਜੀਉ, ਅੰਗ ੧੩੫੦

ਮਨੁੱਖ-ਮਾਤ੍ਰ-ਪ੍ਰਾਣੀ ਦੇ ਹੱਥ ਵੱਸ ਕੁਝ ਵੀ ਨਹੀਂ ਹੈ, ਜਿਵੇਂ ਅਕਾਲਪੁਰਖ ਉਨ੍ਹਾਂ ਪਾਸੋਂ ਕਰਵਾਂਦਾ ਹੈ, ਜੀਵ ਉਵੇਂ ਹੀ ਕਰਦੇ ਚਲੇ ਜਾਂਦੇ ਹਨ।

**ਨਾਨਕ, ਜੋ ਤਿਸੁ ਭਾਵੈ, ਸੋ ਥੀਐ, ਇਨਾ ਜੰਤਾਂ ਵਸਿ ਕਿਛੁ ਨਾਹਿ ॥**

ਸਿਰੀ ਰਾਗੁ ਮ: ੧, ਅੰਗ ੫੫

**ਏਨਾ ਜੰਤਾਂ ਕੈ ਵਸਿ ਕਿਛੁ ਨਾਹੀ,**

**ਤੁਧੁ ਵੇਕੀ ਜਗਤ ਉਪਾਇਆ ॥** ਵਾਰ ਆਸਾ ਮ: ੧, ਅੰਗ ੪੬੯

**ਤੂੰ ਹਰਿ ਤੇਰਾ ਸਭੁ ਕੋ, ਸਭਿ ਤੁਧੁ ਉਪਾਏ ਰਾਮ ਰਾਜੇ ॥**

**ਕਿਛੁ ਹਾਥਿ, ਕਿਸੈ ਦੈ ਕਿਛੁ ਨਾਹੀ, ਸਭਿ ਚਲਹਿ ਚਲਾਏ ॥**

ਵਾਰ ਆਸਾ ਮ: ੧, ਅੰਗ ੪੫੦

**ਤੂੰ ਕਰਤਾ, ਕੀਆ ਸਭੁ ਤੇਰਾ, ਕਿਆ ਕੋ ਕਰੇ ਪਰਾਣੀ ॥**

ਆਸਾ ਮ: ੩, ਅੰਗ ੪੨੩

**ਭਾਈ ਮਤਿ ਕੋਈ ਜਾਣਹੁ, ਕਿਸੀ ਕੈ ਕਿਛੁ ਹਾਥਿ ਹੈ,**

**ਸਭ ਕਰੇ ਕਰਾਇਆ ॥**

**ਜਰਾ ਮਰਾ ਤਾਪੁ ਸਿਰਤਿ ਸਾਪੁ, ਸਭੁ ਹਰਿ ਕੈ ਵਸਿ ਹੈ,**

**ਕੋਈ ਲਾਗਿ ਨ ਸਾਕੈ, ਬਿਨੁ ਹਰਿ ਕਾ ਲਾਇਆ ॥**

ਗਉੜੀ ਬੈਰਾਗਣਿ ਮ: ੪, ਅੰਗ ੧੬੮

ਕੀਤਾ ਕਰਣਾ ਸਰਬ ਰਜਾਈ, ਕਿਛੁ ਕੀਚੈ, ਜੇ ਕਰਿ ਸਕੀਐ ॥

ਆਪਣਾ ਕੀਤਾ ਕਿਛੂ ਨ ਹੋਵੈ, ਜਿਉ ਹਰਿ ਭਾਵੈ, ਤਿਉ ਰਖੀਐ ॥

ਸੂਹੀ ਮ: ੪, ਅੰਗ ੭੩੬

ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ,

ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥ ਰਾਗੁ ਗੋਂਡ ਮ: ੪, ਅੰਗ ੮੬੦

ਕਿਆ ਕਿਛੁ ਕਰੈ, ਕਿ ਕਰਣੈਹਾਰਾ, ਕਿਆ ਇਸੁ ਹਾਥਿ ਬਿਚਾਰੈ ॥

ਜਿਤੁ ਤੁਮ ਲਾਵਹੁ, ਤਿਤੁ ਹੀ ਲਾਗਾ, ਪੂਰਨ ਖਸਮ ਹਮਾਰੈ ॥

ਗਉੜੀ ਮ: ੫, ਅੰਗ ੨੧੬

ਜੋ ਤੂੰ ਕਰਾਵਹਿ, ਸੋ ਕਰੀ ਪਿਆਰੇ,

ਅਵਰੁ ਕਿਛੁ ਕਰਣੁ ਨ ਜਾਇ ॥ ਆਸਾ ਮ: ੫, ਅੰਗ ੪੩੨

ਮੇਰੇ ਰਾਮ ਰਾਇ, ਮੁਝ ਤੇ ਕਛੂ ਨ ਹੋਈ ॥

ਆਪੇ ਕਰਤਾ, ਆਪਿ ਕਰਾਏ, ਸਰਬ ਨਿਰੰਤਰਿ ਸੋਈ ॥ ਸੂਹੀ ਮ: ੫, ਅੰਗ ੭੪੯

ਆਪਨ ਕੀਆ ਕਛੂ ਨ ਹੋਵੈ, ਕਿਆ ਕੋ ਕਰੈ ਪਰਾਨੀ ॥

ਕੇਦਾਰਾ ਕਬੀਰ ਜੀ, ਅੰਗ ੧੧੨੪

ਹੁਕਮ ਅਧੀਨ ਹੀ ਜੀਵ ਵਿਛੁੜਦੇ ਹਨ, ਉੱਤਮ-ਨੀਚ ਅਖਵਾਂਦੇ ਹਨ, ਮਾਣ-ਵਡਿਆਈ ਵੀ ਪ੍ਰਾਪਤ ਕਰਦੇ ਹਨ ਅਤੇ ਕਈ ਮਾਇਆ ਦੇ ਭ੍ਰਮ-ਜਾਲ ਵਿੱਚ ਪੈ ਕੇ ਭਟਕਦੇ ਹੀ ਰਹਿੰਦੇ ਹਨ। ਹੁਕਮ ਅਧੀਨ ਹੀ, ਕਈ ਜੀਵ ਸਾਰੀ-ਸਾਰੀ ਉਮਰ ਦੁੱਖ ਭੋਗਦੇ ਰਹਿੰਦੇ ਹਨ ਅਤੇ ਜਦੋਂ ਉਸ ਨੂੰ ਭਾਉਂਦਾ ਹੈ, ਹੁਕਮ ਅਧੀਨ ਹੀ ਜੀਵ ਅਭੇਦਤਾ/ਲੀਨਤਾ ਪ੍ਰਾਪਤ ਕਰਦੇ ਹਨ। ਅੱਜ, ਜੇ ਕੋਈ ਪ੍ਰਾਣੀ, ਅਕਾਲਪੁਰਖ ਦੇ ਨੇੜੇ ਹੈ ਤਾਂ ਵੀ ਉਸ ਦੇ ਹੁਕਮ ਅਧੀਨ ਅਤੇ ਦੂਸਰੇ ਪਾਸੇ ਜੇ ਕੋਈ ਅਕਾਲਪੁਰਖ ਤੋਂ ਦੂਰ ਹੈ ਤਾਂ ਉਹ ਵੀ ਉਸ ਹੁਕਮੀ ਦੇ ਹੁਕਮ ਦੀ ਪਰਿਭਾਸ਼ਾ ਦੇ ਦਾਇਰੇ ਦੇ ਅੰਦਰ-ਅੰਦਰ ਹੀ ਹੈ। ਭਾਵ ਹਰ ਪ੍ਰਕਾਰ ਦਾ, ਸ੍ਰਿਸ਼ਟੀ ਅਤੇ ਸ੍ਰਿਸ਼ਟੀ ਦੇ ਜੀਵਾਂ ਦਾ ਵਿਚਰਣ ਅਕਾਲਪੁਰਖ ਦੇ ਹੁਕਮ ਅਧੀਨ ਹੀ ਹੋ ਰਿਹਾ ਹੈ।

ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥

ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ,

ਦੁਖ ਸੁਖ ਪਾਈਅਹਿ ॥

ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥ ॥੨॥ ਜਪੁਜੀ

**ਹੁਕਮੀ ਭਾਂਡੇ ਸਾਜਿਆ, ਤੂੰ ਆਪੇ ਭੰਨਿ ਸਵਾਰਿ ਜੀਉ ॥**

ਸਿਰੀ ਰਾਗੁ ਮ: ੧, ਅੰਗ ੭੩

**ਇਕਨਾ ਹੁਕਮਿ ਸਮਾਇ ਲਏ, ਇਕਨਾ ਹੁਕਮੇ ਕਰੇ ਵਿਣਾਸੁ ॥**
**ਇਕਨਾ ਭਾਣੈ ਕਢਿ ਲਏ, ਇਕਨਾ ਮਾਇਆ ਵਿਚਿ ਨਿਵਾਸੁ ॥**

ਵਾਰ ਆਸਾ ਮ: ੧, ਅੰਗ ੪੬੩

**ਆਪੇ ਭਾਂਡੇ ਸਾਜਿਅਨ, ਆਪੇ ਪੂਰਣੁ ਦੇਇ ॥**
**ਇਕਨੀ ਦੁਧੁ ਸਮਾਈਐ, ਇਕਿ ਚੁਲ੍ਹੈ ਰਹਨਿ ਚੜੇ ॥**
**ਇਕਿ ਨਿਹਾਲੀ ਪੈ ਸਵਨਿ, ਇਕਿ ਉਪਰਿ ਰਹਨਿ ਖੜੇ ॥**

ਵਾਰ ਆਸਾ ਮ: ੧, ਅੰਗ ੪੭੫

**ਨਾਨਕ, ਹਰਿ ਆਪੇ ਜੋੜਿ ਵਿਛੋੜੇ, ਹਰਿ ਬਿਨੁ ਕੋ ਦੂਜਾ ਨਾਹੀ ॥**

ਸੂਹੀ ਛੰਤੁ ਮ: ੧, ਅੰਗ ੭੬੮

ਹੁਕਮ ਅੰਦਰ ਹੀ, ਜਿਸ-ਜਿਸ ਜੀਵ ਨੂੰ ਵਾਪਸ ਮਿਲਾਉਣਾ ਹੈ, ਉਸੇ ਤਰ੍ਹਾਂ ਦੀ ਸੱਚੀ-ਸੁੱਚੀ, ਉੱਤਮ-ਸੰਗਤ ਬਖਸ਼ ਦੇਂਦਾ ਹੈ, ਅਤੇ ਜਿਸ ਨੂੰ ਦੂਰ ਕਰਨਾ ਹੁੰਦਾ ਹੈ, ਉਸ ਨੂੰ ਭੈੜੀ-ਸੰਗਤਿ ਵਿੱਚ ਪਾ ਕੇ, ਮਨਮੁੱਖ ਬਣਾ ਕੇ, ਉਸ ਪਾਸੋਂ ਚੰਗਿਆਈ ਖੋਹ ਲੈਂਦਾ ਹੈ ਪਰੰਤੂ ਇਹ ਸਭ ਤਰ੍ਹਾਂ ਦੀ ਕਾਰ, ਚੰਗੀ/ਮੰਦੀ ਉਸ ਦੇ ਹੁਕਮ ਅਧੀਨ ਹੀ ਹੋ ਰਹੀ ਹੈ। ਉਸ ਨੇ, ਕਿਸ ਨੂੰ, ਕਿਵੇਂ ਮਿਲਾਉਣਾ ਹੈ, ਅਤੇ ਕਿਸ ਨੂੰ, ਕਿਵੇਂ ਦੂਰ ਕਰਨਾ ਹੈ, ਇਸ ਦੀ ਚਾਬੀ ਉਸ ਨੇ ਆਪਣੇ ਕੋਲ ਰੱਖੀ ਹੋਈ ਹੈ।

**ਆਪਿ ਭੁਲਾਵੈ, ਆਪਿ ਮਾਰਗਿ ਪਾਏ ॥** ਆਸਾ ਮ: ੩, ਅੰਗ ੪੨੪
**ਆਪੇ ਉਝੜਿ, ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ ॥**

ਸੋਰਠਿ ਮ: ੪, ਅੰਗ ੬੦੪

**ਇਕਿ ਮਨਮੁਖ ਕਰਿ ਹਾਰਾਇਅਨੁ ਆਪੇ,**
**ਇਕਨਾ ਮੇਲਿ ਗੁਰੂ ਤਿਨ ਜੀਤਾ ॥** ਪਉੜੀ, ਅੰਗ ੧੩੧੭

ਕਿਸ ਨੂੰ ਕਦੋਂ ਰਾਜਾ ਬਣਾਉਣਾ ਹੈ ਅਤੇ ਕਦੋਂ ਰਾਜੇ ਤੋਂ ਭਿਖਾਰੀ, ਇਹ ਸਭ ਉਸ ਦੀ ਗੁੱਝੜੀ ਲੀਲ੍ਹਾ ਹੈ, ਉਸ ਦੇ ਨਿਆਰੇ-ਨਿਆਰੇ ਚੋਜ ਹਨ।

**ਜਿਸਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ ॥**

ਆਸਾ ਮ: ੧, ਅੰਗ ੪੧੭

ਇਕਨਾ ਨੋ ਤੂੰ ਮੇਲਿ ਲੈਹਿ,
ਇਕਿ ਆਪਹੁ ਤੁਧੁ ਖੁਆਇਆ ॥ ਵਾਰ ਆਸਾ ਮ: ੧, ਅੰਗ ੪੬੯

ਇਕਿ ਭਰਮਿ ਭੂਲੇ, ਫਿਰਹਿ ਦਹਦਿਸਿ,
ਇਕਿ ਨਾਮਿ ਲਾਗਿ ਸਵਾਰਿਆ ॥ ਰਾਮਕਲੀ ਮ: ੩, ਅਨੰਦੁ, ਅੰਗ ੯੧੮

ਚੰਗੈ ਮੰਦੈ ਆਪਿ ਲਾਇਅਨੁ, ਸੋ ਕਰਨਿ, ਜਿ ਆਪਿ ਕਰਾਏ ਕਰਤਾਰ ॥
ਮ: ੩, ਅੰਗ ੯੫੦

ਇਕਿ ਖਾਵਹਿ ਬਖਸ, ਤੋਟਿ ਨ ਆਵੈ,
ਇਕਨਾ ਫਕਾ ਪਾਇਆ ਜੀਉ ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ,
ਇਕਨਾ ਭਿਖ ਮੰਗਾਇਆ ਜੀਉ ॥ ਗਉੜੀ ਮਾਝ ਮ: ੪, ਅੰਗ ੧੭੩

ਇਕਨਾ ਸਤਿਗੁਰੁ ਮੇਲਿ, ਤੂੰ ਬੁਝਾਵਹਿ,
ਇਕਿ ਮਨਮੁਖ ਕਰਹਿ, ਸਿ ਰੋਵੈ ॥ ਸੂਹੀ ਮ: ੪, ਅੰਗ ੭੩੬

ਭਾਣੈ ਉਝੜ, ਭਾਣੈ ਰਾਹਾ ॥
ਭਾਣੈ ਭਰਮਿ ਭਵੈ ਬਹੁ ਜੂਨੀ,
ਸਭ ਕਿਛੁ ਤਿਸੈ ਰਜਾਈ ਜੀਉ ॥ ਮਾਝ ਮ: ੫, ਅੰਗ ੯੮

ਅਕਾਲਪੁਰਖ, ਅਕਸਰ ਉਹ ਹੀ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ, ਅਤੇ ਜਿਵੇਂ-ਜਿਵੇਂ ਭਾਉਂਦਾ ਹੈ।

ਜੋ ਕਿਛੁ ਕਰਣਾ, ਸੋ ਕਰਿ ਰਹਿਆ, ਅਵਰੁ ਨ ਕਰਣਾ ਜਾਈ ॥
ਆਸਾ ਮ: ੧, ਅੰਗ ੩੫੦

...ਤਿਸੁ ਭਾਵੈ, ਸੋ ਹੋਵੈ ॥ ਤੁਖਾਰੀ ਮ: ੧, ਅੰਗ ੧੧੧੨

ਜੋ ਕਿਛੁ ਕਰਹਿ, ਸੋਈ ਪਰੁ ਹੋਇਆ, ਅਵਰੁ ਨ ਕਰਣਾ ਜਾਇ ॥
ਪ੍ਰਭਾਤੀ ਮ: ੧, ਅੰਗ ੧੩੨੯

ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਨਾ ॥ ਪਉ. ਅੰਗ ੨੫੨

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ, ਸਾ ਹੋਵੈ, ਜਿ ਬਾਤ ਹੋਵੈਨੀ ॥
ਬਿਲਾਵਲੁ ਮ: ੪, ਅੰਗ ੮੦੦

**ਤੁਧੁ ਆਪੇ ਭਾਵੈ, ਸੋਈ ਵਰਤੈ ਜੀ, ਤੂ ਆਪੇ ਕਰਹਿ ਸੁ ਹੋਈ ॥**

ਰਾਗੁ ਆਸਾ ਮ: ੪, ਅੰਗ ੧੧

**ਨਾਨਕ, ਸਭੁ ਕਿਛੁ ਪ੍ਰਭ ਕੈ ਹਾਥੇ ॥** ਗਉੜੀ ਸੁਖਮਨੀ ਮ: ੫, ਅੰਗ ੨੭੬

**ਮਤਾ ਕਰੈ ਪਛਮ ਕੈ ਤਾਂਈ, ਪੂਰਬ ਹੀ ਲੈ ਜਾਤ ॥**

**ਖਿਨ ਮਹਿ ਥਾਪਿ, ਉਥਾਪਨਹਾਰਾ, ਆਪਨ ਹਾਥਿ ਮਤਾਤ ॥**

**ਸਿਆਨਪ ਕਾਹੂ ਕਾਮਿ ਨ ਆਤ ॥**

**ਜੋ ਅਨੁਰੂਪਿਓ ਠਾਕੁਰਿ ਮੇਰੈ, ਹੋਇ ਰਹੀ ਉਹ ਬਾਤ ॥**

ਗੂਜਰੀ ਮ: ੫, ਅੰਗ ੪੯੬

**ਜਿਉ ਜਿਉ ਤੇਰਾ ਹੁਕਮੁ, ਤਿਵੈ ਤਿਉ ਹੋਵਣਾ ॥**

ਪਉੜੀ (ਗੂਜਰੀ ਕੀ ਵਾਰ) ਮ: ੫, ਅੰਗ ੫੨੩

ਸੰਪੂਰਨ ਸ੍ਰਿਸ਼ਟੀ ਦੀ ਕਾਰ, ਅਕਾਲਪੁਰਖ ਦੇ ਹੁਕਮ ਦੇ ਦਾਇਰੇ ਦੇ ਅੰਦਰ-ਅੰਦਰ ਹੋ ਰਹੀ ਹੈ। ਹੁਕਮ ਦੇ ਦਾਇਰੇ ਤੋਂ ਬਾਹਰ ਕੁਝ ਵੀ ਨਹੀਂ ਹੈ।

**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥** ॥੨॥ ਜਪੁਜੀ ॥

**ਤੁਝ ਤੇ ਬਾਹਰਿ, ਕਿਛੂ ਨ ਹੋਇ ॥**

**ਤੂ ਕਰਿ ਕਰਿ ਦੇਖਹਿ, ਜਾਣਹਿ ਸੋਇ ॥** ਭੈਰਉ ਮ: ੧, ਅੰਗ ੧੧੨੫

**ਆਪਿ ਕਰੇ, ਕਿਸੁ ਆਖੀਐ,**

**ਹੋਰੁ ਕਰਣਾ ਕਿਛੂ ਨ ਜਾਈ ਰਾਮ ॥**

**ਜੋ ਕਿਛੁ ਕਰੇ, ਸੋਈ ਪਰੁ ਹੋਗ ॥** ਬਸੰਤੁ ਮ: ੩, ਅੰਗ ੧੧੭੪

**ਜੋ ਹਰਿ ਪ੍ਰਭ ਭਾਵੈ, ਸੋ ਥੀਐ,**

**ਸਭਿ ਕਰਨਿ, ਤੇਰਾ ਕਰਾਇਆ ॥** ਪਉੜੀ, ਅੰਗ ੫੪੮

**ਮੇਰੈ ਹਰਿ ਜੀਉ, ਸਭੁ ਕੋ ਤੇਰੈ ਵਸਿ ॥** ਸੂਹੀ ਮ: ੪, ਅੰਗ ੭੩੬

**ਜਾ ਕਾ ਕੀਆ, ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ, ਨਾਹੀ ਕੋਇ ॥**

ਗਉੜੀ ਗੁਆਰੇਰੀ ਮ: ੫, ਅੰਗ ੧੮੨-੮੩

**ਮਤ ਕੋਈ ਜਾਣਹੁ, ਅਵਰੁ ਕਛੁ, ਸਭ ਪ੍ਰਭ ਕੈ ਹਾਥਿ ॥**

ਬਿਲਾਵਲੁ ਮ: ੫, ਅੰਗ ੮੧੪

ਅਕਾਲਪੁਰਖ ਨੂੰ ਜਿਵੇਂ-ਜਿਵੇਂ ਭਾਉਂਦਾ ਹੈ, ਉਹ ਕਰਦਾ ਹੈ, ਉਹ ਆਪ ਕਿਸੇ ਦੇ ਹੁਕਮ ਅਧੀਨ, ਕੰਮ ਨਹੀਂ ਕਰਦਾ। ਨਾ ਹੀ ਜਬਰਦਸਤੀ ਉਸ ਪਾਸੋਂ ਕੋਈ ਕੰਮ ਆਪਣੀ ਮਰਜ਼ੀ ਅਨੁਸਾਰ ਕਰਾਇਆ ਜਾ ਸਕਦਾ ਹੈ।

**ਜੋ ਤਿਸੁ ਭਾਵੈ, ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥** ॥੨੭ ॥ ਜਪੁਜੀ ॥

**ਨਾਨਕ, ਹੁਕਮੁ ਨ ਚਲਈ, ਨਾਲਿ ਖਸਮ, ਚਲੈ ਅਰਦਾਸਿ ॥**

ਵਾਰ ਆਸਾ ਮ: ੧, ਅੰਗ ੪੭੪

**ਜੋ ਤਿਸੁ ਭਾਵੈ, ਸੋਈ ਕਰਸੀ, ਕਿਰਤੁ ਨ ਮੇਟਿਆ ਜਾਈ ॥**

ਆਸਾ ਮ: ੩, ਅੰਗ ੪੨੩

**ਜੋ ਤਿਸੁ ਭਾਵੈ, ਸੋਈ ਕਰਸੀ, ਜੋ ਸਚੇ ਮਨਿ ਭਾਇਦਾ ॥**

ਮਾਰੂ ਮ: ੩, ਅੰਗ ੧੦੫੯

**ਜਾ ਕਾ ਹੁਕਮੁ, ਨ ਮੇਟੈ ਕੋਇ ॥** ਭੈਰਉ ਮ: ੫, ਅੰਗ ੧੧੪੫

ਜੋ ਕੁਝ ਅੱਜ ਤੱਕ ਹੋ ਚੁੱਕਾ ਹੈ, ਵਰਤਮਾਨ ਵਿੱਚ ਹੋ ਰਿਹਾ ਹੈ ਅਤੇ ਭਵਿੱਖਤ ਵਿੱਚ ਹੋਣ ਵਾਲਾ ਹੈ। ਇਹ ਸਭ, ਹੁਕਮ ਦੀ ਹੀ ਨਿਰਾਲੀ ਖੇਡ ਹੈ, ਜਿਸ ਨੂੰ ਅੱਜ ਤੱਕ ਸੰਪੂਰਨ ਤੌਰ ਤੇ ਕੋਈ ਬਿਆਨ ਨਹੀਂ ਕਰ ਸਕਿਆ।

**... ਹੁਕਮੁ ਨ ਕਹਿਆ ਜਾਈ ॥** ॥੨ ॥ ਜਪੁਜੀ ॥

ਪਰੰਤੂ ਫਿਰ ਵੀ ਜੇਕਰ ਕੋਈ ਮਨੁੱਖ ਹੁਕਮ ਬਾਰੇ ਥੋੜਾ-ਬਹੁਤ ਸਮਝ ਸਕੇ ਤਾਂ ਹੰਕਾਰ ਨਹੀਂ ਧਾਰਣ ਕਰਨਾ ਚਾਹੀਦਾ।

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥** ॥੨ ॥ ਜਪੁਜੀ ॥

ਭਲਾ/ਚੰਗਾ ਕੀ ਹੈ ?

**ਜੋ ਤੁਧੁ ਭਾਵੈ, ਸੋਈ ਚੰਗਾ....** ਬਿਲਾਵਲੁ ਮ: ੧, ਅੰਗ ੭੯੫

**ਜੋ ਤੁਧੁ ਭਾਵੈ, ਸੋ ਭਲਾ ਪਿਆਰੇ, ਤੇਰੀ ਅਮਰੁ ਰਜਾਇ ॥**

ਆਸਾ ਮ: ੫, ਅੰਗ ੪੩੨

**ਜੋ ਤਿਸੁ ਭਾਵੈ, ਸੋ ਭਲ ਹੋਸ ॥** ਪ੍ਰਭਾਤੀ ਮ: ੫, ਪੰ: ੧੩੩੯

ਮਨੁੱਖ ਕਿਹੜਾ ਚੰਗਾ ਹੈ ?

**ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥** ਵਾਰ ਆਸਾ ਮ: ੧, ਅੰਗ ੪੬੯

**ਭਾਂਡਾ ਹਛਾ ਸੋਇ, ਜੋ ਤਿਸੁ ਭਾਵਸੀ ॥** ਸੂਹੀ ਮ: ੧, ਅੰਗ ੭੨੯

**ਜਿਨ ਕੀ ਲੇਖੈ ਪਤਿ ਪਵੈ, ਸੇ ਪੂਰੇ ਭਾਈ ॥** ਮਾਰੂ ਮ: ੧, ਅੰਗ ੧੦੧੨

**ਕਹੁ ਨਾਨਕ, ਸੇਈ ਜਨ ਊਤਮ, ਜੋ ਭਾਵਹਿ ਸੁਆਮੀ ਤੁਮ ਮਨਾ ॥**

ਮਾਰੂ ਸੋਲਹੇ ਮ: ੫, ਅੰਗ ੧੦੮੦

ਕਾਰ/ਗੱਲ ਕਿਹੜੀ ਚੰਗੀ ਹੈ ?

**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥੧੭ ॥** ਜਪੁਜੀ ॥

**...ਜੋ ਤਿਸੁ ਭਾਵੈ, ਸਾਈ ਗਲ ਚੰਗੇਰੀ ॥** ਮ: ੩, ਅੰਗ ੧੨੫੧

**ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ ॥** ਤਿਲੰਗ ਮ: ੪, ਅੰਗ ੭੨੬

ਭਗਤ ਕਿਹੜੇ ਭਲੇ/ਚੰਗੇ ਹਨ ?

**ਭਗਤ ਤੇਰੈ ਮਨਿ ਭਾਵਦੇ, ਦਰਿ ਸੋਹਨਿ ਕੀਰਤਿ ਗਾਵਦੇ ॥**

ਵਾਰ ਆਸਾ ਮ: ੧, ਪਉ., ਅੰਗ ੪੬੮

**ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥**

ਰਾਮਕਲੀ ਮ: ੩, ਅਨੰਦੁ, ਅੰਗ ੯੧੯

ਅਕਾਲਪੁਰਖ ਦੇ ਹੁਕਮ ਵਾਰੇ ਕੁਝ ਜਾਣਕਾਰੀ ਪ੍ਰਾਪਤ ਕਰਕੇ, ਅਕਾਲਪੁਰਖ ਦੇ ਭਾਣੇ ਅਤੇ ਰਜ਼ਾ ਵਾਰੇ ਜਾਣ ਸਕਣਾ ਵੀ ਜ਼ਰੂਰੀ ਹੈ।

2. ਭਾਣਾ :—ਜਿਥੇ ਵੀ ਜੋ ਕੁਝ ਹੋ ਰਿਹਾ ਹੈ, ਸਭ ਕੁਝ ਅਕਾਲਪੁਰਖ ਦੇ ਭਾਣੇ ਅਨੁਸਾਰ ਹੀ ਹੋ ਰਿਹਾ ਹੈ।

**ਸਭ ਕਿਛੁ ਵਰਤੈ ਤੇਰਾ ਭਾਣਾ ॥** ਮਾਝ ੫, ਅੰਗ ੯੮

**ਜੋ ਕਿਛੁ ਵਰਤੈ, ਸਭ ਤੇਰਾ ਭਾਣਾ ॥** ਗਉੜੀ ਮ: ੫, ਅੰਗ ੧੯੩

**ਜੋ ਕਿਛੁ ਕਰੇ, ਸੁ ਆਪਿ, ਆਪਣ ਭਾਣਿਆ ॥** ਆਸਾ ਮ: ੫, ਅੰਗ ੩੯੮

**ਭਾਣੈ ਤਖਤਿ ਵਡਾਈਆਂ, ਭਾਣੈ ਭੀਖ ਉਦਾਸਿ ਜੀਉ ॥** ਸੂਹੀ ਮ: ੫, ਅੰਗ ੭੬੨

ਅਕਾਲਪੁਰਖ ਨੂੰ ਜੋ ਕੁਝ ਭਾਂਵਦਾ ਹੈ ਭਾਵ ਚੰਗਾ ਲੱਗਦਾ ਹੈ ਅਤੇ ਜਿਵੇਂ ਭਾਵਦਾ ਹੈ, ਇਹ ਸਭ ਕੁਛ ਕਰਣਹਾਰ ਕਰਤਾਰ ਦੀ ਰਜ਼ਾ ਅੰਦਰ ਹੀ ਹੋ ਰਿਹਾ ਹੈ।

**ਸੋ ਕਰੇ, ਜਿ ਤਿਸੈ ਰਜਾਇ ॥** ਵਾਰ ਆਸਾ ਮ: ੧, ਅੰਗ ੪੭੫

3. ਰਜ਼ਾ :—

**ਜੋ ਕਿਛੁ ਕੀਨੋ, ਸੁ, ਪ੍ਰਭੁ ਰਜਾਇ॥** ਮਲਾਰ ਮ: ੧, ਅੰਗ ੧੨੭੫

**ਜੋ ਕਿਛੁ ਵਰਤੈ, ਸਭ ਤੇਰੀ ਰਜਾਇ॥ ਰਹਾਉ॥**

ਪ੍ਰਭਾਤੀ ਮ: ੧, ਅੰਗ ੧੩੨੮

**ਨਾਨਕ, ਜੋ ਤਿਸੁ ਭਾਵੈ, ਸੋ ਕਰੇ, ਜਿਉ ਤਿਸ ਕੀ ਰਜਾਇ॥**

ਗੂਜਰੀ ਮ: ੩, ਅੰਗ ੪੯੮

ਮਨੁੱਖ-ਮਾਤ੍ਰ-ਜੀਵ ਨੂੰ, ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ, ਕਿ ਅਕਾਲਪੁਰਖ ਦੇ ਹੁਕਮ, ਭਾਣਾ ਅਤੇ ਰਜ਼ਾ ਵਿੱਚ ਕੋਈ ਵਿਸ਼ੇਸ਼ ਅੰਤਰਿ ਨਹੀਂ ਹੈ। ਸ਼ਬਦਾਂ ਦੀ ਬਣਤਰ ਅਨੁਸਾਰ ਯੋਗ ਅਤੇ ਢੁੱਕਵੀਂ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਗਿਆ ਹੈ।

**ਕਹਨਿ, ਧਿਆਇਨਿ, ਸੁਣਨਿ ਨਿਤ, ਸੇ ਭਗਤ ਸੁਹਾਵੇ॥**

(ਬਸੰਤ ਕੀ ਵਾਰ) ਮਹਲੁ: ੫, ਅੰਗ ੧੧੯੩

ਚੰਗੇ/ਮੰਦੇ ਦਾ ਫੈਸਲਾ ਕੌਣ ਕਰ ਸਕਦਾ ਹੈ ?

**ਕਚ ਪਕਾਈ, ਓਥੈ ਪਾਇ॥ ਨਾਨਕ, ਗਇਆਂ, ਜਾਪੈ ਜਾਇ॥** ਜਪੁਜੀ ੩੪॥

**ਚੰਗਿਆਈਆਂ, ਬੁਰਿਆਈਆਂ, ਵਾਚੈ ਧਰਮੁ ਹਦੂਰਿ॥** ਸਲੋਕੁ, ਜਪੁਜੀ॥

**ਖੋਟੇ ਖਰੇ ਪਰਖੀਅਨਿ, ਸਾਹਿਬ ਕੈ ਦੀਬਾਣਿ॥** ਸਲੋਕ ਮ: ੧, ਅੰਗ ੭੮੯

**ਖੋਟੇ ਖਰੇ ਸਭਿ ਪਰਖੀਅਨਿ, ਤਿਤੁ ਸਚੇ ਕੈ ਦਰਬਾਰਾ ਰਾਮ॥**

ਵਡਹੰਸੁ ਮ: ੩, ਅੰਗ ੫੭੦

ਖੋਟੇ-ਖਰੇ, ਚੰਗੇ-ਮੰਦੇ, ਕੱਚ-ਪੱਕੇ ਦਾ ਫੈਸਲਾ, ਅਕਾਲਪੁਰਖ ਤੋਂ ਇਲਾਵਾ, ਹੋਰ ਕੋਈ ਨਹੀਂ ਕਰ ਸਕਦਾ।

ਸਮੂਹ ਸ੍ਰਿਸਟੀ ਦੀ ਕਾਰ, ਅਕਾਲਪੁਰਖ ਦੇ ਕੁਝ ਬੱਧੇ ਹੋਏ ਨਿਯਮਾਂ ਅਧੀਨ ਨਿਰੰਤਰਿ ਚਲਿ ਰਹੀ ਹੈ। ਹੁਕਮ ਅਧੀਨ ਸਭ, ਇਸ ਮਾਤਲੋਕ ਵਿੱਚ ਪ੍ਰਵੇਸ਼ ਕਰਦੇ ਹਨ, ਹੁਕਮੀ ਕਾਰ ਕਮਾਂਦੇ ਹਨ ਅਤੇ ਹੁਕਮ ਅਧੀਨ ਹੀ ਵਾਪਸ ਚਲੇ ਜਾਂਦੇ ਹਨ। ਉਸ ਦਾ ਹੁਕਮ ਅਟੱਲ ਹੈ, ਉਸ ਅੱਗੇ ਕਿਸੈ ਦਾ ਜ਼ੋਰ ਨਹੀਂ ਚਲਦਾ। ਇਸ ਲਈ ਹੀ, ਹੁਕਮ ਨੂੰ ਸਮਝਣਾ, ਪਛਾਨਣਾ ਅਤੇ ਹੁਕਮ ਅਧੀਨ ਚੱਲਣਾ ਜ਼ਰੂਰੀ ਹੈ। ਹੁਕਮ ਅੰਦਰ ਟੁਰਨਾ ਹੀ, ਭਾਣਾ ਮੰਨਣਾ ਹੈ ਅਤੇ ਭਾਣੈ ਅੰਦਰ ਰਹਿ ਸਕਣਾ ਹੀ, ਰਜ਼ਾ ਵਿੱਚ ਰਹਿਣਾ ਹੈ। ਮਨੁੱਖ-ਮਾਤ੍ਰ-ਜੀਵ ਦਾ, ਅਕਾਲਪੁਰਖ ਅੱਗੇ ਕੋਈ ਚਾਰਾ ਨਹੀਂ ਚਲਦਾ ਇਸ ਲਈ, ਮਨੁੱਖ ਦੀ ਭਲਾਈ ਇਸੇ ਵਿੱਚ ਹੀ ਹੈ, ਕਿ ਅਕਾਲਪੁਰਖ ਦੇ ਹੁਕਮ ਅੱਗੇ ਆਪਣਾ ਸਿਰ ਨਿਵਾ ਕੇ, ਭਾਣੈ ਨੂੰ ਖਿੜੇ-ਮੱਥੇ ਪ੍ਰਵਾਨ ਕਰਨ ਦਾ ਉਪਰਾਲਾ ਕਰੇ।

**ਪ੍ਰਸ਼ਨ 2. ਭਾਣਾ ਮੰਨਣਾ, ਇਤਨਾ ਮੁਸ਼ਕਲ, ਕਿਉਂ ਹੈ ?**

**ਉੱਤਰ—ਭਾਣਾ ਮੰਨਣਾ**—ਅਕਾਲਪੁਰਖ ਦੇ ਹੁਕਮ ਨੂੰ ਖਿੜੇ-ਮੱਥੇ ਪ੍ਰਵਾਨ ਕਰਨ ਦੀ ਕ੍ਰਿਆ (Process) ਨੂੰ ਭਾਣਾ ਮੰਨਣਾ ਆਖਦੇ ਹਨ।

ਹਰ ਮਨੁੱਖ, ਆਪ ਖ਼ੁਦ ਚੰਗੇ/ਮੰਦੇ ਦਾ ਫੈਸਲਾ ਕਰਕੇ, ਅਕਾਲਪੁਰਖ ਦੇ ਹੁਕਮ ਨੂੰ ਆਪਣੀ ਬੁੱਧੀ ਅਨੁਸਾਰ, ਉਸ ਨੂੰ ਆਪਣੇ ਨਜ਼ਰੀਏ (ਦ੍ਰਿਸ਼ਟੀਕੋਣ) ਨਾਲ ਵੇਖਦਾ ਹੈ, ਇਸ ਲਈ, ਜੋ-ਜੋ ਹੁਕਮ, ਮਨੁੱਖ ਦੀ ਆਪਣੀ ਵਿਚਾਰਧਾਰਾ ਨਾਲ ਤਾਲਮੇਲ ਖਾਂਦਾ ਹੈ, ਉਹ ਅਕਸਰ ਉਸ ਨੂੰ ਚੰਗਾ ਲੱਗਦਾ ਹੈ, ਅਜਿਹੇ ਹੁਕਮ ਨੂੰ ਮੰਨਣ ਵਿੱਚ ਉਸ ਨੂੰ ਕੋਈ ਸੰਕੋਚ ਮਹਿਸੂਸ ਨਹੀਂ ਹੋਂਵਦਾ, ਪ੍ਰੰਤੂ ਜਦੋਂ ਅਜਿਹਾ ਕੁਝ ਵਾਪਰਦਾ ਹੈ, ਜਿਸ ਬਾਰੇ ਉਸ ਨੇ ਕਦੇ ਸੋਚਿਆ ਤੱਕ ਵੀ ਨਹੀਂ ਸੀ, ਅਤੇ ਜਿਸ ਘਟਨਾ ਦਾ ਵਾਪਰਨਾ ਉਸ ਦੇ ਆਪਣੇ ਮਨ ਨੂੰ ਚੰਗਾ ਨਹੀਂ ਲੱਗਦਾ, ਵਿਸ਼ੇਸ਼ਕ ਤੌਰ ਤੇ ਅਜਿਹਾ ਹੁਕਮ ਮੰਨਣਾ ਉਸ ਲਈ ਬਹੁਤ ਮੁਸ਼ਕਲ ਬਣ ਜਾਂਦਾ ਹੈ ਪਰੰਤੂ ਇਹ ਨੁਕਤਾ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ, ਕਿ ਹੁਕਮ ਕਦੇ ਚੰਗਾ/ਮੰਦਾ ਨਹੀਂ ਹੋਇਆ ਕਰਦਾ। ਹੁਕਮ ਤਾਂ ਹੁਕਮ ਹੀ ਹੈ। ਇਹ ਮਨੁੱਖ ਦੀ ਆਪਣੀ ਸੋਚਣੀ ਹੈ, ਜੋ ਇਸ ਹੁਕਮ ਨੂੰ ਚੰਗਾ/ਮੰਦਾ ਵਿਚਾਰਦੀ ਹੈ।

ਹੁਕਮ ਦੀ ਪਰਿਭਾਸ਼ਾ ਨੂੰ, ਹੁਕਮ ਦੇ ਸਹੀ ਰੂਪ ਵਿੱਚ ਸਮਝ ਸਕਣਾ ਅਥਵਾ ਨਾ ਸਮਝਣਾ ਹੀ, ਸੁੱਖ ਅਤੇ ਦੁੱਖ ਨੂੰ ਜਨਮ ਦੇਂਦਾ ਹੈ। ਹੁਕਮ ਮੰਨਣ ਦੇ ਪ੍ਰਯਤਨ ਵਿੱਚ, ਮਨੁੱਖ, ਪਹਿਲਾਂ ਇਹ ਉਪਦੇਸ਼, ਮਨ ਅੰਦਰ ਬਿਠਾ ਲਵੇ ਕਿ, ਜੋ ਕੁਝ ਵੀ ਵਾਪਰਿਆ ਹੈ, ਜਾਂ ਵਾਪਰ ਰਿਹਾ ਹੈ ਅਤੇ ਜੋ ਕੁਝ ਵਰਤੇਗਾ, ਇਸ ਦਾ ਕਰਣਹਾਰਾ, ਕਰਤਾ ਆਪ ਖ਼ੁਦ ਹੈ।

**ਮੇਰਾ ਕੀਆ, ਕਛੂ ਨ ਹੋਇ॥ ਕਰਿ ਹੈ ਰਾਮੁ, ਹੋਇ ਹੈ ਸੋਇ॥**

**ਭੈਰਉ ਨਾਮਦੇਉ ਜੀਉ, ਅੰਗ ੧੧੬੫**

ਆਉ, ਭਾਣਾ, ਖਿੜੇ-ਮੱਥੇ ਪ੍ਰਵਾਨ ਕਰ ਸਕਣ ਵਾਰੇ, ਕੁਰਬਾਨੀ ਅਤੇ ਸ਼ਾਂਤੀ ਦੇ ਪੁੰਜ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ-ਕਾਲ ਨਾਲ ਸੰਬੰਧਤ ਸਾਖੀ ਦਾ ਸਹਾਰਾ ਲਈਏ।

ਇੱਕ ਸਮੇਂ, ਭਾ: ਗੁਰਮੁਖ ਨਾਮ ਕਰਕੇ ਸਿੱਖ ਨੇ, ਪੰਚਮ ਪਾਤਸ਼ਾਹ ਪਾਸ ਅਰਜ਼ ਕੀਤੀ ਗੁਰਦੇਵ ਪਿਤਾ ਕਿ, ਕੀ ਅਜੋਕੇ ਸਮੇਂ ਵਿੱਚ ਵੀ, ਅੱਠੇ-ਪਹਰ ਅਕਾਲਪੁਰਖ ਦਾ ਭਾਣਾ ਖਿੜੇ-ਮੱਥੇ ਪ੍ਰਵਾਨ ਕਰਨ ਵਾਲੇ ਸਿੱਖ ਹੱਨ ? ਦਰਸ਼ਨ ਕਰਾਉ। ਸਤਿਗੁਰ ਜੀ ਨੇ ਦੱਸਣਾ ਕੀਤਾ, ਕਿ ਗੁਜਰਾਤ ਅੰਦਰ ਇੱਕ ਭਾ. ਭਿਖਾਰੀ ਨਾਮ ਦਾ ਸਿੱਖ ਰਹਿੰਦਾ ਹੈ, ਜਾਉ ਉਸ ਦੇ ਦਰਸ਼ਨ ਕਰੋ। ਭਾ: ਭਿਖਾਰੀ ਦੇ ਰਹਿਣ ਦਾ ਥਹੁ-ਪਤਾ, ਗੁਰੂ ਜੀ ਨੇ ਸਿੱਖ ਨੂੰ ਸਮਝਾ ਦਿੱਤਾ।

ਇਹ ਸਿੱਖ ਗੁਜਰਾਤ ਵਾਲੇ ਪਾਸੇ ਚਲ ਪਿਆ ਅਤੇ ਰਸਤੇ ਵਿੱਚ ਸੋਚਦਾ ਜਾਂਦਾ ਹੈ ਕਿ, ਕੀ ਸਚਮੁੱਚ ਹੀ ਅਜੇਹੇ ਘਨਘੋਰ ਕਲਿਯੁਗ ਦੇ ਸਮੇਂ ਅੰਦਰ, ਇਹੋ ਜਹੀ ਉਚੇਰੀ

ਅਧਿਆਤਮਕ ਅਵਸਥਾ ਵਾਲੇ ਸਿੱਖ ਹੋਵਣਗੇ ? ਪੁੱਛਦੇ-ਪੁੱਛਦੇ, ਇਹ ਸਿੱਖ ਭਾ: ਭਿਖਾਰੀ ਦੇ ਘਰ ਦੇ ਆਸ-ਪਾਸ ਪਹੁੰਚ ਗਿਆ ਤੇ ਵੇਖ ਰਿਹਾ ਹੈ, ਕਿ ਭਾਈ ਸਾਹਿਬ ਦੇ ਘਰ, ਸਭ ਪਾਸੇ ਖੁਸ਼ੀ ਦਾ ਮਾਹੌਲ ਹੈ, ਪੁੱਛਣ ਤੇ ਪਤਾ ਲੱਗਾ ਕਿ ਭਾ. ਭਿਖਾਰੀ ਦੇ ਪੁੱਤ੍ਰ ਦੀ ਕੱਲ੍ਹ ਸ਼ਾਦੀ ਹੈ। ਭਾ: ਗੁਰਮੁਖ ਨੇ ਭਾ: ਭਿਖਾਰੀ ਦੇ ਘਰ ਪਹੁੰਚਕੇ, ਨਮਸਕਾਰ ਕੀਤੀ ਤੇ ਬੈਠ ਗਿਆ। ਕੀ ਵੇਖਦਾ ਹੈ, ਭਾ: ਭਿਖਾਰੀ ਇਕ ਬੋਰੀ ਉੱਪਰ ਬੈਠੇ ਇੱਕ ਪੁਰਾਣੀ ਫਟੀ ਹੋਈ ਦਰੀ ਨੂੰ ਸੀਵੰਦੇ ਪਏ ਹਨ। ਸਿੱਖ ਨੇ ਭਾ: ਭਿਖਾਰੀ ਨੂੰ ਦੱਸਿਆ, ਕਿ ਉਸ ਨੂੰ ਪੰਚਮ ਪਾਤਸ਼ਾਹ ਨੇ ਆਪ ਤਾਈਂ ਭੇਜਣਾ ਕੀਤਾ ਹੈ। ਭਾਈ ਜੀ ਨੇ ਬਹੁਤ ਸਨਮਾਨ ਦਿੱਤਾ, ਆਦਰ ਨਾਲ ਆਪਣੇ ਪਾਸ ਬਿਠਾਇਆ, ਜਲ-ਪਾਣੀ, ਸੁੱਖ-ਆਨੰਦ ਪੁੱਛੀ ਅਤੇ ਆਪਣੇ ਪਹਿਲੇ ਕੰਮ, ਦਰੀ ਸੀਉਣ ਵਾਲੇ ਵਿੱਚ ਫਿਰ ਪਰਵਿਰਤ ਹੋ ਗਏ।

ਬੈਠੇ-ਬੈਠੇ ਇਸ ਸਿੱਖ ਦੀ ਨਿਗਾਹ, ਇੱਕ ਫੱਟੇ ਤੇ ਪਈ ਜੋ ਅਰਥੀ ਸਮਾਨ ਪ੍ਰਤੀਤ ਹੁੰਦਾ ਸੀ ਅਤੇ ਉਸ ਉੱਪਰ ਇੱਕ ਚਿੱਟਾ ਕੱਪੜਾ ਪਿਆ ਹੋਇਆ ਸੀ, ਜੋ ਕੱਫਨ ਲੱਗ ਰਿਹਾ ਸੀ। ਬਹੁਤ ਹੈਰਾਨ ਹੋਏ, ਕੁਝ ਸਮਝ ਨਹੀਂ ਪੈ ਰਿਹਾ, ਕਿਉਂਕਿ ਦੂਸਰੇ ਪਾਸੇ ਵੇਖਦਾ ਹੈ, ਸ਼ਾਦੀ ਦੀਆਂ ਤਿਆਰੀਆਂ ਹੋ ਰਹੀਆਂ ਹਨ। ਕਿਤੇ ਦਰਜ਼ੀ ਕੱਪੜੇ ਸੀਉਂ ਰਿਹਾ ਹੈ, ਹਲਵਾਈ ਮਠਿਆਈਆਂ ਕੱਢ ਰਿਹਾ ਹੈ, ਔਰਤਾਂ ਖੁਸ਼ੀ ਦੇ ਗੀਤ ਗਾ ਰਹੀਆਂ ਹਨ। ਮਨ ਹੀ ਮਨ ਵਿੱਚ ਬੜੀ ਅਸਚਰਜਤਾ ਪ੍ਰਤੀਤ ਹੋ ਰਹੀ ਹੈ, ਜਦੋਂ ਕੁਝ ਵੀ ਸਮਝ ਨ ਪਿਆ ਤਾਂ ਆਖਰ ਥੋੜ੍ਹਾ ਹੌਸਲਾ ਕਰਕੇ ਭਾ. ਭਿਖਾਰੀ ਜੀ ਤੋਂ ਇਸ ਅਜੀਬ ਵਸਤਾਂ ਵਾਰੇ ਪੁੱਛ ਹੀ ਲਿਆ। ਭਾਈ ਜੀ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਸਮਾਂ ਆਉਣ ਤੇ ਆਪੇ ਸਭ ਪਤਾ ਲੱਗ ਜਾਇਗਾ। ਜਦੋਂ ਰਾਤ ਪਈ, ਭਾ. ਭਿਖਾਰੀ ਨੇ ਇਸ ਨੂੰ ਪ੍ਰੇਮ ਨਾਲ ਭੋਜਨ ਛਕਾਇਆ ਅਤੇ ਇਸ ਦੇ ਆਰਾਮ ਕਰਨ ਦਾ ਬੰਦੋਬਸਤ ਕਰ ਦਿੱਤਾ।

ਦੂਸਰੇ ਦਿਨ, ਦਿਨ-ਚੜ੍ਹਦੇ ਬਾਰਾਤ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਪੁੱਤ੍ਰ ਨੂੰ ਘੋੜੀ ਤੇ ਚੜ੍ਹਾਕੇ ਬਰਾਤੀਆਂ ਸਮੇਤ ਵਿਆਹੁਣ ਚਲੇ ਗਏ। ਉਥੇ ਸ਼ਾਦੀ ਦੀ ਸਾਰੀ ਰਸਮ ਅਦਾ ਹੋ ਗਈ। ਨੂੰਹ ਲੈ ਕੇ ਖੁਸ਼ੀ-ਖੁਸ਼ੀ ਘਰ ਵਾਪਸ ਆ ਗਏ। ਸਭ ਰਿਸ਼ਤੇਦਾਰ ਭਾ: ਭਿਖਾਰੀ ਨੂੰ ਵਧਾਈਆਂ ਦੇ ਰਹੇ ਸਨ।

ਕੁਝ ਸਮੇਂ ਬਾਅਦ, ਅਚਾਨਕ ਘਰ ਵਾਲੇ ਪਾਸਿਉਂ, ਇਕ ਬੰਦਾ ਕੁਝ ਘਬਰਾਇਆ ਹੋਇਆ ਦੌੜਦਾ ਆ ਰਿਹਾ ਹੈ ਤੇ ਕਹਿੰਦਾ ਹੈ ਕਿ ਭਾ: ਭਿਖਾਰੀ ਦੇ ਪੁੱਤ੍ਰ ਦੇ ਪੇਟ ਵਿੱਚ ਅਚਾਨਕ ਬਹੁਤ ਦਰਦ ਸ਼ੁਰੂ ਹੋ ਗਈ ਹੈ, ਸਾਰੇ ਪਾਸੇ ਨੱਠ-ਭੱਜ ਸ਼ੁਰੂ ਹੋ ਗਈ; ਕੋਈ ਦਵਾਈ ਤੇ ਕੋਈ ਹਕੀਮ ਦਾ ਬੰਦੋਬਸਤ ਕਰਨ ਚਲ ਪਿਆ ਹੈ। ਪਰੰਤੂ ਹਕੀਮ ਦੇ ਘਰ ਪਹੁੰਚਣ ਤੋਂ ਪਹਿਲਾਂ ਹੀ ਭਿਖਾਰੀ ਦੇ ਪੁੱਤ੍ਰ ਦੀ ਮੌਤ ਹੋ ਜਾਂਦੀ ਹੈ। ਖੁਸ਼ੀਆਂ ਦਾ ਮਾਹੌਲ, ਗ਼ਮਗੀਨਤਾ ਵਿੱਚ ਬਦਲ ਗਿਆ। ਰੋਣ-ਕੁਰਲਾਉਣ ਦੀ ਆਵਾਜ਼ ਅਤੇ ਸਭ ਪਾਸੇ ਚੁੱਪ-ਚਾਪ ਛਾ ਗਈ ਹੈ।

ਭਾ: ਭਿਖਾਰੀ ਨੇ, ਜੋ ਪਾਸੇ ਇਕ ਫੱਟਾ ਰੱਖਿਆ ਹੋਇਆ ਸੀ, ਉਸੇ ਨੂੰ ਅਰਥੀ ਬਣਾ ਕੇ ਪੁੱਤ੍ਰ ਨੂੰ ਉਸ ਤੇ ਲਿਟਾ ਦਿੱਤਾ ਹੈ ਅਤੇ ਉੱਪਰ ਉਹੀ ਕੱਫਨ ਪਾ ਦਿੱਤਾ ਹੈ, ਜੋ ਫੱਟੇ ਤੇ ਰੱਖਿਆ ਪਿਆ ਸੀ ਅਤੇ ਆਪ, ਜੋ ਦਰੀ ਸੀਉਂਕੇ ਰੱਖੀ ਹੋਈ ਸੀ, ਅਫ਼ਸੋਸ ਕਰਨ ਆਉਣ ਵਾਲਿਆਂ ਲਈ ਥੱਲੇ ਵਿਛਾ ਦਿੱਤੀ ਤੇ ਆਪ ਵੀ ਬੈਠ ਗਏ। ਹੁਣ ਭਾ. ਗੁਰਮੁਖ ਜੋ ਹੁਣ ਤਕ ਇਹ ਸਭ ਬਹੁਤ ਹੈਰਾਨੀ ਨਾਲ ਵੇਖ ਰਿਹਾ ਸੀ। ਇਸ ਦੇ ਦਿਲ-ਦਿਮਾਗ਼ ਅੰਦਰ ਉਤਪੰਨ ਹੋਏ ਸਵਾਲਾਂ ਦਾ ਜਵਾਬ ਉਸ ਨੂੰ ਮਿਲ ਚੁੱਕਾ ਸੀ ਕਿ ਇਹ ਵਸਤਾਂ ਏਥੇ ਪਹਿਲੋਂ ਹੀ ਕਿਉਂ ਪਈਆਂ ਹੋਈਆਂ ਸਨ ਇਤਿਆਦਿ ਪ੍ਰੰਤੂ ਇੱਕ ਸਵਾਲ ਜੋ ਬਾਰ-ਬਾਰ ਇਸ ਦੇ ਦਿਮਾਗ਼ ਵਿੱਚ ਲਗਾਤਾਰ ਆਈ ਜਾ ਰਿਹਾ ਸੀ, ਕਿ ਜੇ ਭਾਈ ਸਾਹਿਬ ਨੂੰ ਇਹ ਸਭ ਪਹਿਲੋਂ ਪਤਾ ਹੀ ਸੀ, ਕਿ ਅਜੇਹਾ ਭਾਣਾ ਵਰਤਣ ਵਾਲਾ ਹੈ, ਤਾਂ ਇਸਨੇ ਪੰਚਮ ਪਾਤਸ਼ਾਹ ਨੂੰ ਬੇਨਤੀ ਕਰਕੇ, ਆਪਣੇ ਪੁੱਤ੍ਰ ਦੀ ਉਮਰ ਕਿਉਂ ਨਾ ਵਧਾ ਲਈ। ਇਹ ਖ਼ੁਸ਼ੀਆਂ ਭਰਿਆ ਮਾਹੌਲ ਇਤਨਾ ਗ਼ਮਗੀਨ ਤਾਂ ਨਾ ਬਣਦਾ।

ਭਾ: ਭਿਖਾਰੀ ਜੀ, ਜੋ ਹੁਣ ਤਕ ਚੁੱਪ-ਚਾਪ ਸ਼ਾਂਤ-ਚਿੱਤ ਸਭ ਕੁਝ ਵੇਖੀ ਜਾ ਰਹੇ ਸਨ ਅਤੇ ਕੁਝ ਵੀ ਬੋਲਦੇ ਨਹੀਂ ਸਨ, ਇਸ ਗੁਰਮੁਖ ਨੇ ਉਹ ਸਵਾਲ, ਜੋ ਇਸ ਨੂੰ ਅੰਦਰੇ-ਅੰਦਰ ਪ੍ਰੇਸ਼ਾਨ ਕਰ ਰਿਹਾ ਸੀ, ਪੁੱਛ ਹੀ ਲਿਆ, ਕਿ ਭਾਈ ਸਾਹਿਬ ਜੇ ਤੁਹਾਨੂੰ ਪਤਾ ਹੀ ਸੀ, ਕਿ ਇਹ ਸਭ ਕੁਝ ਭਾਣਾ ਵਰਤਣਾ ਹੈ, ਤਾਂ ਤੁਸੀਂ ਆਪਣੇ ਪੁੱਤ੍ਰ ਦੀ ਉਮਰ ਗੁਰੂ ਜੀ ਪਾਸੋਂ ਬੇਨਤੀ ਕਰਕੇ ਵਧਾ ਕਿਉਂ ਨ ਲਈ। ਭਾਈ ਭਿਖਾਰੀ ਜੀ ਜੋ ਹੁਣ ਤਕ ਅਡੋਲ ਬੈਠੇ ਸਨ, ਬੋਲੇ ਭਾਈ ਗੁਰਮੁਖਾਂ, ਪ੍ਰਮਾਤਮਾ ਦੇ ਹੁਕਮ ਅੱਗੇ ਕੋਈ ਕਿੰਤੂ-ਪ੍ਰੰਤੂ, ਦਖਲ-ਅੰਦਾਜ਼ੀ ਨਹੀਂ ਹੋਇਆ ਕਰਦੀ। ਭਾਣਾ ਮੰਨ ਲੈਣ ਵਿੱਚ ਹੀ ਮਨੁੱਖ-ਮਾਤ੍ਰ-ਜੀਵ ਦੀ ਭਲਾਈ ਹੈ। ਇਹ ਗੁਰਮੁਖ ਸਿੱਖ, ਜਿਸ ਨੇ ਸਭ ਕੁਝ ਪ੍ਰਤੱਖ ਰੂਪ ਵਿੱਚ ਅੱਖੀਂ ਵੇਖਿਆ ਹੈ, ਮਨ ਵਿੱਚ ਪੂਰਾ ਯਕੀਨ-ਭਰੋਸਾ ਬਣ ਗਿਆ ਕਿ ਅੱਜ ਦੇ ਮੌਜੂਦਾ ਸਮੇਂ ਵਿੱਚ ਵੀ ਅਜੇਹੇ ਗੁਰਮੁਖਿ ਪਿਆਰੇ ਮੌਜੂਦ ਹਨ, ਜਿੰਨਾਂ ਉੱਤੇ ਉਸ ਅਕਾਲਪੁਰਖ/ਗੁਰੂ ਦੀ ਬਖਸ਼ਸ਼ ਹੈ, ਜਿਸ ਦਾ ਸਦਕਾ ਉਹ ਅਡੋਲ-ਚਿੱਤ ਪ੍ਰਮਾਤਮਾ ਦੇ ਹੁਕਮ ਨੂੰ ਖਿੜੇ-ਮੱਥੇ ਪ੍ਰਵਾਨ ਕਰਦੇ ਹਨ।

**ਹਰਿ ਜੋ ਕਿਛੁ ਕਰੇ, ਸੁ ਹਰਿ ਕਿਆ ਭਗਤਾਂ ਭਾਇਆ॥**

ਗਉੜੀ ਗੁਆਰੇਰੀ, ਮ: ੫, ਅੰਗ ੧੭੬

**ਭਾਣੈ ਵਿਚਿ, ਕੋ ਵਿਰਲਾ ਆਇਆ॥** ਮਾਰੂ ਮ: ੩, ਅੰਗ ੧੦੬੩

**ਬੰਦਿ ਖਲਾਸੀ ਬੰਦਗੀ, ਵਿਰਲੇ ਕੋਈ ਹੁਕਮੀ ਬੰਦੇ॥** ਵਾਰ ੬, ਪਉ. ੧੩

ਪ੍ਰਸ਼ਨ 3. ਹੁਕਮ ਮੰਨਣ ਦੀ ਜਾਚ, ਕਿਵੇਂ ਆ ਸਕੇਗੀ ?

ਉੱਤਰ—ਜਦੋਂ ਵੀ ਮਨੁੱਖ ਨੂੰ ਹੁਕਮ ਦੀ ਪਰਿਭਾਸ਼ਾ, ਹੁਕਮ ਦੇ ਸਹੀ ਰੂਪ ਵਿੱਚ ਸਮਝ ਆ ਜਾਵੇਗੀ, ਉਸ ਮਨੁੱਖ ਦੇ ਮਨ ਅੰਦਰੋਂ, ਹੁਕਮ ਤੇ ਪੈਦਾ ਹੋਏ ਕਿੰਤੂ-ਪ੍ਰੰਤੂ, ਗ਼ਿਰਿਆ, ਨੁਕਤਾਚੀਨੀ, ਹਿਕਮਤਿ, ਹੁੱਜਤ, ਦਲੀਲਬਾਜ਼ੀ, ਸ਼ੰਕੇ, ਵਹਿਮ-ਭਰਮ, ਰੋਸ, ਸ਼ਿਕਵੇ, ਸ਼ਿਕਾਇਤ ਆਦਿ ਸਭ ਦੂਰ ਹੋ ਜਾਣਗੇ।

ਅਕਾਲਪੁਰਖ/ਗੁਰੂ ਦੀ ਬਖਸ਼ਸ਼ ਹੋਣ ਤੇ ਇਹ ਅਵਸਥਾ ਬਣ ਜਾਣੀ ਮੁਸ਼ਕਲ ਜ਼ਰੂਰ ਹੈ ਪ੍ਰੰਤੂ ਅਸੰਭਵ ਕਦਾਚਿਤ ਨਹੀਂ ਹੈ। ਅਜਿਹੇ ਮਨੁੱਖ ਨੂੰ ਮਿਲੀ ਹੋਈ ਵਸਤੂ ਦੀ ਕੋਈ ਵਿਸ਼ੇਸ਼ਕ ਤੌਰ ਤੇ ਖੁਸ਼ੀ ਨਹੀਂ ਹੁੰਦੀ ਅਤੇ ਜਦੋਂ ਇਹ ਵਸਤੂ ਖੁੱਸ ਜਾਏ ਅਥਵਾ ਗੁੰਮ ਹੋ ਜਾਏ, ਇਸਦੀ ਉਸ ਨੂੰ ਦੁੱਖ ਯਾ ਗਮੀ ਮਹਿਸੂਸ ਨਹੀਂ ਹੋਂਵਦੀ।

**ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ ॥**

**ਸਿਰੀ ਰਾਗੁ ਮ: ੧, ਅੰਗ ੨੦**

**ਸੰਪਤ ਹਰਖੁ[1] ਨ ਆਪਤ[2] ਦੂਖਾ, ਰੰਗੁ ਠਾਕੁਰੈ ਲਾਗਿਓ ॥**

**ਜੋ ਕਿਛੁ ਕਰਤੈ ਕਾਰਣੁ ਕੀਨੋ, ਮਨਿ ਬੁਰੋ ਨ ਲਾਗਿਓ ॥**

**ਗਉੜੀ ਮਾਝ ਮ: ੫, ਅੰਗ ੨੧੫**

**ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ ॥**

**ਗਉੜੀ ਪੂਰਬੀ ਕਬੀਰ ਜੀ, ਅੰਗ ੩੩੭**

**ਦੁਖਿ, ਨ ਰੋਵੈ ਸੁਖਿ ਹਸੈ ॥** **ਵਾਰ ੨੮ ਪਉ. ੧੪**

ਮਨੁੱਖ, ਆਪਣੇ ਪੂਰਬਲੇ ਕਰਮਾਂ ਅਨੁਸਾਰ, ਇਸ ਜਨਮ ਵਿੱਚ ਦੁੱਖ ਭੋਗਦਾ ਹੈ, ਦੁੱਖ ਅਤੇ ਸੁੱਖ ਦੋਨੋਂ ਹੀ ਅਕਾਲਪੁਰਖ ਦੇ ਹੁਕਮ ਅਧੀਨ ਹੀ ਪ੍ਰਾਪਤ ਹੁੰਦੇ ਹਨ।

**ਦੂਖੁ ਸੁਖੁ, ਤੇਰੈ ਭਾਣੈ ਹੋਵੈ, ਕਿਸਥੈ, ਜਾਇ ਰੂਆਈਐ ॥**

**ਆਸਾ ਮ: ੧, ਅੰਗ ੪੧੮**

**ਦੁਖੁ ਸੁਖੁ, ਭਾਣੈ ਤਿਸੈ ਰਜਾਇ ॥** **ਗਉੜੀ ਗੁਆਰੇਰੀ ਮ: ੧, ਅੰਗ ੨੨੩**

**ਦੂਖ ਸੂਖ ਪ੍ਰਭ ਦੇਵਨਹਾਰੁ ॥ ੧੫ (੪)** **ਗਉੜੀ ਸੁਖਮਨੀ ਮ: ੫, ਅੰਗ ੨੮੩**

**ਸੁਖੁ ਦੁਖੁ, ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ ॥**

**ਆਸਾ ਮ: ੫, ਅੰਗ ੪੩੨**

---

1. ਖੁਸ਼ੀ 2. ਮੁਸੀਬਤ

**ਦੁਖ ਸੁਖ, ਕਰਤੇ ਹੁਕਮੁ ਰਜਾਇ ॥ ਭਾਣੈ ਬਖਸ, ਭਾਣੈ ਦੇਇ ਸਜਾਇ ॥**

ਮਲਾਰ ਮ: ੫, ਅੰਗ ੧੨੭੧

ਜਦੋਂ ਮਨੁੱਖੀ ਜੀਵ ਨੂੰ, ਅਕਾਲਪੁਰਖ ਦਾ ਹਰ ਹੁਕਮ ਚੰਗਾ ਲੱਗਣਾ ਪ੍ਰਾਰੰਭ ਹੋ ਜਾਂਦਾ ਹੈ ਤਾਂ ਉਸ ਦੇ ਪਿਆਰ ਦੀ ਗੰਢ ਅਕਾਲਪੁਰਖ/ਗੁਰੂ ਨਾਲ ਮਜ਼ਬੂਤ ਹੋ ਜਾਂਦੀ ਹੈ, ਰਿਸ਼ਤਾ-ਨਾਤਾ, ਸਬੰਧ ਪ੍ਰੇਮਾਂ-ਭਗਤੀ ਵਾਲਾ ਬਣ ਜਾਂਦਾ ਹੈ।

**ਜੇ ਪਾਸ ਬਹਾਲਹਿ, ਤਾਂ ਤੁਝਹਿ ਆਰਾਧੀ, ਜੇ ਮਾਰਿ ਕਢਹਿ ਭੀ ਧਿਆਈ ॥**

**ਜੇ ਲੋਕੁ ਸਲਾਹੇ ਤਾਂ ਤੇਰੀ ਉਪਮਾ, ਜੇ ਨਿੰਦੈ ਤ ਛੋਡਿ ਨ ਜਾਈ ॥**

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ॥**

**ਜੇ ਭੁਖ ਦੇਹਿ ਤ ਇਹ ਹੀ ਰਾਜਾ, ਦੁਖ ਵਿਚਿ ਸੂਖ ਮਨਾਈ ॥**

**ਜੇ ਗੁਰੁ ਝਿੜਕੇ ਤ ਮੀਠਾ ਲਾਗੈ, ਜੇ ਬਖਸੇ ਤ ਗੁਰ ਵਡਿਆਈ ॥**

ਰਾਗੁ ਸੂਹੀ ਅਸ਼ਟਪਦੀਆਂ ਮ: ੪, ਅੰਗ ੭੫੭-੫੮

**ਦੁਖਿ ਸੁਖਿ ਪਿਆਰੇ, ਤੁਧੁ ਧਿਆਈ ॥** ਮਾਝ ਮ: ੫, ਅੰਗ ੯੯

ਅਜਿਹੀ ਸਮਤਲ ਅਵਸਥਾ ਵਿੱਚ ਦੀ ਵਿਚਰ ਰਹੇ ਗੁਰਮੁਖਿ ਨੂੰ ਜੇਕਰ ਤਖਤ ਮਿਲ ਜਾਏ, ਤਾਂ ਵੀ ਹੰਕਾਰ ਨਹੀਂ ਕਰਦਾ, ਦਾਸ ਬਣ ਕੇ ਪਰਉਪਕਾਰ ਕਰਦਾ ਹੈ, ਜੇਕਰ, ਅਕਾਲਪੁਰਖ ਦੂਸਰੇ ਪਾਸੇ, ਰਾਜੇ ਤੋਂ ਭਿਖਾਰੀ ਬਣਾ ਕੇ ਦਰਿ-ਦਰਿ ਦੀ ਭਿਖਿਆ ਮੰਗਵਾਂਦਾ ਹੈ, ਜਾਂ ਘਾਹ ਕਟਵਾਉਂਦਾ ਹੈ ਤਾਂ ਵੀ ਉਸ ਦਾ ਕੁਝ ਘਟ ਨਹੀਂ ਜਾਂਦਾ ਭਾਵ ਉਸ ਨੂੰ ਆਪਣੀ ਮਾਣ-ਇਜ਼ਤ ਤੇ ਲੱਗਾ ਧੱਕਾ ਨਹੀਂ ਜਾਪਦਾ।

**ਜਹ ਬੈਸਾਲਹਿ, ਤਹ ਬੈਸਾਂ ਸੁਆਮੀ, ਜਹ ਭੇਜਹਿ ਤਹ ਜਾਵਾਂ ॥**

ਮਾਰੂ ਮ: ੩, ਅੰਗ ੯੯੩

**ਜਹ ਬੈਸਾਵਹਿ, ਬੈਸਹ ਭਾਈ, ਜਹ ਭੇਜਹਿ ਤਹ ਜਾਉ ॥**

ਸਲੋਕ (ਵਾਰਾਂ ਤੇ ਵਧੀਕ) ਸਲੋਕ ਮ: ੩, ਅੰਗ ੧੪੧੯

**ਜੇ ਤਖਤਿ ਬੈਸਾਲਹਿ, ਤਉ ਦਾਸ ਤੁਮਾਰੇ,**
**ਘਾਸੁ ਬਢਾਵਹਿ, ਕੇਤਕ ਬੋਲਾ ॥** ਸਾਰਗ ਮ: ੫, ਅੰਗ ੧੨੧੧
**ਜੋ ਰਾਜ ਦੇਹਿ, ਤ ਕਵਨ ਬਡਾਈ ॥**
**ਜੋ ਭੀਖ ਮੰਗਾਵਹਿ, ਤ ਕਿਆ ਘਟਿ ਜਾਈ ॥** ਗੂਜਰੀ ਨਾਮਦੇਵ ਜੀ, ਅੰਗ ੫੨੫

ਜਦੋਂ ਸਹਿਜੇ-ਸਹਿਜੇ ਹੁਕਮ ਮੰਨਣ ਦੀ ਸੋਝੀ ਪੈਂਦੀ ਹੈ, ਤਾਂ ਮਨੁੱਖ ਦੇ ਰੋਸ, ਸ਼ਿਕਵੇ, ਸ਼ਿਕਾਇਤ ਆਪਣੇ ਆਪ ਦੂਰ ਹੁੰਦੇ ਜਾਂਦੇ ਹਨ, ਫਿਰ ਉਹ ਆਪਣੀ ਕੀਤੀ ਹੋਈ ਦਾ ਦੋਸ਼ ਦੂਸਰਿਆਂ ਤੇ ਨਹੀਂ ਸੁੱਟਦਾ।

**ਦਦੈ ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ॥**

ਆਸਾ ਮ: ੧, ਅੰਗ ੪੩੩

**ਪੂਰਬਿ ਲਿਖਿਆ ਪਾਈਐ, ਕਿਸਨੋ ਦੀਜੈ ਦੋਸ॥** ਮਾਰੂ ਮ: ੧, ਅੰਗ ੧੦੦੯

**ਦੋਸੁ ਨ ਦੀਜੈ, ਕਾਹੂ ਲੋਗ॥ ਜੋ ਕਮਾਵਨੁ, ਸੋਈ ਭੋਗ॥**

ਰਾਮਕਲੀ ਮ: ੫, ਅੰਗ ੮੮੮

**ਉਲਾਹਨੋ, ਮੈ ਕਾਹੂ ਨ ਦੀਓ॥ ਮਨ ਮੀਠ, ਤੁਹਾਰੋ ਕੀਓ॥**

ਨਟ ਨਾਰਾਇਣ ਮ: ੫, ਅੰਗ ੯੭੮

**ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ॥**
**ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ॥**
**ਅਹਿਰਖਵਾਦੁ ਨ ਕੀਜੈ, ਰੇ ਮਨ॥**
**ਸੁਕ੍ਰਿਤ, ਕਰਿ ਕਰਿ, ਲੀਜੈ, ਰੇ ਮਨ॥** ਆਸਾ ਕਬੀਰ ਜੀਉ, ਅੰਗ ੪੭੯-੮੦

ਜਦੋਂ ਅਕਾਲਪੁਰਖ ਦੇ ਹੁਕਮ ਦੀ, ਸਹੀ ਰੂਪ ਵਿੱਚ ਸਮਝ ਪੈ ਜਾਂਦੀ ਹੈ, ਫਿਰ ਅਕਾਲਪੁਰਖ ਵਲੋਂ, ਜੋ ਕੁਝ ਵੀ ਵਾਪਰਦਾ ਹੈ ਅਤੇ ਜਿਵੇਂ-ਜਿਵੇਂ ਵਾਪਰਦਾ ਹੈ, ਮਨ, ਅਕਾਲਪੁਰਖ ਅੱਗੇ ਰੋਸ, ਸ਼ਿਕਵੇ, ਸ਼ਿਕਾਇਤ ਉਲਾਹਨੇ, ਹਿਰਖ ਆਦਿ ਨਹੀਂ ਕਰਦਾ ਅਤੇ ਪ੍ਰਮਾਤਮਾ ਨੂੰ ਦੋਸ਼ੀ ਨਹੀਂ ਠਹਿਰਾਂਵਦਾ ਸਗੋਂ ਅਕਾਲਪੁਰਖ ਦੇ ਹੁਕਮ ਨੂੰ ਖਿੜੇ-ਮੱਥੇ ਪ੍ਰਵਾਨ ਕਰਨ ਦਾ ਪ੍ਰਯਤਨ ਕਰਦਾ ਹੈ। ਉਸ ਦੀ ਰਜ਼ਾ ਵਿੱਚ ਅਨੰਦ-ਪ੍ਰਸੰਨ ਰਹਿੰਦਾ ਹੈ। ਆਪਣੀ ਸੁਰ ਅਕਾਲਪੁਰਖ ਦੀ ਸੁਰ ਵਿੱਚ ਮਿਲਾਉਣ ਦਾ ਉਪਰਾਲਾ ਨਿਰੰਤਰਿ ਕਰਦਾ ਰਹਿੰਦਾ ਹੈ। ਇਵੇਂ ਹੀ, ਅਕਾਲਪੁਰਖ ਦੇ ਹੁਕਮ ਨੂੰ ਮੰਨ ਸਕਣ ਦੀ ਜਾਚ ਆ ਸਕੇਗੀ।

**ਪ੍ਰਸ਼ਨ 4. ਭਾਣਾ, "ਮੰਨ ਲੈਣ" ਅਤੇ "ਮਨਵਾ ਲੈਣ" ਵਿੱਚ ਕੀ ਅੰਤਰਿ ਹੈ ?**

**ਉੱਤਰ—ਭਾਣਾ ਮੰਨ ਲੈਣਾ**—ਪਾਵਨ ਗੁਰਬਾਣੀ ਉਪਦੇਸ਼ ਬਖਸ਼ਸ਼ ਕਰਦੀ ਹੈ, ਕਿ ਹਰ ਗੁਰਸਿੱਖ ਦਾ ਫਰਜ਼ ਹੈ, ਕਿ ਗੁਰਬਾਣੀ ਦੇ ਹੁਕਮ ਨੂੰ ਸਰਬ-ਉੱਚ (Supreme) ਜਾਣ ਕੇ, ਮੰਨ ਲਵੇ ਅਤੇ ਅਕਾਲਪੁਰਖ/ਗੁਰੂ ਅੱਗੇ ਆਪਣੇ ਮਨ ਦੀ ਮਤਿ ਤਿਆਗ ਕੇ, ਆਪਣਾ ਤਨ, ਮਨ ਅਤੇ ਧਨ ਸਭ ਗੁਰੂ ਦੇ ਹਵਾਲੇ ਕਰ ਦੇਵੇ। ਜੇਕਰ, ਕਿਸੇ ਪਾਸ ਧਨ ਹੈ, ਤਾਂ ਧਨ ਅਰਪਣ ਕਰਨਾ ਏਨਾ ਮੁਸ਼ਕਲ ਨਹੀਂ ਹੈ, ਤਨ ਕਰਕੇ ਸੇਵਾ ਵੀ ਕਰ ਸਕਦਾ ਹੈ, ਪਰੰਤੂ ਸਭ ਤੋਂ ਮੁਸ਼ਕਲ ਹੈ ਮਨ ਨੂੰ ਗੁਰੂ ਦੇ ਹਵਾਲੇ ਕਰ ਦੇਣਾ। ਇਸੇ ਨੂੰ ਹੀ, ਸੰਪੂਰਨ-ਸਮਰਪਣ (Absolute Surrender) ਆਖਦੇ ਹਨ। ਜਦੋਂ ਮਨ ਹੀ ਅਰਪਣ ਹੋ ਚੁੱਕਾ ਹੈ ਤਾਂ ਸਮਝੋ ਮਨ ਅੰਦਰੋਂ ਕਿੰਤੂ-ਪ੍ਰੰਤੂ ਆਦਿ ਸਭ ਨਿਕਲ ਕੇ ਦੂਰ ਹੋ ਗਏ ਹਨ।

**ਤਨ-ਮਨ-ਧਨ ਅਰਪਣ :—**

**ਜੋ ਕਿਛੁ ਕਰੇ, ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ ॥**

ਤਿਲੰਗ ਮ: ੧, ਅੰਗ ੭੨੨

**ਤਨੁ ਮਨੁ ਧਨੁ, ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥**

ਰਾਮਕਲੀ ਮ: ੩, ਅਨੰਦੁ, ਅੰਗ ੯੧੮

**ਮਨੁ ਬੇਚੈ ਸਤਿਗੁਰ ਕੈ ਪਾਸਿ ॥੧੮ (੨)॥** ਗਉੜੀ ਸੁਖਮਨੀ ਮ: ੪, ਅੰਗ ੨੮੬

**ਜੋ ਵਰਤਾਏ, ਸੋਈ ਭਲ ਮਾਨੈ, ਬੁਝਿ ਹੁਕਮੈ, ਦੁਰਮਤਿ ਜਾਲੀਐ ॥**

ਮਾਰੂ ਮ: ੫, ਅੰਗ ੧੦੧੯

**ਹੁਕਮ ਮੰਨਣ ਦੀ ਮਹੱਤਤਾ :—**

**ਜੋ ਤਿਸੁ ਭਾਵੈ ਨਾਨਕਾ, ਹੁਕਮੁ ਸੋਈ ਪਰਵਾਨੋ ॥** ਸਿਰੀ ਰਾਗੁ ਮ: ੧, ਅੰਗ ੨੫

ਮੀਰੀ-ਪੀਰੀ ਦੇ ਮਾਲਕ, ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ, ਵਧੀਆ ਕਿਸਮ ਦੇ ਘੋੜੇ ਰੱਖਣ ਦਾ ਬਹੁਤ ਸ਼ੌਕ ਸੀ। ਅਜੇਹੇ ਸੁੰਦਰ ਸੁਡੌਲ ਘੋੜੇ ਕਾਬਲ, ਕੰਧਾਰ ਅਤੇ ਇਰਾਨ ਵਰਗੇ ਦੇਸ਼ਾਂ ਵਾਲੇ ਪਾਸੇ ਤੋਂ ਹੀ ਅਕਸਰ ਮਿਲਦੇ ਸਨ। ਭਾ: ਵਸਾਵਾ ਬਲਖ-ਬੁਖਾਰੇ ਦੇ ਰਹਿਣ ਵਾਲਾ ਗੁਰੂ ਦਾ ਸਿੱਖ ਸੀ। ਉਸ ਦਾ ਬਿਉਪਾਰ ਚੰਗਾ ਚੱਲਣ ਕਰਕੇ, ਰੁਪਏ-ਪੈਸੇ ਵੱਲੋਂ ਉਸ ਤੇ, ਗੁਰੂ ਜੀ ਦੀ ਬਹੁਤ ਕ੍ਰਿਪਾ-ਦ੍ਰਿਸ਼ਟੀ ਸੀ। ਘਰ ਵਿੱਚ ਉਸ ਦੀ ਧਰਮ-ਪਤਨੀ ਤੇ ਇੱਕ 12 ਸਾਲ ਦਾ ਪੁੱਤਰ ਸੀ। ਇੱਕ ਵੇਰਾਂ, ਛੇਵੇਂ ਪਾਤਸ਼ਾਹ

ਨੇ, ਇੱਕ ਸਿੱਖ ਨੂੰ, ਭਾ: ਵਸਾਵੇ ਪਾਸ ਘੋੜੇ ਖਰੀਦਣ ਵਾਸਤੇ ਭੇਜਿਆ। ਇਹ ਸਿੱਖ, ਦੱਸੇ ਹੋਏ ਪਤੇ ਮੁਤਾਬਕ ਭਾ: ਵਸਾਵੇ ਦੇ ਘਰ ਪਹੁੰਚ ਗਿਆ। ਘਰ ਵਾਲਿਆਂ ਨੂੰ ਗੁਰੂ ਦਾ ਸਿੱਖ ਵੇਖਕੇ ਚਾਅ ਚੜ੍ਹ ਗਿਆ, ਕਿਉਂਕਿ ਬਾਹਰਲੇ ਦੇਸ਼ਾਂ ਵਿੱਚ ਸਿੱਖਾਂ ਦੀ ਗਿਣਤੀ ਕਾਫ਼ੀ ਘੱਟ ਸੀ। ਸਾਰਿਆਂ ਨੇ ਸਿੱਖ ਨੂੰ ਨਮਸਕਾਰ ਕੀਤੀ। ਗਰਮ ਪਾਣੀ ਨਾਲ ਹੱਥ-ਮੂੰਹ ਪੈਰ ਧੋਤੇ। ਲੰਗਰ-ਪਾਣੀ ਵਾਰੇ ਪੁੱਛ ਕੇ, ਆਦਰ-ਸਤਿਕਾਰ ਨਾਲ ਬਿਠਾਇਆ ਅਤੇ ਗੁਰੂ ਜੀ ਅਤੇ ਗੁਰੂ ਕੀ ਨਗਰੀ ਵਾਰੇ ਸੁੱਖ-ਸਾਂਦ ਪੁੱਛੀ। ਸਿੱਖ ਨੇ, ਗੁਰੂ ਜੀ ਦਾ ਸੁਨੇਹਾ ਭਾ: ਵਸਾਵੇ ਨੂੰ ਕਹਿ ਸੁਣਾਇਆ। ਭਾ: ਵਸਾਵੇ ਨੇ ਧੰਨ-ਭਾਗ ਆਖਦਿਆਂ, ਲੋੜੀਂਦੀ ਮਾਇਆ ਦਾ ਬੰਦੋਬਸਤ ਕਰਕੇ ਜਾਣ ਦੀ ਤਿਆਰੀ ਕੀਤੀ।

ਭਾ: ਵਸਾਵਾ ਆਪਣੇ ਨਾਲ ਉਸ ਸਿੱਖ ਨੂੰ ਲੈ ਕੇ, ਘੋੜੇ ਖਰੀਦਣ ਲਈ ਚੱਲ ਪਿਆ। ਸਫਰ ਕਾਫੀ ਲੰਬਾ ਸੀ ਉਸ ਸਮੇਂ ਪੈਂਡਾ ਵੀ ਪੈਦਲ ਹੀ ਕਰਨਾ ਪੈਂਦਾ ਸੀ। ਕੁਝ ਦਿਨਾਂ ਬਾਹਦ, ਜਦੋਂ ਰਸਤੇ ਤੇ ਚੱਲ ਰਹੇ ਸਨ, ਪਿੱਛੋਂ ਕਿਸੇ ਘੋੜੇ ਦੇ ਚੱਲਣ ਦੀ ਆਵਾਜ਼ ਕੰਨੀਂ ਪਈ ਤੇ ਦੋਨੋਂ ਰੁਕ ਗਏ। ਪਿੱਛੇ ਮੁੜ ਕੇ ਵੇਖਿਆ, ਇੱਕ ਬੰਦਾ ਨਜ਼ਦੀਕ ਆ ਕੇ ਘੋੜੇ ਤੋਂ ਉਤਰ ਕੇ ਆਖਦਾ ਹੈ, ਭਾਈ ਵਸਾਵਾ, ਆਪ ਜੀ ਦਾ ਪੁੱਤ੍ਰ ਅਚਾਨਕ ਅਕਾਲ-ਚਲਾਣਾ ਕਰ ਗਿਆ ਹੈ ਅਤੇ ਉਸਨੇ ਭਾਈ ਵਸਾਵੇ ਦੀ ਪਤਨੀ ਦਾ ਸੁਨੇਹਾ ਕਹਿ ਸੁਣਾਇਆ, ਕਿ ਸੰਸਕਾਰ ਉਨ੍ਹਾਂ ਦੇ ਪਹੁੰਚਣ ਤੇ ਹੀ ਕੀਤਾ ਜਾਏਗਾ। ਭਾ. ਵਸਾਵੇ ਨੇ ਉਸ ਬੰਦੇ ਨੂੰ ਆਖਿਆ ਭਾਈ ਜਾਣ ਵਾਲਾ ਤੇ ਚਲੇ ਗਿਆ ਹੈ, ਉਸਨੇ ਤਾਂ ਹੁਣ ਵਾਪਸ ਪਰਤਣਾ ਨਹੀਂ ਹੈ, ਇਸ ਲਈ ਮੇਰੇ ਵਾਪਸ ਜਾਣ ਦਾ ਕੋਈ ਫਾਇਦਾ ਨਹੀਂ ਹੈ, ਮੇਰੀ ਪਤਨੀ ਨੂੰ ਆਖ ਦੇਣਾ ਮੇਰੀ ਉਡੀਕ ਨਹੀਂ ਕਰਨੀ, ਸੰਸਕਾਰ ਕਰ ਦੇਣਾ। ਮੈਂ ਹੁਣ ਗੁਰੂ ਜੀ ਲਈ ਘੋੜੇ ਖਰੀਦ ਕੇ ਹੀ ਵਾਪਸ ਆਵਾਂਗਾ। ਭਾ. ਵਸਾਵਾ ਵਾਪਸ ਨਹੀਂ ਮੁੜਿਆ। ਪਿੱਛੇ ਸੁਪਤਨੀ ਨੇ ਬੱਚੇ ਦਾ ਸੰਸਕਾਰ ਕਰ ਦਿੱਤਾ। ਭਾ. ਵਸਾਵਾ ਜੀ ਠੀਕ ਪੰਜ ਮਹੀਨੇ ਬਾਹਦ ਗੁਰੂ ਜੀ ਲਈ ਸੁੰਦਰ ਘੋੜੇ ਖਰੀਦ ਕੇ ਵਾਪਸ ਘਰ ਆਏ ਅਤੇ ਘਰ ਇੱਕ-ਦੋ ਦਿਨ ਰੁਕ ਕੇ, ਉਸ ਸਿੱਖ ਨਾਲ ਪੰਜਾਬ ਜਾਣ ਦੀ ਤਿਆਰੀ ਕੀਤੀ ਅਤੇ ਕੁਝ ਦਿਨਾਂ ਬਾਹਦ ਗੁਰੂ ਕਾ ਚੱਕ-ਅੰਮ੍ਰਿਤਸਰ, ਗੁਰੂ ਜੀ ਪਾਸ ਪਹੁੰਚ ਗਏ। ਗੁਰੂ ਜੀ ਸੁੰਦਰ ਘੋੜੇ ਵੇਖ ਕੇ ਬਹੁਤ ਪ੍ਰਸੰਨ ਹੋਏ। ਜੋ ਸਿੱਖ, ਭਾ. ਵਸਾਵੇ ਨਾਲ ਹੀ ਵਾਪਸ ਆਇਆ ਸੀ, ਉਸਨੇ ਭਾਈ ਵਸਾਵੇ ਦੇ ਪੁੱਤ੍ਰ ਦੀ ਮੌਤ ਵਾਰੇ ਸਾਰੀ ਵਿਥਿਆ ਗੁਰੂ ਜੀ ਨੂੰ ਕਹਿ ਸੁਣਾਈ। ਗੁਰੂ ਜੀ ਨੇ ਆਖਿਆ, ਅਸੀਂ ਭਾਈ ਵਸਾਵੇ ਦੀ ਸੇਵਾ ਅਤੇ ਕੁਰਬਾਨੀ ਤੋਂ ਬਹੁਤ ਪ੍ਰਸੰਨ ਹਾਂ। ਅੱਗੇ ਇਸ ਦੇ ਇੱਕੋ ਪੁੱਤ੍ਰ ਸੀ ਹੁਣ ਅਕਾਲਪੁਰਖ ਇਸਨੂੰ ਦੋ ਪੁੱਤ੍ਰਾਂ ਦੀ ਦਾਤ ਬਖਸ਼ ਕਰੇਗਾ। ਦੋਨੋਂ ਪੁੱਤ੍ਰ ਆਗਿਆਕਾਰੀ ਅਤੇ ਗੁਰੂ ਘਰ ਦੇ ਪ੍ਰੇਮੀ ਹੋਵਣਗੇ। ਇਵੇਂ, ਭਾਈ ਵਸਾਵਾ ਜੀ ਨੇ ਆਪਣੀ ਘਰ-ਗ੍ਰਹਿਸਤੀ ਤੋਂ ਜ਼ਿਆਦਾ, ਗੁਰੂ ਜੀ ਦੇ ਹੁਕਮ ਨੂੰ ਪ੍ਰਾਥਮਿਕਤਾ (Priority) ਦਿੰਦਿਆਂ ਹੋਇਆ, ਗੁਰੂ ਜੀ

ਦਾ ਹੁਕਮ ਮੰਨ ਕੇ, ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕੀਤੀ। ਧੰਨ ਹੈ ਗੁਰੂ ਅਤੇ ਧੰਨ ਹੀ ਹਨ ਗੁਰੂ ਜੀ ਦੇ ਸਿੱਖ, ਜਿੰਨਾਂ ਦੀ ਆਦਰਸ਼ਕ ਪ੍ਰੇਰਨਾ ਸ੍ਰੋਤ ਕੁਰਬਾਨੀ, ਆਉਣ ਵਾਲੀਆਂ ਪੀੜ੍ਹੀਆਂ ਲਈ ਚਾਨਣ-ਮੁਨਾਰੇ (Light-house) ਦਾ ਕੰਮ ਕਰੇਗੀ।

**ਹੁਕਮਿ ਮੰਨਿਐ, ਹੋਵੈ ਪਰਵਾਣੁ,**

**ਤਾਂ ਖਸਮੈ ਕਾ ਮਹਲੁ ਪਾਇਸੀ ॥**

**ਖਸਮੈ ਭਾਵੈ ਸੋ ਕਰੈ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥**

**ਤਾਂ ਦਰਗਹ ਪੈਧਾ ਜਾਇਸੀ ॥** ਵਾਰ ਆਸਾ ਮ: ੧, ਪਉ. ਅੰਗ ੪੭੧

**ਗੁਰ ਕੈ ਭਾਣੈ, ਜੋ ਚਲੈ, ਦੁਖੁ ਨ ਪਾਵੈ ਕੋਇ ॥** ਸਿਰੀ ਰਾਗੁ ਮ: ੩, ਅੰਗ ੩੧

**ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥**

**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾਂ ਖਾਵੈ ॥** ਸੋਰਠਿ ਮ: ੩, ਅੰਗ ੬੦੧

**ਸਾਚੇ ਸਾਹਿਬ, ਤੇਰਾ ਸਚੁ ਫੁਰਮਾਣੁ ॥** ਆਸਾ ਮ: ੫, ਅੰਗ ੩੭੬

ਅਕਾਲਪੁਰਖ/ਗੁਰੂ ਦਾ ਹੁਕਮ, ਖਿੜੇ-ਮੱਥੇ ਪਰਵਾਣ ਕਰ ਲੈਣ ਦਾ ਸਦਕਾ, ਮਨੁੱਖ ਹੁਕਮੀ ਦੀ ਖੁਸ਼ੀ ਹਾਸਲ ਕਰਕੇ, ਉਸ ਦੀ ਮਿਹਰ, ਬਖਸ਼ਿਸ਼, ਨਦਰਿ, ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ।

**ਨਾਨਕ, ਦਇਆਲੁ ਹੋਆ ਤਿਨ ਊਪਰਿ, ਜਿਨ ਗੁਰ**

**ਕਾ ਭਾਣਾ, ਮੰਨਿਆ ਭਲਾ ॥** ਤੁਖਾਰੀ ਮ: ੪, ਅੰਗ ੧੧੧੫

ਜਿਵੇਂ ਬੇਟਾ, ਬਾਪ ਨੂੰ ਖੁਸ਼ ਕਰਕੇ, ਉਸ ਪਾਸੋਂ ਮਨ ਇੱਛਤ ਵਸਤੂ ਪ੍ਰਾਪਤ ਕਰ ਲੈਂਦਾ ਹੈ, ਇਵੇਂ ਹੀ, ਜੇਕਰ ਅਸੀਂ ਉਸ ਪਰਮ-ਪਿਤਾ ਦਾ ਹੁਕਮ, ਬਿਨਾਂ ਕਿਸੇ ਕਿੰਤੂ-ਪ੍ਰੰਤੂ ਤੋਂ ਖਿੜੇ-ਮੱਥੇ ਪਰਵਾਨ ਕਰਾਂਗੇ ਤਾਂ ਤਰੁੱਠ ਕੇ, ਅਕਾਲਪੁਰਖ ਅਤੇ ਗੁਰੂ ਵੀ, ਸਿੱਖ ਦਾ ਬੇੜਾ ਬੰਨੇ ਲਾਵਣਗੇ।

**ਹੁਕਮ ਮੰਨਵਾ ਲੈਣਾ :—**

ਅਕਾਲਪੁਰਖ, ਸਰਬ-ਕਲਾ ਸਮਰਥ ਹੈ, ਉਹ ਚਾਹੇ, ਤਾਂ ਕੀ ਨਹੀਂ ਕਰ ਸਕਦਾ ? ਰਾਜੇ ਤੋਂ ਭਿਖਾਰੀ ਅਤੇ ਭਿਖਾਰੀ ਤੋਂ ਰਾਜਾ, ਜਿਥੇ ਧਰਤੀ ਹੈ ਉਥੇ ਪਾਣੀ ਅਤੇ ਜਿਥੇ ਪਾਣੀ ਹੈ, ਉਥੇ ਬੜੇ-ਬੜੇ ਪਹਾੜ, ਟਿੱਬੇ ਬਣਾ ਸਕਦਾ ਹੈ।

**ਸੀਹਾਂ ਬਾਜਾਂ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ, ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥**
**ਨਦੀਆਂ ਵਿਚਿ ਟਿਬੇ ਦਿਖਾਲੇ, ਥਲੀ ਕਰੇ ਅਸਗਾਹ ॥**
**ਕੀੜਾ ਥਾਪਿ, ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥**

**ਸਲੋਕੁ ਮ: ੧, ਅੰਗ ੧੪੪**

**ਨਦਰਿ ਉਪਨੀ ਜੇ ਕਰੇ, ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ, ਭਿਖ ਨ ਪਾਇਦਾ ॥** **ਵਾਰ ਆਸਾ ਮ: ੧, ਪਉ. ਅੰਗ ੪੭੨**

**ਜਲ ਤੇ ਥਲ ਕਰਿ, ਥਲ ਤੇ ਕੂਆ, ਕੂਪ ਤੇ ਮੇਰ ਕਰਾਵੈ ॥**

**ਸਾਰੰਗ ਕਬੀਰ ਜੀਉ, ਅੰਗ ੧੨੫੨**

ਅਸੀਂ ਵਿਚਾਰੀਏ, ਕਿ ਜੇਕਰ ਮਨੁੱਖ, ਚਾਕਰ/ਸੇਵਾਦਾਰ ਦੇ ਰੂਪ ਵਿੱਚ ਆਪਣੇ ਮਾਲਕ ਦੀ ਸੇਵਾ ਵੀ ਕਰਦਾ ਹੈ ਪਰੰਤੂ ਅੱਗੋਂ ਸਵਾਲ-ਜਵਾਬ ਵੀ ਕਰਦਾ ਹੈ, ਉਹੋ ਜਹੇ ਚਾਕਰ ਵਾਸਤੇ ਗੁਰਬਾਣੀ ਉਪਦੇਸ਼ ਬਖਸ਼ਸ਼ ਕਰਦੀ ਹੈ, ਕਿ ਅਜਿਹਾ ਚਾਕਰ, ਆਪਣੇ ਮਾਲਕ ਦੀ ਖੁਸ਼ੀ ਨਹੀਂ ਹਾਸਲ ਕਰ ਸਕਦਾ।

ਕਿਹੋ ਜਿਹਾ ਚਾਕਰ/ਸੇਵਾਦਾਰ ਅਯੋਗ ਹੈ ?

**ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥**
**ਗਲਾਂ ਕਰੇ ਘਣੇਰੀਆਂ, ਖਸਮ ਨ ਪਾਏ ਸਾਦੁ ॥** **ਵਾਰ ਆਸਾ ਮ: ੧, ਅੰਗ ੪੭੪**

**ਸਲਾਮੁ ਜਬਾਬੁ ਦੋਵੈਂ ਕਰੇ, ਮੁੰਢਹੁ ਘੁਥਾ ਜਾਇ ॥**
**ਨਾਨਕ, ਦੋਵੈ ਕੂੜੀਆਂ, ਥਾਇ ਨ ਕਾਈ ਪਾਇ ॥** **ਵਾਰ ਆਸਾ ਮ: ੧, ਅੰਗ ੪੭੪**

**ਖਸਮੈ ਕਰੈ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ ॥**

**ਵਾਰ ਆਸਾ ਮ: ੧, ਅੰਗ ੪੭੪**

ਮਾਲਕ ਦੀ ਬਰਾਬਰੀ ਕਰਨ ਵਿੱਚ, ਚਾਕਰ ਖੁਸ਼ੀ ਤਾਂ ਕੀ ਹਾਸਲ ਕਰਨੀ ਸੀ, ਆਪਣੀ ਚਾਕਰੀ ਤੋਂ ਜ਼ਰੂਰ ਹੱਥ ਧੋ ਸਕਦਾ ਹੈ।

ਚਾਕਰ ਕਿਹੋ ਜਿਹਾ ਹੋਵੇ ?

**ਭਾਉ ਭਗਤਿ ਕਰਿ, ਨੀਚੁ ਸਦਾਏ ॥ ਤਉ ਨਾਨਕ, ਮੋਖੰਤਰੁ ਪਾਏ ॥**

**ਵਾਰ ਆਸਾ ਮ: ੧, ਅੰਗ ੪੭੦**

**ਆਪੁ ਗਵਾਏ ਸੇਵਾ ਕਰੇ, ਤਾਂ ਕਿਛੁ ਪਾਏ ਮਾਨੁ ॥**

**ਵਾਰ ਆਸਾ ਮ: ੧, ਅੰਗ ੪੭੪**

**ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥**

**ਹੁਰਮਤਿ ਤਿਸਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥** **ਪਉੜੀ ਅੰਗ ੪੭੪**

**ਸੇਵਾ ਕਰਤ, ਹੋਇ ਨਿਹਕਾਮੀ ॥ ਤਿਸੁ ਕਉ ਹੋਤ, ਪਰਾਪਤਿ ਸੁਆਮੀ ॥**

**ਗਉੜੀ ਸੁਖਮਨੀ ਮ: ੫, ਅੰਗ ੨੮੫-੮੬**

**ਭਰਤਾ ਕਹੈ, ਸੁ ਮਾਨੀਐ, ਏਹੁ ਸੀਗਾਰੁ, ਬਣਾਇ ਰੀ ॥**

**ਸਾਈ ਸੋਹਾਗਣ, ਨਾਨਕਾ, ਜੋ ਭਾਣੀ, ਕਰਤਾਰਿ ਰੀ ॥** **ਆਸਾ ਮ: ੫, ਅੰਗ ੪੦੦**

ਜਦੋਂ ਮਨੁੱਖ-ਮਾਤ੍ਰ-ਜੀਵ ਅਕਾਲਪੁਰਖ ਦਾ ਹੁਕਮ ਖਿੜੇ-ਮੱਥੇ ਪਰਵਾਨ ਕਰ ਲੈਂਦਾ ਹੈ, ਅਕਾਲਪੁਰਖ ਦੀ ਮਿਹਰ ਦਾ ਪਾਤਰ ਬਣ ਜਾਂਦਾ ਹੈ। ਅਜੇਹਾ ਸੇਵਕ ਪਹਿਲੋਂ ਤੇ ਪ੍ਰਮਾਤਮਾ ਤੋਂ ਕੁਝ ਮੰਗਦਾ ਹੀ ਨਹੀਂ, ਉਸ ਦੀ ਰਜ਼ਾ ਵਿੱਚ, ਸਬਰ-ਸੰਤੋਖੀ ਜੀਵਨ ਬਤੀਤ ਕਰਦਾ ਹੈ, ਫਿਰ ਵੀ ਜੇਕਰ ਕਦੇ-ਕਦਾਈਂ ਅਕਾਲਪੁਰਖ ਪਾਸੋਂ ਕੁਝ ਮੰਗ ਲੈਂਦਾ ਹੈ, ਜ਼ਰੂਰ ਮਿਲ ਜਾਂਦਾ ਹੈ। ਪਰੰਤੂ ਦੂਸਰੇ ਪਾਸੇ, ਜੋ ਮਨੁੱਖ ਪ੍ਰਮਾਤਮਾ ਦਾ ਭਾਣਾ ਨਹੀਂ ਮੰਨਦਾ, ਰੋਸ ਕਰਦਾ ਹੈ, ਦੋਸ਼ ਪ੍ਰਮਾਤਮਾ ਤੇ ਥੋਪਦਾ ਹੈ। ਪ੍ਰਮਾਤਮਾ, ਹੁਕਮ ਅਜੇਹੇ ਮਨੁੱਖ ਤੋਂ ਵੀ ਮੰਨਵਾ ਲੈਂਦਾ ਹੈ, ਫਰਕ ਸਿਰਫ਼ ਇਤਨਾ ਕੁ ਹੈ, ਕਿ ਅਜੇਹਾ ਮਨੁੱਖ ਅਕਾਲਪੁਰਖ ਦੀ ਖੁਸ਼ੀ ਨਹੀਂ ਲੈ ਸਕਦਾ। ਅਜੇਹੇ ਮਨੁੱਖ ਨੂੰ, ਮੰਗੀ ਹੋਈ ਵਸਤੂ ਵੀ, ਹੋ ਸਕਦਾ ਹੈ ਨਾ ਹੀ ਮਿਲੇ।

**ਪ੍ਰਸ਼ਨ 5. ਜਿਸੁ ਹਸਤੀ ਅੱਗੇ, ਮਨੁੱਖ ਦਾ ਕੋਈ ਚਾਰਾ ਨਹੀਂ ਚਲਦਾ, ਫਿਰ ਉਸ ਦੀ ਭਲਾਈ ਕਿਸ ਵਿੱਚ ਹੈ ?**

ਉੱਤਰ—ਜਿਥੇ ਮਨੁੱਖ ਦਾ ਕੋਈ ਚਾਰਾ/ਜ਼ੋਰ ਨਹੀਂ ਚੱਲ ਸਕਦਾ ਉੱਥੇ ਮਨੁੱਖ ਨੂੰ ਇਹੀ ਸੋਭਦਾ ਹੈ, ਕਿ ਅਕਾਲਪੁਰਖ/ਗੁਰੂ ਦੇ ਹੁਕਮਾਂ ਅੱਗੇ ਆਪਣਾ ਸਿਰ ਝੁਕਾ ਦੇਵੇ। ਜਦੋਂ ਮਨੁੱਖ ਇਹੋ ਜਿਹਾ ਸੁਭਾਵ ਧਾਰਣ ਕਰੇਗਾ, ਫਿਰ ਉਸ ਨੂੰ ਅਕਾਲਪੁਰਖ ਵਲੋਂ ਹਰ ਹੁਕਮ ਮਿੱਠਾ ਲੱਗੇਗਾ, ਮਨ ਦੀ ਭਟਕਣਾ ਦੂਰ ਹੋ ਜਾਵੇਗੀ ਅਤੇ ਅਧਿਆਤਮਕ ਸਦੀਵੀ ਸੁੱਖ-ਸ਼ਾਂਤੀ ਦਾ ਅਨੰਦ ਮਾਣ ਸਕੇਗਾ।

**ਨਾਨਕ, ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ ॥**

ਵਾਰ ਆਸਾ ਮ: ੧, ਅੰਗ ੪੭੪

**ਸਾਹਿਬ ਸੇਤੀ, ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥** ਮ: ੨, ਅੰਗ ੪੭੪

**ਜਿਸੁ ਨਾਲਿ ਜੋਰੁ ਨ ਚਲਈ, ਖਲੇ ਕੀਚੈ ਅਰਦਾਸਿ ॥** ਮਾਰੂ ਮ: ੩, ਅੰਗ ੬੬੪

**ਜਿਸੁ ਠਾਕੁਰ ਸਿਉ, ਨਾਹੀ ਚਾਰਾ ॥**
**ਤਾਕਉ ਕਉ ਕੀਜੈ, ਸਦ ਨਮਸਕਾਰਾ ॥** ਗਉੜੀ ਸੁਖਮਨੀ ਮ: ੫, ਅੰਗ ੨੬੮

**ਜਿਉ ਤੁਮ ਰਾਖਹੁ, ਤਿਉ ਰਹਾਂ, ਅਵਰੁ ਨਹੀ ਚਾਰਾ ॥**

ਬਿਲਾਵਲੁ ਮ: ੫, ਅੰਗ ੮੦੯

ਜਿਹੜਾ ਮਨੁੱਖ-ਮਾਤ੍ਰ-ਜੀਵ, ਅਕਾਲਪੁਰਖ ਵੱਲੋਂ ਜੋ ਕੁਝ ਵੀ ਦਿੱਤਾ ਜਾਂਦਾ ਹੈ ਅਤੇ ਜਿਤਨਾਂ ਵੀ ਦਿੱਤਾ ਜਾਂਦਾ ਹੈ, ਉਸੇ ਵਿੱਚ ਹੀ ਸਬਰ-ਸੰਤੋਖ ਵਾਲਾ ਜੀਵਨ ਬਸਰ ਕਰਦਾ ਹੈ। ਅਜੇਹੇ ਜਨ ਨੂੰ ਪ੍ਰਮਾਤਮਾ, ਬਿਨਾਂ ਮੰਗੀਆਂ ਵਸਤਾਂ ਵੀ, ਪ੍ਰਦਾਨ ਕਰ ਦੇਂਦਾ ਹੈ। ਅਜੇਹਾ ਮਨੁੱਖ ਪ੍ਰਮਾਤਮਾ ਦਾ ਧੰਨਵਾਦਿ/ਸ਼ੁਕਰ ਹਮੇਸ਼ਾ ਕਰਦਾ ਰਹਿੰਦਾ ਹੈ।

**ਪ੍ਰਸ਼ਨ 6. (ੳ) ਭਾਣੈ ਅੰਦਰ ਸੁੱਖ ਦੀ ਪ੍ਰਾਪਤੀ ਕਿਵੇਂ ਹੋਵੇ ?**

**ਉੱਤਰ**—ਗੁਰਬਾਣੀ ਦੀਆਂ ਇਹ ਪਾਵਨ ਪੰਕਤੀਆਂ, ਵਿਸ਼ਵਾਸ ਨੂੰ ਦ੍ਰਿੜ੍ਹ ਕਰਦੀਆਂ ਹਨ, ਕਿ ਪ੍ਰਮਾਤਮਾ ਦੇ ਭਗਤਾਂ ਨੇ, ਪ੍ਰਮਾਤਮਾ ਦੇ ਹੁਕਮ ਨੂੰ ਹਰ ਹਾਲਤ ਵਿੱਚ, ਭਾਵ ਪ੍ਰਤੀਕੂਲ ਪ੍ਰਸਥਿਤੀਆਂ ਵਿੱਚ ਵੀ ਖਿੜ੍ਹੇ-ਮੱਥੇ ਪ੍ਰਵਾਨ ਕੀਤਾ, ਇਵੇਂ ਸਦੀਵੀ ਅਧਿਆਤਮਕ—ਸੁੱਖ-ਸ਼ਾਂਤੀ ਅਤੇ ਕੁਸ਼ਲਤਾ ਦੇ ਪਾਤ੍ਰ ਬਣੇ।

**ਗੁਰ ਕੈ ਭਾਣੈ, ਜੋ ਚਲੈ, ਦੁਖੁ ਨ ਪਾਵੈ ਕੋਇ॥** ਸਿਰੀ ਰਾਗੁ ਮ: ੩, ਅੰਗ ੩੧

**ਮੀਤੁ ਕਰੈ, ਸੋਈ ਹਮ ਮਾਨਾ॥ ਮੀਤ ਕੇ ਕਰਤਬ, ਕੁਸਲ ਸਮਾਨਾ॥**

ਗਉੜੀ ਮ: ੫, ਅੰਗ ੧੮੭

**ਪ੍ਰਭ ਕਾ ਕੀਆ, ਜਨ ਮੀਠ ਲਗਾਨਾ॥** ਗਉੜੀ ਸੁਖਮਨੀ ਮ: ੫, ਅੰਗ ੨੮੨

**ਪ੍ਰਭ ਕੀ ਆਗਿਆ, ਮਾਨਿ ਸੁਖੁ ਪਾਇਆ, ਭਰਮੁ ਅੰਧੇਰਾ ਲਹੀ॥**
**ਆਪੁ ਮੇਟਿ, ਪਏ ਸਰਣਾਈ, ਇਹ ਮਤਿ ਸਾਧੂ ਕਹੀ॥**

ਦੇਵ ਗੰਧਾਰੀ ਮ: ੫, ਅੰਗ ੫੨੯

**ਜੋ ਕਿਛੁ ਕਰੈ, ਸੋਈ ਭਲ ਮਾਨਉ, ਤਾਂ ਮਨ ਸਹਜਿ ਸਮਾਣਾ॥** ਅੰਗ ੭੮੨

**ਜੋ ਤੁਮ ਕਰਹੁ, ਸੋਈ ਭਲ ਮਾਨੈ, ਭਾਵਨੁ ਦੁਬਿਧਾ ਦੂਰਿ ਟਰਹੁ॥**

ਬਿਲਾਵਲੁ ਮ: ੫, ਅੰਗ ੮੨੮

**ਆਗਿਆ ਮਾਨਿ, ਜਾਨਿ, ਸੁਖੁ ਪਾਇਆ, ਸੁਨਿ ਸੁਨਿ ਨਾਮੁ ਤੁਹਾਰੋ ਜੀਓ॥**
**ਜਬ ਤੇ ਜਾਨਿ ਪਾਈ ਏਹ ਬਾਤਾ, ਤਬ ਕੁਸਲ ਖੇਮ ਸਭ ਥੀਓ॥**

ਨਟ ਨਾਰਾਇਨ ਮ: ੫, ਅੰਗ ੯੭੮

**ਹਰਿ ਜਨ, ਉਤਮੁ ਭਗਤੁ ਸਦਾਵੈ, ਆਗਿਆ ਮਨਿ, ਸੁਖੁ ਪਾਈ॥**
**ਜੋ ਤਿਸੁ ਭਾਵੈ, ਸਤਿ ਕਰਿ ਮਾਨੈ, ਭਾਣਾ, ਮੰਨਿ ਵਸਾਈ॥**

ਆਸਾ ਕਬੀਰ ਜੀਉ, ਅੰਗ ੪੮੦

ਅਕਾਲਪੁਰਖ ਦਾ ਹੁਕਮ, ਖਿੜੇ-ਮੱਥੇ ਜਿੰਨ੍ਹਾ ਨੇ ਪਰਵਾਣ ਕੀਤਾ, ਉਨ੍ਹਾਂ ਨੇ ਸਦੀਵੀ, ਅਧਿਆਤਮਕ ਸੁੱਖ-ਸ਼ਾਂਤੀ, ਅਡੋਲਤਾ ਅਥਵਾ ਸਥਿਰਤਾ ਪ੍ਰਾਪਤ ਕੀਤੀ। ਉਨ੍ਹਾਂ ਦੇ ਮਨ ਦੀ ਦੁਬਿਧਾ ਦੂਰ ਹੋ ਗਈ। ਆਪਾ-ਭਾਵ ਦੂਰ ਹੋ ਗਿਆ, ਅਕਾਲਪੁਰਖ ਦਾ ਹੁਕਮ ਮਿੱਠਾ ਲੱਗਣਾ ਸ਼ੁਰੂ ਹੋ ਗਿਆ। ਉਹ, ਅਕਾਲਪੁਰਖ ਦੀ ਦਰਗਾਹ ਵਿੱਚ ਪਰਵਾਣ ਹੋ ਗਏ।

**ਹਰਿ ਕਾ ਭਾਣਾ ਮੰਨਹਿ, ਸੇ ਜਨ ਪਰਵਾਣੁ ॥**

**ਗੁਰ ਕੈ ਸਬਦਿ, ਨਾਮ ਨੀਸਾਣੁ ॥** **ਭੈਰਉ ਮ: ੩, ਅੰਗ ੧੧੨੯**

**ਹਰਿ ਜੋ ਕਿਛੁ ਕਰੇ, ਸੁ ਹਰਿ ਕਿਆਂ ਭਗਤਾਂ ਭਾਇਆ ॥**

**ਗਉੜੀ ਗੁਆਰੇਰੀ ਮ: ੫, ਅੰਗ ੧੨੬**

ਮਨ ਅੰਦਰ ਪੈਦਾ ਹੋਏ ਰੋਸ, ਸ਼ਿਕਵੇ-ਸ਼ਿਕਾਇਤ ਹੀ, ਅਸ਼ਾਂਤੀ ਦੀ ਜੜ੍ਹ ਹੱਨ। ਜੋ ਕੁਝ ਵੀ ਮਨ ਨੂੰ ਚੰਗਾ ਨਹੀਂ ਲੱਗਦਾ, ਉਸੇ ਨਾਲ ਹੀ ਅਕਸਰ ਮਾਨਸਿਕ ਸ਼ਾਂਤੀ ਭੰਗ ਹੋ ਜਾਇਆ ਕਰਦੀ ਹੈ। ਪਰੰਤੂ ਜਦੋਂ ਨਾਮ ਜਪਣ ਸਦਕਾ, ਕਿੰਤੂ-ਪ੍ਰੰਤੂ ਹੀ ਖ਼ਤਮ ਹੋ ਜਾਵਣ, ਫਿਰ ਦੁੱਖ-ਮੁਸੀਬਤਾਂ ਵਿੱਚ ਵੀ ਮਨੁੱਖ, ਅਕਾਲਪੁਰਖ/ਗੁਰੂ ਦੀ ਕ੍ਰਿਪਾ ਸਦਕਾ ਅਡੋਲ ਰਿਹਾ ਕਰਦਾ ਹੈ। ਜਿੱਥੇ ਅਡੋਲਤਾ ਹੈ, ਉੱਥੇ ਸੁੱਖ ਹੀ-ਸੁੱਖ ਹੱਨ।

ਜਦੋਂ, ਮਨੁੱਖ-ਮਾਤ੍ਰ-ਜੀਵ ਦੇ ਮਨ ਤੇ ਪ੍ਰਮਾਤਮਾ ਦੀ ਪ੍ਰੇਮਾਂ-ਭਗਤੀ ਅਤੇ ਨਾਮ ਦਾ ਰੰਗ ਚੜ੍ਹ ਜਾਂਦਾ ਹੈ, ਨਾਮ-ਜਪਣ ਸਦਕਾ ਅਕਾਲਪੁਰਖ ਦਾ ਭਾਣਾ ਮਿੱਠਾ ਲੱਗਦਾ ਹੈ। ਦੁੱਖ-ਮੁਸੀਬਤਾਂ, ਹੁਣ ਵੀ ਪੇਸ਼ ਆਂਵਦੀਆਂ ਹਨ ਪਰੰਤੂ ਪ੍ਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਦੇ ਪਾਤ੍ਰ ਬਣ ਜਾਣ ਦਾ ਸਦਕਾ, ਹੁਣ ਦੁੱਖ, ਦੁੱਖ ਦੇ ਰੂਪ ਵਿੱਚ ਪ੍ਰਤੀਤ ਨਹੀਂ ਹੋਂਵਦਾ, ਪ੍ਰਮਾਤਮਾ ਦੇ ਹੁਕਮ ਨੂੰ ਖਿੜੇ-ਮੱਥੇ ਪ੍ਰਵਾਨ ਕਰਕੇ, ਦੁੱਖ ਵਿੱਚ ਵੀ ਸੁੱਖ ਮਹਿਸੂਸ ਕਰਦਾ ਹੈ।

ਪ੍ਰਸ਼ਨ 6. (ਅ) ਭਾਣੇ ਅੰਦਰ, ਅਕਾਲਪੁਰਖ ਪ੍ਰਾਪਤੀ ਅਤੇ ਮੁਕਤੀ ਕਿਵੇਂ ਸੰਭਵ ਹੈ ?

ਉੱਤਰ—ਅਕਾਲਪੁਰਖ ਦੇ ਹੁਕਮ ਦੀ ਸਹੀ ਪਛਾਣ ਕਰਕੇ, ਆਪਣਾ ਤਨ, ਮਨ ਅਤੇ ਧਨ ਸਭ ਅਰਪਣ ਕਰਕੇ, ਮਨ ਦਾ ਆਤਮਕ-ਬਲ ਦਿਨੋ-ਦਿਨ ਵਧੇਗਾ, ਇਵੇਂ, ਨਿਤਾਪ੍ਰਤੀ ਅਕਾਲਪੁਰਖ ਦੇ ਹੁਕਮਾਂ ਨੂੰ ਮੰਨ ਕੇ, ਅਵਸ਼ ਹੀ ਮਨੁੱਖ ਆਪਣੇ ਜੀਵਨ ਦੇ ਮੁੱਖ-ਮੰਤਵ (ਅਭੇਦਤਾ/ਲੀਨਤਾ ਪ੍ਰਾਪਤ ਕਰਨੀ) ਨੂੰ ਮੌਜੂਦਾ ਬਖਸ਼ਸ਼ ਕੀਤੇ ਹੋਏ ਜੀਵਨ-ਕਾਲ ਵਿੱਚ ਹੀ ਪੂਰਾ ਕਰ ਸਕੇਗਾ। ਭਾਣੇ ਵਿੱਚ ਹੀ, ਮਾਇਆ ਦੇ ਬੰਧਨਾਂ ਤੋਂ ਮੁਕਤੀ ਅਤੇ ਅਕਾਲਪੁਰਖ ਪ੍ਰਾਪਤੀ ਦੀ ਦਾਤ ਮਿਲ ਸਕੇਗੀ।

**ਬੰਦਿ ਖਲਾਸੀ, ਭਾਣੈ ਹੋਇ ॥** ॥੨੫॥ ਜਪੁਜੀ ॥

**ਸਹਜ ਸੁਭਾਇ, ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥**

ਗਉੜੀ ਸੁਖਮਨੀ ਮ: ੫, ਅੰਗ ੨੮੨

**ਪ੍ਰਭ ਮਿਲਣੈ ਕੀ, ਏਹੁ ਨੀਸਾਣੀ ॥ ਮਨਿ, ਇਕੋ ਸਚਾ, ਹੁਕਮੁ ਪਛਾਣੀ ॥**
**ਮਾਨੁ ਨ ਕੀਜੈ, ਸਰਣਿ ਪਰੀਜੈ, ਕਰੈ ਸੁ ਭਲਾ ਮਨਾਈਐ ॥**
**ਸੁਣਿ ਮੀਤਾ, ਜੀਉ ਪਿੰਡੁ ਸਭੁ ਤਨੁ ਅਰਪੀਜੈ,**
**ਇਉਂ, ਦਰਸਨੁ, ਹਰਿ ਜੀਉ ਪਾਈਐ ॥** ਸੋਰਠਿ ਮ: ੫, ਅੰਗ ੬੧੨

**ਕਹੁ ਨਾਨਕ, ਜਿਨ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ, ਤਿਨ ਭੇਦੁ ਜਾਤਾ ॥** ਰਾਮਕਲੀ ਮ: ੫, ਅੰਗ ੮੯੫

**ਸਭੁ ਕੋਈ ਹੈ ਖਸਮ ਕਾ, ਖਸਮਹੁ ਸਭੁ ਕੋ ਹੋਇ ॥**
**ਹੁਕਮੁ ਪਛਾਣੈ, ਖਸਮ ਕਾ, ਤਾਂ ਸਚੁ ਪਾਵੈ ਕੋਇ ॥** ਅੰਗ ੧੨੪੪

ਪ੍ਰਸ਼ਨ 7. ਭਾਣਾ ਮੰਨਣ ਬਾਰੇ, ਗੁਰ-ਉਪਦੇਸ਼ ਕੀ-ਕੀ ਹਨ ?

ਉੱਤਰ—ਸਮੁੱਚੀ ਬਾਣੀ, ਅਕਾਲਪੁਰਖ ਦਾ ਹੁਕਮ, ਖਿੜੇ-ਮੱਥੇ ਪ੍ਰਵਾਨ ਕਰਨ ਦਾ ਆਦੇਸ਼ ਦੇਂਦੀ ਹੈ। ਭਾਣਾ ਮੰਨ ਲੈਣ ਵਿੱਚ ਹੀ, ਮਨੁੱਖ-ਮਾਤ੍ਰ-ਜੀਵ ਦੀ ਆਪਣੀ ਭਲਾਈ ਹੈ।

**ਮਨ ਮੇਰੇ, ਸਤਿਗੁਰ ਕੈ ਭਾਣੈ ਚਲੁ ॥**

**ਨਿਜਘਰਿ ਵਸਹਿ, ਅੰਮ੍ਰਿਤੁ ਪੀਵਹਿ, ਤਾਂ ਸੁਖ ਲਹਹਿ ਮਹਲੁ ॥ ਰਹਾਉ ॥**

**ਸਿਰੀ ਰਾਗੁ ਮ: ੩, ਅੰਗ ੩੭**

**ਮਨ ਮੇਰੇ, ਗੁਰ ਕੀ ਮੰਨਿ ਲੈ ਰਜਾਇ ॥**

**ਮਨੁ ਤਨੁ ਸੀਤਲੁ ਸਭ ਥੀਐ, ਨਾਮੁ ਵਸੈ ਮਨਿ ਆਇ ॥**

**ਸਿਰੀ ਰਾਗੁ ਮ: ੩, ਅੰਗ ੩੭**

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**

**ਜੋ ਗੁਰੁ ਕਹੈ, ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ॥**

**ਧਨਾਸਰੀ ਮ; ੪, ਅੰਗ ੬੬੭**

**ਪ੍ਰਭ ਕੀ ਆਗਿਆ, ਸਤਿ ਕਰਿ ਮਾਨੁ ॥** **ਗਉੜੀ ਗੁਆਰੇਰੀ ਮ: ੫, ਅੰਗ ੧੭੭**

**ਜੋ ਜੋ ਕਰੈ, ਸੋਈ ਮਾਨਿ ਲੇਹੁ ॥** **ਰਾਮਕਲੀ ਮ: ੫, ਅੰਗ ੮੯੬**

**ਪ੍ਰਭ ਕਾ ਭਾਣਾ, ਸਤਿ ਕਰਿ ਸਹਹੁ ॥** **ਭੈਰਉ ਮ: ੫, ਅੰਗ ੧੨੩੮**

ਭਾਣਾ ਮੰਨ ਲੈਣ ਦਾ ਸਦਕਾ, ਆਤਮ-ਸ਼ਾਂਤੀ ਮਿਲਦੀ ਹੈ। ਜੀਵਨ ਸੁਖਮਈ ਬਣਦਾ ਹੈ। ਨਾਮ ਦਾ ਹਿਰਦੇ ਅੰਦਰ ਵਾਸਾ ਹੋ ਜਾਂਦਾ ਹੈ। ਮਨ ਟਿਕ ਕੇ ਬੈਠ ਜਾਂਦਾ ਹੈ। ਹਰਿ ਰਸ ਦੀ ਪ੍ਰਾਪਤੀ ਅਤੇ ਵਾਪਸ ਅਭੇਦਤਾ/ਲੀਨਤਾ ਪ੍ਰਾਪਤ ਹੋਂਵਦੀ ਹੈ।

ਪ੍ਰਸ਼ਨ 8. "ਭਾਣਾ", ਕੌਣ ਮੰਨ ਸਕਦਾ ਹੈ ?

**ਉੱਤਰ**—ਭਾਣੇ ਨੂੰ ਖਿੜੇ-ਮੱਥੇ ਪਰਵਾਨ ਕਰ ਸਕਣਾ, ਇੱਕ ਔਖੀ ਘਾਟੀ ਤੇ ਚੜ੍ਹਨ ਦੇ ਸਮਾਨ ਹੈ। ਸਿਰਜਣਹਾਰ-ਕਰਤਾਰ ਦੀ ਬਖਸ਼ਸ਼/ਕ੍ਰਿਪਾ ਤੋਂ ਬਿਨਾਂ ਭਾਣਾ ਮੰਨਣਾ ਬਹੁਤ ਮੁਸ਼ਕਲ ਹੈ।

**ਸੁਹੇਲਾ ਕਹਨ ਕਹਾਵਨ, ਤੇਰਾ ਬਿਖਮ ਭਾਵਨੁ ॥**

**ਸਿਰੀ ਰਾਗੁ ਮ: ੫, ਅੰਗ (੫੧-੫੨)**

**.....ਬਿਖਮੁ ਤੇਰਾ ਹੈ ਭਾਣਾ ॥** **ਬਸੰਤੁ ਹਿੰਡੋਲ ਮ: ੫, ਅੰਗ ੧੧੯੬**

ਹਿੰਦ ਦੀ ਚਾਦਰ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਬਚਨ ਹਨ।

**ਜਨ ਨਾਨਕ, ਇਹੁ ਖੇਲੁ ਕਠਨੁ ਹੈ, ਕਿਨਹੂ ਗੁਰਮੁਖਿ ਜਾਨਾ ॥**

**ਗਉੜੀ ਮ: ੯, ਅੰਗ ੨੧੯**

ਅਕਾਲਪੁਰਖ/ਗੁਰੂ ਦੀ ਮਿਹਰ ਹੋਵੇ, ਤਾਂ ਕਠਨ ਤੋਂ ਕਠਨ ਖੇਲ ਵੀ, ਸੰਭਵ ਹੋ ਜਾਇਆ ਕਰਦੇ ਹਨ।

**ਗੁਰ ਕਿਰਪਾ, ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ॥**

**ਸੋਰਠਿ ਮ: ੯, ਅੰਗ ੬੩੩-੩੪**

**ਭਾਣੈ, ਹੁਕਮੁ ਮਨਾਇਓਨੁ......** **ਪਉੜੀ, ਅੰਗ ੧੦੯੩**

ਸੰਸਾਰ ਅੰਦਰ, ਵਿਰਲੇ ਹੀ ਹਨ, ਜੋ ਭਾਣੇ ਨੂੰ ਖਿੜੇ-ਮੱਥੇ ਪ੍ਰਵਾਨ ਕਰ ਸਕਣ, ਯਾ ਫਿਰ ਉਹ ਗੁਰਮੁਖਿ ਜਨ ਹੁਕਮ/ਭਾਣੈ ਨੂੰ ਮੰਨ ਸਕਦੇ ਹਨ, ਜਿੰਨਾ ਨੇ ਨਾਮ ਅਭਿਆਸ ਕਮਾਈ ਕੀਤੀ ਹੋਵੇ ਅਤੇ ਮਿਹਰ ਦੇ ਪਾਤ੍ਰ ਬਣ ਚੁੱਕੇ ਹੋਵਣ।

**ਭਾਣੈ ਵਿਚਿ, ਕੋ ਵਿਰਲਾ ਆਇਆ ॥** **ਮਾਰੂ ਮ: ੩, ਅੰਗ ੧੦੬੩**

**ਬੰਦਿ ਖਲਾਸੀ ਬੰਦਗੀ, ਵਿਰਲੇ ਕੇਈ ਹੁਕਮੀ ਬੰਦੇ ॥** **ਵਾਰ ੬, ਪਉ. ੧੩**

ਜਿਉਂ-ਜਿਉਂ, ਮਨੁੱਖ-ਮਾਤ੍ਰ-ਪ੍ਰਾਣੀ, ਅਕਾਲਪੁਰਖ ਦਾ ਨਾਮ ਜਪਦਾ ਜਾਂਦਾ ਹੈ, ਸਹਿਜੇ-ਸਹਿਜੇ, ਉਸ ਦੇ ਹਿਰਦੈ ਅੰਦਰ ਨਾਮ ਦਾ ਵਾਸਾ ਹੋ ਜਾਂਦਾ ਹੈ, ਜਿਸ ਦੇ ਫਲਸਰੂਪ, ਮਨੁੱਖ ਦਾ ਆਤਮਕ-ਬਲ ਮਜ਼ਬੂਤ ਹੋ ਜਾਂਦਾ ਹੈ। ਉਸ ਅੰਦਰ, ਭਾਣਾ ਮੰਨਣ ਦੀ ਸ਼ਕਤੀ ਵਧਦੀ ਜਾਂਦੀ ਹੈ। ਇਵੇਂ, ਭਾਣਾ ਮੰਨਣ ਦੀ ਜਾਚ, ਗੁਰਸਿਖ ਦੇ ਜੀਵਨ ਦਾ ਇੱਕ ਅੰਗ ਬਣ ਜਾਂਦੀ ਹੈ। ਸਹਿਜੇ-ਸਹਿਜੇ ਗੁਰਸਿੱਖ ਦਾ ਸੁਭਾਉ ਹੀ ਅਜਿਹਾ ਬਣ ਜਾਂਦਾ ਹੈ।

**ਜਿਉ ਤੁਮ ਰਾਖਹੁ, ਤਿਵ ਹੀ ਰਹਨਾ ॥**

**ਜੋ ਤੁਮ ਕਹਹੁ, ਸੋਈ ਮੋਹਿ ਕਰਨਾ ॥** ਗਉੜੀ ਗੁਆਰੇਰੀ ਮ: ੫, ਅੰਗ ੧੮੧

**ਜੋ ਕਿਛੁ ਕਰੈ, ਸੋਈ ਸੁਖੁ ਮਾਨੁ ॥** ਗਉੜੀ ਸੁਖਮਨੀ ਮ: ੫, ਅੰਗ ੨੮੩

**ਜੋ ਕਿਛੁ ਕਰੈ, ਸੋਈ ਭਲ ਮਾਨੈ ॥** ਸੂਹੀ ਮ: ੫, ਅੰਗ ੭੪੧

**ਪ੍ਰਭ ਕਾ ਭਾਣਾ, ਮਤਿ ਕਰਿ ਸਹਹੁ ॥** ਭੈਰਉ ਮ: ੫, ਅੰਗ ੧੧੩੮

ਅਕਾਲਪੁਰਖ/ਗੁਰੂ ਦਾ ਹੁਕਮ, ਅਕਸਰ ਉਹ ਮਨੁੱਖ-ਮਾਤ੍ਰ-ਜੀਵ ਹੀ ਮੰਨ ਸਕਦਾ ਹੈ, ਜਿਸ ਤੇ ਉਹ ਦਇਆ ਕਰਦਾ ਹੈ ਅਤੇ ਭਾਣੇ/ਰਜ਼ਾ ਅੰਦਰ ਵੀ ਉਹ ਹੀ ਰਹਿ ਸਕਦਾ ਹੈ ਜਿੰਨ੍ਹਾਂ ਨੇ ਗੁਰਸਬਦ ਕਮਾਈ ਕੀਤੀ ਹੋਵੇ।

**ਨਾਨਕ, ਹੁਕਮੁ ਤਿਨਾ ਮਨਾਇਸੀ ਭਾਈ, ਜਿਨਾ ਧੁਰੇ ਕਮਾਇਆ ਨਾਉ ॥**

ਸਲੋਕ ਮ: ੩, ਅੰਗ ੧੪੧੨

**ਤੇਰਾ ਭਾਣਾ, ਤੂੰ ਹੈ ਮਨਾਇਹਿ, ਜਿਸਨੋ ਹੋਇ ਦਇਆਲਾ ॥**

ਰਾਗੁ ਸੂਹੀ ਮ: ੫, ਅੰਗ ੭੪੭

**ਜਿਸਨੋ ਕਿਰਪਾਲੁ ਹੋਵੈ ਹਰਿ ਆਪੇ, ਤਿਸਨੋ ਹੁਕਮੁ ਮਨਾਵੈ ॥**

ਪਉੜੀ, ਅੰਗ ੫੫੦

ਪ੍ਰਮਾਤਮ-ਕ੍ਰਿਪਾ, ਸ਼ਬਦ-ਕਮਾਈ, ਹੁਕਮ ਦੀ ਸਹੀ ਪਹਿਚਾਣ, ਅਕਾਲਪੁਰਖ ਦਾ ਹੁਕਮ ਖਿੜੇ-ਮੱਥੇ ਪਰਵਾਣ ਕਰ ਸਕਣ ਵਿੱਚ ਸਹਾਈ ਹੋਂਵਦੇ ਹਨ।

**ਪ੍ਰਸ਼ਨ 9. "ਰਾਜ਼ੀ ਹੋਇ ਰਜ਼ਾਇ ਵਿਚਿ" ਵਾਲੀ ਅਵਸਥਾ ਕਿਹੜੀ ਹੈ ?**

**ਉੱਤਰ**—ਇਸ ਅਵਸਥਾ ਦੇ ਪੜਾ ਤੇ ਪਹੁੰਚਣ ਤੋਂ ਪਹਿਲਾਂ, ਮਨੁੱਖ ਨੂੰ ਇਸ ਭਾਣੇ ਮੰਨਣ ਦੇ ਅਧਿਆਤਮਕ ਪੰਧ ਦੀਆਂ ਮੁਸ਼ਕਲਾਂ, ਰੁਕਾਵਟਾਂ, ਘਾਟੀਆਂ, ਦੁੱਖਾਂ-ਮੁਸੀਬਤਾਂ, ਹੋਣੀਆਂ-ਅਨਹੋਣੀਆਂ ਵਾਲੀਆਂ ਉੱਚੀਆਂ ਪਹਾੜੀਆਂ ਨੂੰ ਪਾਰ ਕਰਨਾ ਪੈਂਦਾ ਹੈ। ਹੁਣ, ਉਹੀ ਮਨੁੱਖ, ਹੁਕਮ ਨੂੰ ਸਮੁੱਚੇ ਰੂਪ ਵਿੱਚ (ਹੁਕਮ, ਭਾਣਾ ਅਤੇ ਰਜ਼ਾ) ਸਮਝਦਾ ਹੈ। ਜਿਵੇਂ-ਜਿਵੇਂ, ਨਾਮ ਕਮਾਈ ਹੁੰਦੀ ਜਾਂਦੀ ਹੈ, ਉਸ ਮਨੁੱਖ ਅੰਦਰ ਪ੍ਰਮਾਤਮਾ ਦੇ ਦੈਵੀ ਗੁਣ ਸਹਿਨਸ਼ੀਲਤਾ, ਸਬਰ-ਸੰਤੋਖ, ਧੀਰਜ, ਸੀਲ ਅਤੇ ਸੰਜਮ ਆਦਿ ਵੱਧਦੇ ਜਾਂਦੇ ਹਨ, ਜਿੰਨਾਂ ਦੇ ਫਲ-ਸਰੂਪ, ਮਨੁੱਖ ਸਹਿਜ ਦੀ ਅਵਸਥਾ ਵਲ ਆਪਣਾ ਪੰਧ ਮੁਕਾਂਦਾ ਹੋਇਆ ਅੱਗੇ ਵੱਧਦਾ ਹੈ।

ਇਵੇਂ, ਪਹਿਲਾਂ ਨਾਲੋਂ ਉਸ ਦਾ ਮਾਨਸਿਕ ਬਲ ਬਹੁਤ ਉੱਚਾ ਹੋ ਜਾਂਦਾ ਹੈ, ਹੁਣ ਉਸ ਅੰਦਰ ਭਾਣਾ ਮੰਨਣ ਦੀ ਸ਼ਕਤੀ ਵੀ ਹੋਰ ਵਧ ਜਾਂਦੀ ਹੈ। ਇਸ ਅਵਸਥਾ ਵਿੱਚ, ਵਿਚਰ ਰਹੇ ਗੁਰਮੁਖਿ ਜਨ ਨੂੰ, ਦੁੱਖ ਅਤੇ ਸੁੱਖ ਇੱਕ-ਸਮਾਨ ਮਹਿਸੂਸ ਹੁੰਦੇ ਹਨ।

ਗੁਰਮੁਖਿ, ਕਿਵੇਂ ਹੁਕਮੀ ਬੰਦਾ ਬਣ ਕੇ, ਹੁਕਮੀ ਦੇ ਹੁਕਮ ਵਿੱਚ ਵਿਚਰਦਾ ਹੈ, ਭਾਈ ਗੁਰਦਾਸ ਜੀ ਦਰਸਾਂਦੇ ਹਨ।

**ਹੁਕਮੀ ਬੰਦਾ ਹੋਇਕੈ, ਸਾਹਿਬੁ ਦੇ ਹੁਕਮੈ ਵਿਚਿ ਰਹਣਾ॥**
**ਹੁਕਮੈ ਅੰਦਰ ਸਭ ਕੋ, ਸਭਨਾ ਆਵਟਣ[1] ਹੈ ਸਹਣਾ॥**
**ਦਿਲੁ ਦਰੀਆਉ ਸਮਾਉ ਕਰਿ, ਗਰਬ[2] [redacted] ਗਵਾਇ,**
**ਗਰੀਬੀ ਵਹਣਾ[3]॥**
**ਵੀਹਿ[4] ਇਕੀਹਿ[5] ਉਲੰਘਿਕੈ,**
**ਸਾਧਸੰਗਤਿ ਸਿੰਘਾਸਣਿ ਬਹਣਾ॥**
**ਸਬਦੁ ਸੁਰਤਿ ਲਿਵਲੀਣ ਹੋਇ,**
**ਅਨਭਉ ਅਘੜ ਘੜਾਏ ਗਹਣਾ॥**
**ਸਿਦਕ[6] ਸਬੂਰੀ[7] ਸਾਬਤਾ, ਸਾਕਰੁ[8] ਸੁਕਰਿ,**
**ਨ ਦੇਣਾ ਲਹਣਾ॥**
**ਨੀਰ ਨ ਡੁਬਣੁ, ਅਗਿ ਨ ਦਹਣਾ॥** **ਵਾਰ ੧੮ ਪਉ. ੨੨**

---

1. ਸੇਕ, 2. ਹੌਸਲਾ, 3. ਤੁਰਦੇ ਰਹਿਣਾ, 4. ਲੋਕ,
5. ਪ੍ਰਲੋਕ, 6. ਭਰੋਸਾ, 7. ਸੰਤੋਖ 8. ਸ਼ੁਕਰ

ਜਦੋਂ, ਪਾਣੀ ਉਸਨੂੰ ਡੋਬ ਨ ਸਕੇ ਅਤੇ ਅੱਗ ਉਸ ਤੇ ਕੋਈ ਅਸਰ ਨ ਕਰ ਸਕੇ ਭਾਵ ਮਾਨਸਿਕ ਅਵਸਥਾ ਏਨੀ ਉਚੇਰੀ ਬਣ ਸਕੇ, ਕਿ ਪਦਾਰਥਕ ਰਸ ਅਤੇ ਮਾਇਕੀ ਤ੍ਰਿਸਨਾ ਉਸ ਤੇ ਕੋਈ ਪ੍ਰਭਾਵ ਨ ਪਾ ਸਕੇ। ਅਕਾਲਪੁਰਖ ਨਾਲ ਪ੍ਰੇਮਾਂ-ਭਗਤੀ ਦੀ ਪਾਈ ਹੋਈ ਗੰਢ ਹੋਰ ਮਜ਼ਬੂਤ ਬਣ ਜਾਂਦੀ ਹੈ। ਹੁਣ ਅਕਾਲਪੁਰਖ ਦਾ ਹਰ ਹੁਕਮ, ਗੱਲ, ਘਟਨਾ, ਵਸਤੂ ਬੁਰੀ ਨਹੀਂ ਲੱਗਦੀ, ਪ੍ਰਭੂ ਦਾ ਭਾਣਾ ਮਿੱਠਾ ਲੱਗਦਾ ਹੈ।

**ਭਾਵੈ ਚੰਗਾ, ਭਾਵੈ ਮੰਦਾ, ਜੈਸੀ ਨਦਰਿ ਤੁਮਾਰੀ ॥**

**ਬਸੰਤੁ ਹਿੰਡੋਲੁ ਮ: ੧, ਅੰਗ ੧੧੯੧**

**ਜੋ ਕਿਛੁ ਕਰਤੈ ਕਾਰਣੁ ਕੀਨੋ, ਮਨਿ ਬੁਰੋ ਨ ਲਾਗਿਓ ॥**

**ਗਉੜੀ ਮਾਝ ਮ: ੫, ਅੰਗ ੨੧੫**

**ਜੋ ਜੋ ਕਹੈ, ਸੋਈ ਭਲ ਮਾਨਉ, ਨਾਹਿ ਨ ਕਾ ਬੋਲ ਕਰਤੁ ॥**

**ਦੇਵ ਗੰਧਾਰੀ ਮ: ੫, ਅੰਗ ੫੨੯**

**ਆਗਿਆ ਤੁਮਰੀ ਮੀਠੀ ਲਾਗਉ, ਕੀਓ ਤੁਹਾਰੋ ਭਾਵਉ ॥**
**ਜੋ ਤੂ ਦੇਹਿ, ਤਹੀ ਇਹੁ ਤ੍ਰਿਪਤੈ, ਆਨ ਨ ਕਤਹੂ ਧਾਵਉ ॥**

**ਟੋਡੀ ਮ: ੫, ਅੰਗ ੭੧੨**

**ਜੈਸੀ ਆਗਿਆ, ਕੀਨੀ ਠਾਕੁਰਿ, ਤਿਸ ਤੇ, ਮੁਖੁ ਨਹੀ ਮੋਰਿਓ ॥**
**ਜੋ ਜੋ ਹੁਕਮੁ, ਭਇਓ ਸਾਹਿਬ ਕਾ, ਸੋ ਮਾਥੈ ਲੈ ਮਾਨਿਓ ॥**
**ਆਗਿਆ ਮਹਿ ਭੂਖ, ਸੋਈ ਕਰਿ ਸੂਖਾ, ਸੋਗ ਹਰਖ ਨਹੀ ਜਾਨਿਓ ॥**

**ਮਾਰੂ ਮ: ੫, ਅੰਗ ੧੦੦੦**

ਇਵੇਂ, ਮਨੁੱਖ-ਮਾਤ੍ਰ-ਪ੍ਰਾਣੀ, ਅਕਾਲਪੁਰਖ/ਗੁਰੂ ਦੀ ਕ੍ਰਿਪਾ, ਮੇਹਰ, ਬਖਸ਼ਸ਼, ਨਦਰਿ ਦਾ ਸਦਕਾ, ਭਾਣੈ ਦੀਆਂ ਉੱਚੀਆਂ-ਨੀਵੀਆਂ ਘਾਟੀਆਂ ਨੂੰ ਪਾਰ ਕਰਦਾ ਹੋਇਆ, ਮਨੁੱਖੀ ਜੀਵਨ ਲਕਸ਼ ਦੇ ਆਖਰੀ ਪੜਾ ਤੇ ਪਹੁੰਚਦਾ ਹੈ। ਜਿਸ ਅਵਸਥਾ ਨੂੰ ਪਾਵਨ ਗੁਰਬਾਣੀ ਅੰਦਰ ਸਹਿਜ ਅਵਸਥਾ (A Perfectly Balanced Human State of

Mind) ਤੁਰੀਆ ਅਵਸਥਾ, ਜੀਵਨ-ਮੁਕਤਿ, ਅਡੋਲਤਾ ਇਤਿਆਦਿ ਨਾਵਾਂ ਨਾਲ ਦਰਸਾਇਆ ਗਿਆ ਹੈ। ਸਿੱਖ ਪੰਥ ਦੇ ਮਹਾਨ ਰਿਸ਼ੀ ਵੇਦ ਵਿਆਸ, ਭਾ: ਸਾ: ਭਾ: ਗੁਰਦਾਸ ਜੀ, ਅਜਿਹੀ ਅਵਸਥਾ ਵਿੱਚ ਵਿਚਰ ਰਹੇ ਗੁਰਮੁਖਿ ਜਨ ਦੀ ਤਸਵੀਰ, ਗੁਰਬਾਣੀ ਦੀ ਕੁੰਜੀ, ਆਪਣੀ ਰਚਨਾ, ਵਾਰਾਂ ਵਿੱਚ ਇਵੇਂ ਦਰਸਾਂਦੇ ਹਨ।

**ਗੁਰਮੁਖਿ ਹਉਮੈ ਪਰਹਰੈ, ਮਨਿ ਭਾਵੈ ਖਸਮੈ ਦਾ ਭਾਣਾ॥**

**ਪੈਰੀ ਪੈ ਪਾਖਾਕ ਹੋਇ, ਦਰਗਹ ਪਾਵੈ ਮਾਣ ਨਿਮਾਣਾ॥**

**ਵਰਤਮਾਨ ਵਿਚਿ ਵਰਤਦਾ, ਹੋਵਣਹਾਰ ਸੋਈ ਪਰਵਾਣਾ॥**

**ਕਾਰਣੁ ਕਰਤਾ ਜੋ ਕਰੈ, ਸਿਰਿ ਧਰਿ ਮੰਨਿ ਕਰੈ ਸੁਕਰਾਣਾ॥**

**"ਰਾਜੀ ਹੋਇ ਰਜਾਇ ਵਿਚਿ", ਦੁਨੀਆਂ ਅੰਦਰਿ ਜਿਉ ਮਹਿਮਾਣਾ॥**

**ਵਿਸਮਾਦੀ ਵਿਸਮਾਦ ਹੋਇ, ਕੁਦਰਤਿ ਕਾਦਰ ਨੋ ਕੁਰਬਾਣਾ॥**

**ਲੇਪ ਅਲੇਪ ਸਦਾ ਨਿਰਬਾਣਾ॥** ਵਾਰ ੧੮, ਪਉ. ੫

**ਨਾਨਕ, ਦੁਖੁ ਸੁਖੁ ਵਿਆਪਤ ਨਹੀ, ਜਿਥੈ ਆਤਮ ਰਾਮ ਪਰਗਾਸੁ॥**

ਸਲੋਕੁ (ਵਾਰਾਂ ਤੇ ਵਧੀਕ) ਸਲੋਕ ਮ: ੩, ਅੰਗ ੧੪੧੪

ਸਹਿਨਸ਼ੀਲਤਾ ਅਤੇ ਵੈਰਾਗ ਦੀ ਮੂਰਤੀ-ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ, ਇਸ ਅਵਸਥਾ ਦਾ ਜ਼ਿਕਰ ਇਵੇਂ ਕਰਦੇ ਹਨ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾਕੈ, ਕੰਚਨ ਮਾਟੀ ਮਾਨੈ॥**
**ਨਹ ਨਿੰਦਿਆ, ਨਹ ਉਸਤਤਿ ਜਾਕੈ, ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨੁ ਅਪਮਾਨਾ॥**
**ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨਿ, ਤਿਹ ਘਟਿ ਬ੍ਰਹਮੁ ਨਿਵਾਸਾ॥**
**ਗੁਰ ਕਿਰਪਾ, ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ॥**
**ਨਾਨਕ, ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ॥**

ਸੋਰਠਿ ਮ: ੯, ਅੰਗ ੬੩੩-੩੪

ਭਗਤ ਕਬੀਰ ਜੀ ਇਸ ਅਵਸਥਾ ਨੂੰ ਇਵੇਂ ਬਿਆਨ ਕਰਦੇ ਹਨ।

**ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ॥**

**ਗਉੜੀ ਪੂਰਬੀ ਕਬੀਰ ਜੀਉ, ਅੰਗ ੩੩੭**

**ਲੋਹਾ ਕੰਚਨ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥**

**ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ, ਅੰਗ ੧੧੨੩**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ :—

**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥**

**ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ॥ ੧ ॥ ਜਪੁਜੀ॥**

**ਮਰਣੈ ਕੀ ਚਿੰਤਾ ਨਹੀਂ, ਜੀਵਣ ਕੀ ਨਹੀ ਆਸ॥**

**ਆਸਾ ਸਿਰੀ ਰਾਗੁ ਮ: ੧, ਅੰਗ ੨੦**

**ਸ੍ਰੀ ਗੁਰੂ ਰਾਮਦਾਸ ਜੀ :—**

**ਹਰਖ ਸੋਗ ਦੁਹਾ ਤੇ ਮੁਕਤਾ, ਜੋ ਪ੍ਰਭੁ ਕਰੇ, ਸੁ ਭਾਵਏ॥**

**ਧਨਾਸਰੀ ਮ: ੪, ਅੰਗ ੬੯੦**

**ਪੰਚਮ ਪਾਤਸ਼ਾਹ**—ਜਿੰਨਾਂ ਨੇ ਖੁਦ ਭਾਣਾ ਮੰਨ ਕੇ ਵਿਖਾਇਆ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ, ਭਾਣਾ ਮੰਨਣ ਦੀ ਇੱਕ ਅਦੁੱਤੀ, ਲਾਸਾਨੀ ਮਿਸਾਲ ਕਾਇਮ ਕਰਕੇ, ਜੀਵਨ-ਜਾਚ ਪ੍ਰਦਾਨ ਕੀਤੀ।

**ਆਵਤ ਹਰਖ ਨ ਜਾਵਤ ਦੂਖਾ...** **ਰਾਮਕਲੀ ਮ: ੫, ਅੰਗ ੮੮੩**

**ਜਿਥੈ ਰਖਹਿ, ਬੈਕੁੰਠੁ, ਤਿਥਾਈ...** **ਮਾਝ ਮ: ੫, ਅੰਗ ੧੦੬**

ਪੰਚਮ ਪਾਤਸ਼ਾਹ ਦੀ ਸ਼ਹਾਦਤ ਤੋਂ ਬਾਹਦ ਉਸੇ ਲੜੀ ਨੂੰ ਕਾਇਮ ਰੱਖਦਿਆਂ ਹੋਇਆਂ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦਾ ਜਾਮ ਪੀਤਾ—

**ਤਿਲਕ ਜੰਞੂ, ਰਾਖਾ ਪ੍ਰਭ ਤਾਕਾ॥ ਕੀਨੋ, ਬਡੋ ਕਲੂ ਮਹਿ, ਸਾਕਾ॥**

**ਸਾਧਨਿ ਹੇਤਿ, ਇਤੀ ਜਿਨਿ ਕਰੀ॥ ਸੀਸੁ ਦੀਆ, ਪਰ ਸੀ ਨ ਉਚਰੀ॥**

**ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥**

**ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਆ ਪਯਾਨ ॥**

**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ ॥** ਬਚਿੱਤ੍ਰ ਨਾਟਕ ਪਾ: ੧੦

ਉਪਰੰਤ ਛੋਟੇ ਸਾਹਿਬਜਾਦਿਆਂ ਨੇ ਆਪਣੇ ਆਪ ਨੂੰ ਜੀਉਂਦੇ-ਜੀਅ ਨੀਹਾਂ ਵਿੱਚ ਚਿਣਵਾ ਕੇ ਦੁਨੀਆਂ ਦੇ ਇਤਿਹਾਸ ਅੰਦਰ ਇੱਕ ਅਜਿਹੀ ਆਦਰਸ਼ਕ (Examplary) ਮਿਸਾਲ ਕਾਇਮ ਕੀਤੀ ਅਤੇ ਇਵੇਂ ਭਾਣਾ ਮੰਨਿਆ ਕਿ ਆਪਣੇ ਦਾਦਾ ਜੀ ਦਾ ਨਾਉਂ ਉੱਚਾ ਕਰਿ ਦਿਖਾਇਆ ਅਤੇ ਅਨੇਕਾਂ ਗੁਰਸਿਖਾਂ ਨੇ ਇਸ ਭਾਣਾ ਮੰਨਣ ਦੀ ਲੜੀ ਨੂੰ ਕਾਇਮ ਰੱਖਿਆ।

ਪਿੱਛੇ ਅਸੀਂ ਵੇਖ ਆਏ ਹਾਂ ਕਿ, ਕਿਵੇਂ ਪੰਚਮ ਪਾਤਸ਼ਾਹ ਜੀ ਦੇ ਅਨਿਨ ਸੇਵਕ, ਗੁਜਰਾਤ ਦੇ ਨਿਵਾਸੀ, ਭਾਈ ਭਿਖਾਰੀ ਜੀ, ਜਿਨਾਂ ਦੀ ਸਾਖੀ ਸਿੱਖ ਇਤਿਹਾਸ ਵਿੱਚ ਇੱਕ ਜੀਉਂਦੀ-ਜਾਗਦੀ, ਜਿੰਦਾ-ਦਿਲ ਮਿਸਾਲ ਹੈ। ਬ੍ਰਹਮ ਗਿਆਨੀ ਹੁੰਦੇ ਹੋਏ, ਸਭ ਕੁਝ ਜਾਣਦੇ ਹੋਏ, ਉਨ੍ਹਾਂ ਨੇ ਅਕਾਲਪੁਰਖ ਦੇ ਹੁਕਮ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਅਤੇ ਆਉਣ ਵਾਲੀਆਂ ਪੀੜੀਆਂ ਲਈ ਇੱਕ ਮਿਸਾਲ ਕਾਇਮ ਕਰ ਵਿਖਾਈ, ਜਿਸ ਤੋਂ ਸਭ ਨੂੰ ਪ੍ਰੇਰਨਾ ਮਿਲ ਸਕੇ ਅਤੇ ਭਾਣੇ ਦੀ ਸਮਝ ਪੈ ਸਕੇ।

"ਰਾਜ਼ੀ ਹੋਇ ਰਜ਼ਾਇ ਵਿਚਿ", ਵਾਲੀ ਅਵਸਥਾ ਭਾਵੇਂ ਮੁਸ਼ਕਲ ਅਤੇ ਅਸੰਭਵ ਜ਼ਰੂਰ ਜਾਪਦੀ ਹੈ, ਪਰੰਤੂ ਅਕਾਲਪੁਰਖ/ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ, ਨਾਮ-ਕਮਾਈ ਅਤੇ ਹੁਕਮ, ਭਾਣੇ ਅਤੇ ਰਜ਼ਾਂ ਦੀ ਸਹੀ ਸਮਝ ਪੈ ਜਾਣ ਤੇ ਸੰਭਵ ਹੋ ਸਕਣੀ ਵੀ ਕੋਈ ਅਨਹੋਣੀ ਅਥਵਾ ਅਤਕਥਨੀ ਕਦਾਚਿੱਤ ਨਹੀਂ।

**ਪ੍ਰਸ਼ਨ 10. ਭਾਣਾ-ਮੰਨਣ ਦਾ ਬਲ ਪ੍ਰਦਾਨ ਕਰਨ ਹਿੱਤ, ਗੁਰਸਿੱਖ ਕਿਹੋ ਜਹੀ ਅਰਦਾਸ ਕਰਦਾ ਹੈ ?**

**ਉੱਤਰ**—ਹਰ ਗੁਰਸਿੱਖ, ਆਪਣੇ ਨਿਤਾਪ੍ਰਤੀ ਦੀ ਨਿੱਜੀ ਅਰਦਾਸ ਵਿੱਚ, ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ ਲਈ ਜਾਚਨਾ ਕਰਦਾ ਹੈ। ਗੁਰਦੁਆਰਿਆਂ ਅੰਦਰ ਵੀ ਅਜਿਹੀ ਅਰਦਾਸ ਸੰਗਤੀ ਰੂਪ ਵਿੱਚ ਕੀਤੀ ਜਾਂਦੀ ਹੈ।

**ਅਰਦਾਸ** :—ਐ ਅਕਾਲਪੁਰਖ, ਜਿਵੇਂ ਆਪਜੀ ਨੂੰ ਭਾਉਂਦਾ ਹੈ, ਉਵੇਂ ਹੀ ਆਪਣੇ ਪੈਦਾ ਕੀਤੇ ਹੋਏ ਜੀਵਾਂ ਦੀ ਪ੍ਰਤਿਪਾਲਣਾ ਅਤੇ ਰਖਵਾਲੀ ਕਰੋ। ਇਹ ਮਨੁੱਖ-ਮਾਤ੍ਰ-ਜੀਵ ਤੇਰਾ ਨਾਮ-ਸਿਮਰਨ ਕਰਦੇ ਰਹਿਣ, ਨਾਮ-ਬਾਣੀ ਨਾਲ ਜੁੜੇ ਰਹਿਣ, ਤੇਰੀ ਸਿਫਤਿ-ਸਾਲਾਹ, ਹਰਿ ਜਸ/ਕੀਰਤੀ ਕਰਦੇ ਰਹਿਣ, ਹਰ ਸਮੇਂ ਤੇਰੀ ਯਾਦ ਮਨਾਂ ਅੰਦਰ ਵੱਸੀ ਰਹੇ। ਅੱਠੇ-ਪਹਰ ਤੇਰੇ ਗੁਣ ਗਾਉਂਦੇ ਰਹੀਏ। ਤੇਰੀ ਸੁਰ ਵਿੱਚ, ਆਪਣੀ ਸੁਰ ਮਿਲਾ ਸਕੀਏ। ਤੇਰਾ ਭਾਣਾ ਮਿੱਠਾ ਲੱਗੇ ਅਤੇ ਤੇਰੀਆਂ ਦਿੱਤੀਆਂ ਦਾਤਾਂ ਦਾ ਸ਼ੁਕਰਾਨਾ ਕਰਦੇ ਰਹੀਏ।

**ਜਿਉ ਭਾਵੈ, ਤਿਉ ਰਾਖਹੁ ਹਰਿ ਜੀਉ,**
**ਜਨ ਨਾਨਕ, ਸਬਦਿ ਸਲਾਹੀ ਜੀਉ ॥** ਸੋਰਠਿ ਮ: ੧, ਅੰਗ ੫੯੮
**ਹਰਿ ਜੀਉ, ਸਦਾ ਤੇਰੀ ਸਰਣਾਈ ॥**
**ਜਿਉ ਭਾਵੈ, ਤਿਉ ਰਾਖਹੁ ਮੇਰੇ ਸੁਆਮੀ,**
**ਏਹ ਤੇਰੀ ਵਡਿਆਈ ॥** ਪ੍ਰਭਾਤੀ ਮ: ੩, ਅੰਗ ੧੩੩੩
**ਜਿਉ ਭਾਵੈ, ਤਿਉ ਰਖੁ ਤੂ ਮੇਰੇ ਪਿਆਰੇ,**
**ਸਚੁ ਨਾਨਕ ਕੇ ਪਾਤਸਾਹ ॥** ਧਨਾਸਰੀ ਮ: ੪, ਅੰਗ ੬੭੦
**ਜਿਉ ਭਾਵੈ, ਤਿਉ ਰਾਖੁ ਮੇਰੇ ਸਾਹਿਬ,**
**ਮੈ ਤੁਝ ਬਿਨੁ ਅਵਰੁ ਨ ਕੋਈ ॥** ਸੂਹੀ ਮ: ੪, ਅੰਗ ੭੩੫
**ਜਿਉ ਭਾਵੈ, ਤਿਉ ਰਖ ਤੂ, ਸਭ ਕਰੇ, ਤੇਰਾ ਕਰਾਇਆ ॥** ਅੰਗ ੧੩੯
**ਜਿਉ ਭਾਵੈ, ਤਿਉ ਰਾਖੁ, ਰਾਖਣਹਾਰਿਆ ॥** ਆਸਾ ਮ: ੫, ਅੰਗ ੩੯੮
**ਅੰਮ੍ਰਿਤ ਬਾਣੀ, ਉਚਰਾਂ ਹਰਿ ਜਸੁ, ਮਿਠਾ ਲਾਗੈ ਤੇਰਾ ਭਾਣਾ ਰਾਮ ॥**
ਬਿਹਾਗੜਾ ਮ: ੫, ਅੰਗ ੫੪੩

**ਜਿਉ ਜਾਨਹੁ, ਤਿਉ ਰਾਖੁ, ਹਰਿ ਪ੍ਰਭ ਤੇਰਿਆ ॥**

**ਛੰਤੁ (ਜੈਤਸਰੀ ਮ: ੫) ਅੰਗ ੭੦੪**

**ਮੇਰੇ ਰਾਮਰਾਇ, ਜਿਉ ਰਾਖਹਿ, ਤਿਉ ਰਹੀਐ ॥**

**ਤੁਧੁ ਭਾਵੈ, ਤਾ ਨਾਮੁ ਜਪਾਵਹਿ, ਸੁਖੁ ਤੇਰਾ ਦਿਤਾ ਲਹੀਐ ॥**

**ਸੂਹੀ ਮ: ੫, ਅੰਗ ੭੪੯**

ੴ

**ਜਿਉ ਭਾਵੈ, ਤਿਉ ਮੋਹਿ ਪ੍ਰਤਿਪਾਲ ॥** **ਬਿਲਾਵਲੁ ਮ: ੫, ਅੰਗ ੮੨੮**

**ਜਿਉ ਰਾਮੁ ਰਾਖੈ, ਤਿਉ ਰਹੀਐ ਰੇ ਭਾਈ ॥** **ਭੈਰਉ ਨਾਮਦੇਵ ਜੀਉ, ਅੰਗ ੧੧੬੪**

ਜਗਤ-ਗੁਰ-ਬਾਬਾ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਅਜਿਹੇ ਮਨੁੱਖਾਂ ਦੀ ਅਵਸਥਾ ਨੂੰ ਬਿਆਨ ਕਰਦੇ ਹਨ, ਜਿੰਨਾਂ ਨੂੰ ਦੁੱਖਾਂ ਦੀ ਅਤੇ ਭੁੱਖ ਦੀ ਮਾਰ ਪੈਂਦੀ ਹੈ, ਪ੍ਰੰਤੂ ਇਸ ਨੂੰ ਵੀ ਉਹ ਅਕਾਲਪੁਰਖ ਦੀ ਦਾਤ ਸਮਝਕੇ, ਖਿੜੇ-ਮੱਥੇ ਪ੍ਰਵਾਨ ਕਰਦੇ ਹਨ ਅਤੇ ਇਵੇਂ ਮਾਇਆ ਦੇ ਬੰਧਨਾਂ ਤੋਂ, ਭਾਣੈ ਅੰਦਰ ਰਹਿ ਕੇ ਮੁਕਤੀ ਪ੍ਰਾਪਤ ਕਰਦੇ ਹਨ।

**ਕੇਤਿਆਂ, ਦੂਖ ਭੂਖ ਸਦ ਮਾਰ ॥**
**ਏਹਿ ਭਿ, ਦਾਤਿ, ਤੇਰੀ ਦਾਤਾਰ ॥**
**ਬੰਦਿ ਖਲਾਸੀ, ਭਾਣੈ ਹੋਇ ॥੨੫॥ ਜਪੁਜੀ**

-(ਸਮਾਪਤ)-